# ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ

ਕ੍ਰਿਤ
ਡਾ. ਗੰਡਾ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ

ਕ੍ਰਿਤ
ਡਾ. ਗੰਡਾ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ





PUNJAB UTTE ANGREZAN DA KABZA *(PUNJABI)*
*by*
DR. GANDA SINGH

ISBN 81-7380-652-4

2000
ਦੂਜੀ ਵਾਰ - 1100
ਮੁੱਲ : 95.00 ਰੁਪਏ

ਡਾ. ਬਲਬੀਰ ਸਿੰਘ ਭਾਟੀਆ, ਰਜਿਸਟ੍ਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਿਤ
ਅਤੇ ਰਾਮ ਪ੍ਰਿੰਟੋਗ੍ਰਾਫ, ਨਵੀਂ ਦਿੱਲੀ ਦੁਆਰਾ ਮੁਦ੍ਰਿਤ

# ਵਿਸ਼ੈ-ਸੂਚੀ

# ਸਿੱਖਾਂ ਦੀ ਚੜ੍ਹਦੀ ਕਲਾ ਅਤੇ ਅੰਗਰੇਜ਼

ਅੰਗਰੇਜ਼ ਨੀਤਕਾਂ ਦੀ ਪੰਜਾਬ ਉੱਤੇ ਅੱਖ ਪਹਿਲੋਂ ਪਹਿਲ ਸੰਨ 1771 ਈਸਵੀ ਵਿਚ ਪਈ। ਇਹ ਉਹ ਜ਼ਮਾਨਾ ਸੀ ਜਦ ਕਿ ਪੰਜਾਬ ਵਿਚ ਸਿੰਘਾਂ ਦਾ ਬੋਲ ਬਾਲਾ ਹੋ ਰਿਹਾ ਸੀ। ਦੁੱਰਾਨੀਆਂ ਦੇ ਇੱਥੇ ਰਾਜ ਕਰਨ ਦੇ ਸੁਫਨੇ ਉਡ ਚੁਕੇ ਸਨ। ਅਹਿਮਦ ਸ਼ਾਹ ਦੁੱਰਾਨੀ ਪੰਜਾਬ ਉੱਤੇ ਕਬਜ਼ਾ ਕਰਨ ਲਈ ਵੀਹ ਵਰ੍ਹੇ ਜ਼ੋਰ ਲਾ ਕੇ ਥੱਕ ਚੁੱਕਾ ਸੀ। ਇਥੇ ਸਿੰਘਾਂ ਨੇ ਉਸ ਦਾ ਅੱਡਾ ਨਹੀਂ ਸੀ ਲੱਗਣ ਦਿੱਤਾ। ਮਰਾਠੇ ਤਾਂ ਪਹਿਲਾਂ ਹੀ ਨਿਰਾਸ਼ ਹੋ ਕੇ ਮੁੜ ਗਏ ਸਨ। ਸਿੰਘਾਂ ਦੀ ਵਧ ਰਹੀ ਤਾਕਤ ਨਾਲ ਅੰਗਰੇਜ਼ਾਂ ਨੂੰ ਉੱਤਰ ਵਲੋਂ ਕੁਝ ਕੁ ਅਮਨ ਦੀ ਆਸ ਬਝ ਰਹੀ ਸੀ। ਦੱਖਣ, ਬੰਗਾਲ ਤੇ ਅਵਧ ਵਿਚ ਉਨ੍ਹਾਂ ਦੇ ਪੈਰ ਜੰਮ ਗਏ ਹੋਏ ਸਨ। ਉੱਤਰ ਵਲੋਂ ਹੁਣ ਪਠਾਣਾਂ ਦਾ ਭੈ ਭੀ ਦੂਰ ਹੋ ਗਿਆ ਸੀ। ਵਿਚਕਾਰ ਸਿੰਘ ਪੰਜਾਬ ਵਿਚ ਇਕ ਲੋਹੇ ਦੀ ਕੰਧ ਵਾਂਗ ਡਟ ਖੜੋਤੇ ਸਨ। ਅਹਿਮਦ ਸ਼ਾਹ ਨੇ ਹਿੰਦੁਸਤਾਨ ਉੱਤੇ ਕੋਈ ਨੌਂ ਦਸ ਹੱਲੇ ਕੀਤੇ ਸਨ। ਜਨਵਰੀ ਸੰਨ 1761 ਨੂੰ ਪੰਜਵੇਂ ਹੱਲੇ ਵੇਲੇ ਪਾਣੀਪਤ ਦੀ ਲੜਾਈ ਵਿਚ ਉਸ ਨੇ ਮਰਾਠਿਆਂ ਨੂੰ ਉਹ ਭਾਂਜ ਦਿੱਤੀ ਸੀ ਕਿ ਉਹ ਮੁੜ ਆਪਣੀ ਪੁਰਾਣੀ ਲਹਿਰੇ ਨਾ ਆ ਸਕੇ। ਅਗਲੇ ਸਾਲ ਫ਼ਰਵਰੀ ਮਹੀਨੇ ਉਸ ਨੇ ਸਿੰਘਾਂ ਨੂੰ ਭੀ ਇਕ ਐਸੀ ਹੀ ਤਕੜੀ ਸੱਟ ਮਾਰੀ ਸੀ ਜੋ ਹੁਣ ਤਕ ਘਲੂਘਾਰੇ ਦੇ ਨਾਉਂ ਨਾਲ ਪਰਸਿੱਧ ਹੈ। ਪਰ ਇਨ੍ਹਾਂ ਨੂੰ 'ਜਬੈ ਬਾਣ ਲਾਗੈ ਤਬੈ ਰੋਸ ਜਾਗੈ'। ਸਿੰਘਾਂ ਨੇ ਦਿਲ ਨਹੀਂ ਸੀ ਛੱਡਿਆ। ਉਹ ਝਈਆਂ ਲੈ ਲੈ ਦੁੱਰਾਨੀਆਂ ਦੇ ਗਲ ਪੈ ਗਏ ਅਤੇ ਉਨ੍ਹਾਂ ਨੂੰ ਦੇਸੋਂ ਕਢ ਕੇ ਹੀ ਸਾਹ ਲਿਆ। ਦੋ ਵਰ੍ਹਿਆਂ ਦੇ ਅੰਦਰ ਹੀ ਸਰਹੰਦ ਖਾਲੀ ਕਰਾ ਲਿਆ। ਅਗਲੇ ਸਾਲ ਪੰਜਾਬ ਵਿੱਚੋਂ ਭੀ ਉਨ੍ਹਾਂ ਦੀ ਸਫ ਵਲ੍ਹੇਟ ਛੱਡੀ ਅਤੇ ਲਾਹੌਰ ਤੇ ਮੁਲਤਾਨ ਦੇ ਸੂਬਿਆਂ ਤੇ ਕਬਜ਼ਾ ਕਰ ਲਿਆ। 19 ਅਗਸਤ ਸੰਨ 1771 ਨੂੰ ਆਪਣੀ ਚਿੱਠੀ ਵਿਚ ਜਨਰਲ ਬਾਰਕਰ ਨੇ ਸਰਦਾਰ ਝੰਡਾ ਸਿੰਘ ਭੰਗੀ ਨੂੰ ਲਿਖਿਆ - 'ਇਹ ਗੱਲ ਸਪਸ਼ਟ ਹੈ ਕਿ ਜਿੰਨਾ ਚਿਰ ਖਾਲਸਾ ਫੌਜ ਚੌਕਸ ਖੜੋਤੀ ਹੈ, ਬਿਨਾਂ ਟੱਕਰ ਲਏ ਕੋਈ ਭੀ ਹਿੰਦੁਸਤਾਨ ਉੱਤੇ ਚੜ੍ਹਾਈ ਨਹੀਂ ਕਰ ਸਕਦਾ।' ਇਹ ਗੱਲ ਇਤਿਹਾਸਕ ਤੌਰ ਤੇ ਇਕ ਸੱਚੀ ਭਵਿਖ-ਬਾਣੀ ਸਾਬਤ ਹੋਈ। ਅਹਿਮਦ ਸ਼ਾਹ ਦੁੱਰਾਨੀ ਦੇ ਪੁੱਤਰ ਤੈਮੂਰ ਸ਼ਾਹ ਨੇ ਫੇਰ ਪੰਜਾਬ ਉੱਤੇ ਕਬਜ਼ਾ ਕਰਨ ਦੇ ਜਤਨ ਕੀਤੇ ਪਰ ਸਿੰਘਾਂ ਕੋਈ ਪੇਸ਼ ਨਾ ਜਾਣ ਦਿੱਤੀ। ਤੈਮੂਰ ਦਾ ਪੁੱਤਰ ਸ਼ਾਹ ਜ਼ਮਾਨ ਇਕ ਵਾਰੀ ਭਾਵੇਂ ਲਾਹੌਰ ਤਕ ਭੀ ਆ ਪੁੱਜਾ ਪਰ ਸਿੰਘਾਂ ਦੇ ਪੈਰ ਪੈਰ ਤੇ ਛਾਪਿਆਂ ਨੇ ਉਸ ਨੂੰ ਅੱਗੇ ਨਾ ਵਧਣ ਦਿੱਤਾ ਤੇ ਉਹ ਉਥੋਂ ਹੀ ਨਿਰਾਸਾ ਪਿਛਾਂਹ ਕਾਬਲ ਨੂੰ ਪਰਤ ਜਾਣ ਲਈ ਮਜਬੂਰ ਹੋ ਗਿਆ। ਮੁੜ ਉੱਤਰ ਵਲੋਂ ਹਿੰਦੁਸਤਾਨ ਨੂੰ ਲਹਿੰਦੇ ਹੱਲਿਆਂ ਤੋਂ ਸੁਰੱਖਿਅਤ ਕਰ ਦਿੱਤਾ। ਹਿੰਦੁਸਤਾਨ ਹੁਣ ਅਮਨ ਅਮਾਨ ਨਾਲ ਤਰੱਕੀ ਕਰ ਸਕਦਾ ਸੀ। ਪਰ ਦੇਸੀ ਰਾਜਿਆਂ ਦੀ ਇਕ

ਦੂਸਰੇ ਨਾਲ ਈਰਖਾ ਤੇ ਲੋਕਾਂ ਵਿਚ ਦੇਸ਼ ਪਿਆਰ ਦੇ ਘਾਟੇ ਨੇ ਇੱਥੇ ਅੰਗਰੇਜ਼ਾਂ ਦੀ ਰਾਜਸੀ ਤਾਕਤ ਲਈ ਰਾਹ ਖੋਲ੍ਹ ਦਿੱਤਾ ਹੋਇਆ ਸੀ।

ਅਠਾਰ੍ਹਵੀਂ ਸਦੀ ਦੇ ਅਖੀਰ ਤਕ ਵਪਾਰੀ ਅੰਗਰੇਜ਼ਾਂ ਦੀ ਈਸਟ ਇੰਡੀਆ ਕੰਪਨੀ ਨੇ ਹੌਲੀ ਹੌਲੀ ਰਾਜ-ਉਸਰਈਆਂ ਦਾ ਰੂਪ ਧਾਰ ਲਿਆ ਸੀ। ਹੁਣ ਉਨ੍ਹਾਂ ਦੀ ਨਜ਼ਰ ਇੰਨੀ ਵਪਾਰ ਵਲ ਨਹੀਂ ਸੀ ਰਹੀ ਜਿੰਨੀ ਕਿ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਕਾਇਮ ਤੇ ਪੱਕਾ ਕਰਨ ਵਲ ਸੀ। ਇਸ ਲਈ ਇਹ ਗੱਲ ਸੁਭਾਵਕ ਸੀ ਕਿ ਅੰਗਰੇਜ਼ ਉਨ੍ਹਾਂ ਸਾਰਿਆਂ ਦੇਸੀ ਰਾਜਿਆਂ ਤੇ ਸਰਦਾਰਾਂ ਨੂੰ ਕੈਰੀਆਂ ਅੱਖਾਂ ਨਾਲ ਵੇਖਦੇ ਜੋ ਆਪਣੇ ਰਾਜ ਨੂੰ ਮਜਬੂਤ ਤੇ ਪੱਕਾ ਕਰਨਾ ਚਾਹੁੰਦੇ ਸਨ। ਉਨ੍ਹਾਂ ਦੀ ਰਾਜ-ਪਸਾਰ ਦੀ ਤ੍ਰਿਸ਼ਨਾ ਅਤੇ ਨਿੱਤ ਨਵੇਂ ਇਲਾਕਿਆਂ ਉੱਤੇ ਕਬਜ਼ਾ ਕਰਨ ਦੀ ਲਾਲਸਾ ਦੀ ਕੋਈ ਹੱਦ ਨਹੀਂ ਸੀ, ਅਤੇ ਜਿਧਰੋਂ ਕਿਧਰੋਂ ਭੀ ਉਨ੍ਹਾਂ ਨੂੰ ਕੋਈ ਰੁਕਾਵਟ ਪੈਂਦੀ ਦਿਸਦੀ ਜਾਂ ਵਿਰੋਧ ਹੋਣ ਦਾ ਖਿਆਲ ਆਉਂਦਾ, ਉਹ ਆਪਣਾ ਮਤਲਬ ਸਿੱਧ ਕਰਨ ਲਈ ਹਰ ਚੰਗਾ ਮੰਦਾ ਹਥਿਆਰ ਵਰਤਨ ਲਈ ਤਿਆਰ ਹੋ ਜਾਂਦੇ ਸਨ।

ਅਠਾਰ੍ਹਵੀਂ ਸਦੀ ਦੇ ਆਖਰੀ ਸਾਲਾਂ ਵਿਚ ਅੰਗਰੇਜ਼ਾਂ ਨੂੰ ਹਿੰਦੁਸਤਾਨ ਉੱਤੇ ਪਠਾਣੀ ਹੱਲੇ ਦੇ ਡਰ ਅਤੇ ਉਨ੍ਹੀਵੀਂ ਸਦੀ ਦੇ ਆਰੰਭ ਵਿਚ ਨੈਪੋਲੀਅਨ ਦੇ ਇੱਧਰ ਨੂੰ ਵਧ ਆਉਣ ਦਾ ਭੈ ਖਾ ਰਿਹਾ ਸੀ। ਇਸ ਲਈ ਉਨ੍ਹਾਂ ਨੇ ਸਿੰਘਾਂ ਨਾਲ ਮਿੱਤਰਤਾ ਗੰਢਣ ਦੀ ਵਿਉਂਤ ਬਣਾਈ। ਇਸ ਵੇਲੇ ਸ਼ੁੱਕਰਚਕੀਆ ਮਿਸਲ ਦਾ ਸਰਦਾਰ ਰਣਜੀਤ ਸਿੰਘ ਚੜ੍ਹਦੇ ਸੂਰਜ ਵਾਂਗ ਚਮਕ ਰਿਹਾ ਸੀ। ਉਸ ਨੇ 1799 ਵਿਚ ਲਾਹੌਰ ਉੱਤੇ ਭੀ ਕਬਜ਼ਾ ਕਰ ਲਿਆ ਸੀ। ਇਸ ਨਾਲ ਉਸ ਦੀ ਪ੍ਰਭੁਤਾ ਹੋਰ ਭੀ ਚਮਕ ਉੱਠੀ ਸੀ। ਅੰਗਰੇਜ਼ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਉਸ ਨਾਲ ਪੱਕੀ ਮਿੱਤਰਤਾ ਹੋ ਜਾਏ ਜਾਂ ਘੱਟੋ ਘੱਟ ਉਸ ਦੀ ਨਿਰਪੱਖਤਾ ਦਾ ਯਕੀਨ ਹੋ ਜਾਏ ਤਾਂ ਕਿ ਜੇ ਕਿਤੇ ਪੱਛਮ ਵਲੋਂ ਕੋਈ ਮੁਸੀਬਤ ਆ ਪਏ ਤਾਂ ਅਫ਼ਗ਼ਾਨਿਸਤਾਨ ਅਤੇ ਅੰਗਰੇਜ਼ੀ ਇਲਾਕੇ ਵਿਚਕਾਰ ਪੰਜਾਬ ਇਕ ਠੋਕਰ ਜਾਂ ਰੋਕ ਦਾ ਕੰਮ ਦੇ ਸਕੇ। ਗੱਲ-ਬਾਤ ਦਾ ਰਾਹ ਖੋਲ੍ਹਣ ਲਈ ਅੰਗਰੇਜ਼ੀ ਸਰਕਾਰ ਨੇ ਮੁਨਸ਼ੀ ਯੂਸਫ ਅਲੀ ਖ਼ਾਨ ਨੂੰ ਇਕ ਦੋਸਤੀ ਦੀ ਚਿੱਠੀ ਤੇ ਦਸ ਹਜ਼ਾਰ ਰੁਪਏ ਦੇ ਤੋਹਫ਼ੇ ਦੇ ਕੇ ਰਣਜੀਤ ਸਿੰਘ ਪਾਸ ਭੇਜਿਆ। ਅੱਗੋਂ ਰਣਜੀਤ ਸਿੰਘ ਉਸ ਨੂੰ ਬੜੇ ਸਤਕਾਰ ਨਾਲ ਮਿਲਿਆ, ਇਕ ਖਿਲਤ ਦਿਤੀ ਅਤੇ ਅੰਗਰੇਜ਼ਾਂ ਲਈ ਯੋਗ ਤੋਹਫ਼ੇ ਦੇ ਕੇ ਵਿਦਾ ਕੀਤਾ।

## *ਸੰਨ 1806 ਦੀ ਸੰਧੀ*

ਸੰਨ 1805 ਵਿਚ ਜਦ ਹੁਲਕਰ ਪੰਜਾਬ ਵਲ ਆਇਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਅੰਗਰੇਜ਼ਾਂ ਦੇ ਵਿਰੁਧ ਜੰਗ ਲਈ ਉਸ ਨਾਲ ਰਲਨਾ ਪਰਵਾਣ ਨਾ ਕੀਤਾ ਅਤੇ ਕਪੂਰਥਲੇ ਦੇ ਸਰਦਾਰ ਫਤਿਹ ਸਿੰਘ ਆਹਲੂਵਾਲੀਏ ਦੀ ਸਲਾਹ ਨਾਲ 1 ਜਨਵਰੀ 1809 ਨੂੰ ਅੰਗਰੇਜ਼ਾਂ ਨਾਲ ਦੋਸਤੀ ਦੀ ਸੰਧੀ ਕਰ ਲਈ। ਇਨ੍ਹਾਂ ਨਾਲ ਫੈਸਲਾ ਇਹ ਹੋਇਆ ਕਿ ਜਿਤਨੀ ਦੇਰ ਤਕ ਸਿੱਖ ਸਰਦਾਰ ਅੰਗਰੇਜ਼ਾਂ ਦੇ ਵੈਰੀਆਂ ਨਾਲ ਕੋਈ ਮਿਤਰਾਨਾ ਸੰਬੰਧ ਨਹੀਂ ਰੱਖਣਗੇ ਯਾ ਦੁਸ਼ਮਣੀ ਦੀ ਕੋਈ ਗੱਲ ਨਹੀਂ ਕਰਨਗੇ ਅੰਗਰੇਜ਼ੀ ਫੌਜਾਂ ਕਦੀ ਭੀ ਇਨ੍ਹਾਂ ਸਰਦਾਰਾਂ ਦੇ ਇਲਾਕਿਆਂ ਵਿਚ ਦਾਖਲ ਨਹੀਂ ਹੋਣਗੀਆਂ ਅਤੇ ਨਾ ਹੀ ਅੰਗਰੇਜ਼ੀ ਸਰਕਾਰ ਇਨ੍ਹਾਂ ਦੇ ਇਲਾਕਿਆਂ ਜਾਂ ਜਾਇਦਾਦਾਂ ਉੱਤੇ

ਕਬਜ਼ੇ ਕਰਨ ਜਾਂ ਰੋਕਾਂ ਪਾਉਣ ਦੀਆਂ ਕੋਈ ਵਿਉਂਤਾਂ ਘੜੇਗੀ ।

## *ਸੰਨ 1809 ਦੀ ਅੰਮ੍ਰਿਤਸਰ ਦੀ ਸੰਧੀ*

ਮਹਾਰਾਜਾ ਰਣਜੀਤ ਸਿੰਘ ਚਾਹੁੰਦਾ ਸੀ ਕਿ ਸਤਲੁਜ ਦਰਿਆ ਦੇ ਉੱਤਰ ਤੇ ਦਖਣ ਦੇ ਸਾਰੇ ਸਿੱਖ ਇਲਾਕਿਆਂ ਨੂੰ ਇਕ-ਮੁੱਠ ਕਰ ਕੇ ਪੰਜਾਬ ਦੀ ਇਕ ਮਜ਼ਬੂਤ ਹਕੂਮਤ ਬਣਾ ਦਿੱਤੀ ਜਾਏ । ਇਹ ਗੱਲ ਕਿਸੇ ਤਰ੍ਹਾਂ ਭੀ 1809 ਦੀ ਸੰਧੀ ਦੇ ਵਿਰੁਧ ਨਹੀਂ ਸੀ । ਪਰ ਤਾਂ ਭੀ ਅੰਗਰੇਜ਼ ਸਤਲੁਜ ਦੇ ਦੱਖਣ ਨੂੰ ਰਣਜੀਤ ਸਿੰਘ ਦੇ ਅਸਰ ਤੇ ਰਾਜਸੀ ਤਾਕਤ ਦੇ ਪਸਾਰ ਦਾ ਵਿਰੋਧ ਕਰਨ ਲਗ ਪਏ ।

1805 ਤਕ ਅੰਗਰੇਜ਼ਾਂ ਦੀ ਨੀਤੀ ਇਹ ਸੀ ਕਿ ਜਮਨਾ ਦਰਿਆ ਦੇ ਚੜ੍ਹਦੇ ਪਾਸੇ ਦੇ ਇਲਾਕਿਆਂ ਨੂੰ ਮਜ਼ਬੂਤ ਕੀਤਾ ਜਾਏ ਅਤੇ ਇਸ ਤੋਂ ਲਹਿੰਦੇ ਵਲ ਨੂੰ ਨਾ ਵਧਿਆ ਜਾਏ । ਪਰ ਯੂਰਪ ਵਿਚ ਨੈਪੋਲੀਅਨ ਦੀਆਂ ਜੰਗਾਂ ਦਾ ਰੁਖ ਬਦਲ ਜਾਣ ਨਾਲ ਇਨ੍ਹਾਂ ਦੀ ਹਿੰਦੁਸਤਾਨ ਵਿਚ ਰਾਜਸੀ ਨੀਤੀ ਭੀ ਬਦਲ ਗਈ । 1807 ਵਿਚ ਫ਼ਰਾਂਸ ਤੇ ਰੂਸ ਵਿਚਕਾਰ ਹਿੰਦੁਸਤਾਨ ਉੱਤੇ ਚੜ੍ਹਾਈ ਕਰਨ ਲਈ ਇਕ ਸੰਧੀ ਹੋਈ । ਇਸ ਦਾ ਅਸਲੀ ਮਤਲਬ ਹਿੰਦੁਸਤਾਨ ਵਿਚ ਅੰਗਰੇਜ਼ਾਂ ਦੀ ਵਧਦੀ ਜਾ ਰਹੀ ਤਾਕਤ ਨੂੰ ਤੋੜਨਾ ਸੀ । ਅੰਗਰੇਜ਼ਾਂ ਨੂੰ ਭੈ ਪੈ ਗਿਆ । ਉਨ੍ਹਾਂ ਦੇ ਫ਼ੌਜੀ ਸਿਆਣਿਆਂ ਨੇ ਹੁਣ ਇਹ ਕਿਹਾ ਕਿ ਰਾਖੀ ਦੇ ਖਿਆਲ ਨਾਲ ਜਮਨਾ ਨਾਲੋਂ ਸਤਲੁਜ ਦਰਿਆ ਜ਼ਿਆਦਾ ਚੰਗੀ ਸਰਹੱਦ ਹੈ । ਇਸ ਲਈ ਉਨ੍ਹਾਂ ਨੇ ਆਪਣੀ ਸਰਹੱਦ ਸਤਲੁਜ ਦੇ ਕੰਢਿਆਂ ਤਕ ਵਧਾ ਲੈਣ ਦਾ ਫੈਸਲਾ ਕਰ ਲਿਆ । ਇਸ ਦਾ ਸਾਫ਼ ਅਰਥ ਇਹ ਸੀ ਕਿ ਜਮਨਾ ਅਤੇ ਸਤਲੁਜ ਦੇ ਵਿਚਕਾਰਲੇ ਇਲਾਕਿਆਂ ਉੱਤੇ ਅੰਗਰੇਜ਼ਾਂ ਦਾ ਰਾਜਸੀ ਅਸਰ ਕਾਇਮ ਹੋ ਜਾਏ ਅਤੇ ਪੰਜਾਬ ਪਾਟ ਕੇ ਦੋ ਹਿੱਸਿਆਂ ਵਿਚ ਵੰਡਿਆ ਜਾਏ ਤਾਂ ਕਿ ਕਦੇ ਭੀ ਇਸ ਦੇ ਇਕ-ਮੁਠ ਇਕੱਠਾ ਤੇ ਮਜ਼ਬੂਤ ਹੋ ਜਾਣ ਦਾ ਅਵਸਰ ਨਾ ਰਹੇ । ਜਿਵੇਂ ਰਣਜੀਤ ਸਿੰਘ ਨੇ ਕਪੂਰਥਲੇ ਨਾਲ ਆਪਣੀ ਸਾਂਝ ਬਣਾ ਲਈ ਸੀ ਤਿਵੇਂ ਹੀ ਉਸ ਸਤਲੁਜ ਦੇ ਦੱਖਣ ਦੇ ਪਟਿਆਲਾ, ਨਾਭਾ, ਜੀਂਦ, ਕੈਥਲ ਆਦਿ ਰਾਜਿਆਂ ਦੇ ਸਰਦਾਰਾਂ ਨੂੰ ਭੀ ਇਕ ਲੜੀ ਵਿਚ ਪਰੋ ਕੇ ਸਾਰਿਆਂ ਨਾਲ ਇਕ ਵੱਡਾ ਇਕ-ਮੁੱਠ ਤੇ ਇਕ-ਜਾਨ ਸਾਂਝਾ ਭਾਈਚਾਰਾ ਬਨਾ ਲੈਣਾ ਚਾਹੁੰਦਾ ਸੀ । ਲੰਮੀ ਨਦਰਿ ਨਿਹਾਰਿਆਂ ਵਿਚ ਸੌਦਾ ਅੰਤ ਲਾਹੇਵੰਦਾ ਸੀ ਪਰ ਮਨਾਂ ਵਿਚ ਬੈਠੇ ਜਿੰਨ ਨੇ ਇਨ੍ਹਾਂ ਨੂੰ ਬਹੁਤ ਦੂਰ ਦੀ ਨਾ ਸੋਚਣ ਦਿੱਤੀ । ਚਾਤੁਰ ਅੰਗਰੇਜ਼ ਦੇਸ਼ੀਆ ਦੀ ਖੂ ਦੇ ਡਾਢੇ ਜਾਣੂ ਸਨ । ਉਨ੍ਹਾਂ ਨੇ ਇਸ ਦਾ ਪੂਰਾ ਫ਼ਾਇਦਾ ਉਠਾਇਆ ਤੇ ਮਾਲਵੇ ਦੇ ਰਾਜਿਆਂ ਤੇ ਸਰਕਾਰਾਂ ਨੂੰ ਸ਼ਹਿ ਦਿਤੀ ਕਿ ਉਹ ਸਰਕਾਰ ਅੰਗਰੇਜ਼ੀ ਦੀ ਸ਼ਰਨ ਲਈ ਬੇਨਤੀ ਕਰਨ । ਚੁਨਾਂਚਿ ਕੈਥਲ, ਜੀਂਦ, ਪਟਿਆਲਾ ਤੇ ਨਾਭਾ ਵਾਲਿਆਂ ਨੇ 27 ਮਾਰਚ ਸੰਨ 1808 ਨੂੰ ਇਕ ਬੇਨਤੀ ਪੱਤਰ ਈਸਟ ਇੰਡੀਆ ਕੰਪਣੀ ਦੇ ਦਿੱਲੀ ਵਿਚ ਬੈਠੇ ਰੈਜ਼ੀਡੰਟ ਦੀ ਸੇਵਾ ਵਿਚ ਪੇਸ਼ ਕੀਤਾ ਕਿ ਅਸੀਂ ਸਦਾ ਦਿੱਲੀ ਵਾਲਿਆਂ ਦੇ ਤਾਬੇਦਾਰ ਰਹੇ ਹਾਂ, ਅਤੇ ਜਸਵੰਤ ਰਾਓ ਹੁਲਕਰ ਦੇ ਏਧਰ ਆਉਣ ਵੇਲੇ ਸਰਕਾਰ ਅੰਗਰੇਜ਼ੀ ਦੀ ਕੀਤੀ ਸੇਵਾ ਚੇਤੇ ਕਰਾ ਕੇ ਅਰਜ਼ ਕੀਤੀ ਕਿ ਅਸੀਂ ਆਪਣੇ ਆਪ ਅਤੇ ਆਪਣੇ ਮੁਲਕ ਨੂੰ ਕੰਪਣੀ ਦੀ ਝੋਲੀ ਵਿਚ ਪਾ ਦਿੱਤਾ ਹੋਇਆ ਹੈ । ਹੁਣ ਸਰਦਾਰ ਰਣਜੀਤ ਸਿੰਘ ਦੀ ਨਜ਼ਰ ਇੱਧਰ ਹੋ ਗਈ ਹੈ ਇਸ ਲਈ ਸਰਕਾਰ ਅੰਗਰੇਜ਼ੀ ਉਨ੍ਹਾਂ ਨੂੰ ਇਹ ਗੱਲ ਕਹਿ ਦੇਵੇ ਕਿ

ਮਾਲਵੇ ਦੇ ਰਾਜਿਆਂ ਤੇ ਸਰਦਾਰਾਂ ਦੇ ਸੰਬੰਧ ਸਰਕਾਰ ਅੰਗਰੇਜ਼ੀ ਨਾਲ ਹੋ ਗਏ ਹੋਏ ਹਨ ਇਸ ਲਈ ਹੋਰ ਕੋਈ ਉਨ੍ਹਾਂ ਵਲ ਨਜ਼ਰ ਨਾ ਕਰੇ। ਇਤਨੇ ਨਾਲ ਸਾਡਾ ਭਲਾ ਹੋ ਜਾਏਗਾ। ਅਸੀਂ ਸਰਕਾਰ ਅੰਗਰੇਜ਼ੀ ਪਾਸੋਂ ਆਸ ਰਖਦੇ ਹਾਂ ਕਿ ਲੋੜ ਵੇਲੇ ਸਾਡੀ ਤੇ ਸਾਡੇ ਦੇਸ਼ ਦੀ ਰਾਖੀ ਲਈ ਇਕ ਦੋ ਅੰਗਰੇਜ਼ੀ ਪਲਟਣਾਂ ਸਤਲੁਜ ਦੇ ਕੰਢਿਆਂ ਤਕ ਰਖ ਦਿੱਤੀਆਂ ਜਾਣਗੀਆਂ।

ਦੂਸਰੇ ਪਾਸੇ ਅੰਗਰੇਜ਼ਾਂ ਨੇ ਚਾਰਲਸ ਮੈਟਕਾਫ਼ ਨੂੰ ਮਹਾਰਾਜਾ ਰਣਜੀਤ ਸਿੰਘ ਪਾਸ ਭੇਜਿਆ ਕਿ ਸਤਲੁਜ ਦੇ ਦੱਖਣ ਵਲ ਉਸ ਦੇ ਹੋਰ ਪਸਾਰੇ ਨੂੰ ਰੋਕਣ ਦੀ ਨੀਅਤ ਨਾਲ ਸੰਧੀ ਕਰਨ ਲਈ ਗੱਲ-ਬਾਤ ਕਰੇ।

ਰਣਜੀਤ ਸਿੰਘ ਨੂੰ ਭੀ ਉਨ੍ਹਾਂ ਦੀ ਅੰਦਰਲੀ ਗੱਲ ਦਾ ਪਤਾ ਲਗ ਗਿਆ ਜਾਪਦਾ ਸੀ। ਉਸ ਨੂੰ ਰੂਸ ਤੇ ਫਰਾਂਸ ਦੇ ਹੱਲੇ ਤੋਂ ਪੰਜਾਬ ਨੂੰ ਕੋਈ ਖਤਰਾ ਨਹੀਂ ਸੀ ਜਾਪਦਾ। ਅਸਲ ਵਿਚ ਉਸ ਨੂੰ ਆਪਣੀਆਂ ਸਰਹੱਦਾਂ ਉੱਤੇ ਵਧ ਰਹੀ ਅੰਗਰੇਜ਼ਾਂ ਦੀ ਤਾਕਤ ਤੋਂ ਖਤਰਾ ਦਿਸਦਾ ਸੀ। ਉਹ ਨਹੀਂ ਸੀ ਚਾਹੁੰਦਾ ਕਿ ਸਤਲੁਜ ਦੇ ਦੱਖਣ ਵਲ ਰਹਿ ਰਹੇ ਉਸ ਦੇ ਆਪਣੇ ਭਾਈਬੰਦਾਂ ਨਾਲ ਸੰਬੰਧਾਂ ਵਿਚ ਕੋਈ ਓਪਰਾ ਦਖਲ ਦੇਵੇ। ਇਸ ਲਈ ਉਹ ਅੰਗਰੇਜ਼ਾਂ ਦੇ ਦੂਤ ਚਾਰਲਸ ਮੈਟਕਾਫ ਨਾਲ ਗੱਲ-ਬਾਤ ਜਾਰੀ ਰੱਖਣ ਦਾ ਬਹੁਤ ਚਾਹਵਾਨ ਨਹੀਂ ਸੀ ਕਿਉਂਕਿ ਉਹ ਮਾਲਵੇ ਦੇ ਸਰਦਾਰਾਂ ਨੂੰ ਆਪਣੀ ਸ਼ਰਨੇ ਲੈ ਲੈਣ ਦੇ ਵਹਿਦੇ ਦੇ ਬਹਾਨੇ ਉਸ ਦੀਆਂ ਨਵੀਆਂ ਮੱਲਾਂ-ਮਾਰਾਂ ਵਿਚ ਰੋਕਾਂ ਪਾ ਰਹੇ ਸਨ। ਇਕ ਮੌਕੇ ਤਾਂ ਰਣਜੀਤ ਸਿੰਘ ਮੈਟਕਾਫ ਨਾਲ ਚਲ ਰਹੀ ਗੱਲ-ਬਾਤ ਨੂੰ ਵਿਚਾਲੇ ਹੀ ਛੱਡ ਕੇ ਸਤਲੁਜੋਂ ਪਾਰ ਹੋ ਆਇਆ, ਫਰੀਦਕੋਟ ਅਤੇ ਅੰਬਾਲੇ ਉੱਤੇ ਕਬਜ਼ਾ ਕਰ ਲਿਆ, ਮਲੇਰਕੋਟਲੇ ਤੇ ਥਾਨੇਸਰ ਪਾਸੋਂ ਟਕੇ ਜਾ ਵਸੂਲੇ ਅਤੇ ਪਟਿਆਲੇ ਨਾਲ ਭਾਈ-ਬੰਦੀ ਬਣਾ ਲਈ। ਅੰਗਰੇਜ਼ਾਂ ਨੂੰ ਸਤਲੁਜ ਦੇ ਉੱਤਰ ਤੇ ਦੱਖਣ ਦੇ ਸਿੱਖਾਂ ਵਿਚਕਾਰ ਭਾਈ-ਬੰਦੀ ਕਿਵੇਂ ਭਾ ਸਕਦੀ ਸੀ? ਵਿਦੇਸ਼ੀ ਲੋਕਾਂ ਦੀ ਤਾਕਤ ਤਾਂ ਦੇਸ਼ ਵਿਚ ਅਜੋੜ ਅਤੇ ਅਣ-ਬਣ ਨਾਲ ਹੀ ਵਧ-ਫੁੱਲ ਸਕਦੀ ਹੈ। ਰਣਜੀਤ ਸਿੰਘ ਨੂੰ ਸੰਧੀ ਲਈ ਡਰਾਉਣ ਅਤੇ ਮਜਬੂਰ ਕਰਨ ਲਈ ਅੰਗਰੇਜ਼ਾਂ ਨੇ ਜਨਵਰੀ 1809 ਨੂੰ ਸਰ ਡੇਵਿਡ ਔਕਟਲੋਨੀ ਦੀ ਕਮਾਨ ਹੇਠ ਇਕ ਤਕੜੀ ਫੌਜ ਜਮਨਾ ਪਾਰ ਲੈ ਆਂਦੀ ਤੇ ਲੁਧਿਆਣੇ ਵਲ ਨੂੰ ਤੋਰ ਦਿੱਤੀ ਤਾਂਕਿ ਲੋੜ ਪੈਣ ਤੇ ਵਰਤੀ ਜਾ ਸਕੇ।

ਇਸ ਵੇਲੇ ਯੂਰਪ ਤੋਂ ਖ਼ਬਰਾਂ ਪੁੱਜੀਆਂ ਕਿ ਨੈਪੋਲੀਅਨ ਹਿੰਦੁਸਤਾਨ ਵਲ ਨਹੀਂ ਵਧ ਸਕੇਗਾ, ਇਸ ਲਈ ਹਿੰਦੁਸਤਾਨ ਦੀ ਪੰਜਾਬ ਵਲ ਦੀ ਸਰਹੱਦ ਉੱਤੇ ਰਾਖੀ ਦੇ ਪ੍ਰਬੰਧਾਂ ਦੀ ਬਹੁਤ ਲੋੜ ਨਹੀਂ। ਹੁਣ ਅੰਗਰੇਜ਼ਾਂ ਨੂੰ ਰਣਜੀਤ ਸਿੰਘ ਨਾਲ ਮਿੱਤਰਤਾ ਬਣਾ ਕੇ ਰੱਖਣ ਦੀ ਚਿੰਤਾ ਨਾ ਰਹੀ। ਇਸ ਲਈ ਉਹ ਆਕੜ ਗਏ। ਸੰਨ 1809 ਦੇ ਅਹਿਦਨਾਮੇ ਵਿਚ ਇਹ ਗੱਲ ਸਾਫ ਲਿਖੀ ਹੋਈ ਸੀ ਕਿ ਅੰਗਰੇਜ਼ ਮਹਾਰਾਜੇ ਦੇ ਇਲਾਕਿਆਂ ਵਿਚ ਰੋਕਾਂ ਪਾਉਣ ਦੀ ਕੋਈ ਵਿਉਂਤ ਨਹੀਂ ਬਣਾਉਂਣਗੇ ਜਦ ਤਕ ਕਿ ਉਹ ਉਨ੍ਹਾਂ ਦੇ ਵਿਰੁਧ ਕੋਈ ਗੱਲ ਨਹੀਂ ਕਰੇਗਾ ਯਾ ਉਨ੍ਹਾਂ ਦੇ ਵੈਰੀਆਂ ਨਾਲ ਕੋਈ ਸਾਂਝ ਨਹੀਂ ਗੰਢੇਗਾ। ਇਸ ਵੇਲੇ ਤਕ ਮਹਾਰਾਜੇ ਨੇ ਇਨ੍ਹਾਂ ਦੋਹਾਂ ਗੱਲਾਂ ਵਿਚੋਂ ਅੰਗਰੇਜ਼ਾਂ ਦੇ ਵਿਰੁਧ ਕੁਝ ਨਹੀਂ ਸੀ ਕੀਤਾ ਪਰ ਉਹ ਫ਼ੇਰ ਭੀ ਅੜ ਬੈਠੇ ਕਿ ਮਹਾਰਾਜਾ ਮਾਲਵੇ ਵਿਚ ਨਵੇਂ ਜਿੱਤੇ ਇਲਾਕੇ ਵਾਪਸ ਕਰੇ ਅਤੇ ਅੰਗਰੇਜ਼ਾਂ ਨੂੰ ਲੁਧਿਆਣੇ ਵਿਚ ਫ਼ੌਜਾਂ ਰੱਖਣ ਦਾ ਹੱਕ ਹੋਵੇ। ਰਾਖੀ ਦੇ

ਵਾਇਦੇ ਦੇ ਬਹਾਨੇ ਨੂੰ ਅਸਲੀਅਤ ਬਣਾਉਣ ਲਈ ਫਰਵਰੀ 1809 ਦੇ ਆਰੰਭ ਵਿਚ ਸਰ ਡੇਵਿਡ ਔਕਟਰਲੋਨੀ ਨੇ ਇਲਾਨ ਕਰ ਦਿੱਤਾ ਕਿ ਸਤਲੁਜ ਦੇ ਦੱਖਣ ਦੀਆਂ ਰਿਆਸਤਾਂ ਅੰਗਰੇਜ਼ਾਂ ਦੀ ਰਾਖੀ ਵਿਚ ਹਨ ਅਤੇ ਜੇ ਲਾਹੌਰ ਦੇ ਮਹਾਰਾਜੇ ਨੇ ਇਨ੍ਹਾਂ ਪਰ ਕੋਈ ਹੱਥ ਪਾਇਆ ਤਾਂ ਫ਼ੌਜ ਨਾਲ ਟਾਕਰਾ ਕੀਤਾ ਜਾਏਗਾ। ਇਸ ਨਾਲ ਇਕ ਤਾਂ ਸਿੱਖਾਂ ਦੀ ਸਾਂਝੀ ਤਾਕਤ ਟੁੱਟ ਗਈ ਅਤੇ ਉਹ ਮਾਝੇ -ਦੁਆਬੇ ਅਤੇ ਮਾਲਵੇ ਦੇ ਦੋ ਹਿੱਸਿਆਂ ਵਿਚ ਵੰਡੇ ਗਏ ਜਿਸ ਨਾਲ ਮਾਲਵੇ ਵਾਲੇ ਅੰਗਰੇਜ਼ਾਂ ਦੀ ਝੋਲੀ ਪੈ ਗਏ। ਦੂਸਰੇ ਸਤਲੁਜੋਂ ਉਰਾਰ ਲੁਧਿਆਣੇ ਅੰਗਰੇਜ਼ੀ ਛਾਉਣੀ ਪੈ ਗਈ ਜਿਸ ਨਾਲ ਉਨ੍ਹਾਂ ਦੀ ਆਜ਼ਾਦੀ ਨੂੰ ਭੀ ਖਤਰਾ ਖੜ੍ਹਾ ਹੋ ਗਿਆ।

ਹੁਣ ਰਣਜੀਤ ਸਿੰਘ ਬੇ-ਬੱਸ ਸੀ। ਆਪਣਾ ਘਰ ਪਾਟ ਜਾਣ ਨਾਲ ਆ ਪਏ ਕੌਮ ਘਾਟੇ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਸੀ। ਪਰ ਉਹ ਇਸ ਵੇਲੇ ਲੜਾਈ ਲਈ ਇਤਨਾ ਤਕੜਾ ਨਹੀਂ ਸੀ ਕਿ ਸਾਰੇ ਹਿੰਦੁਸਤਾਨ ਦੀ ਮਨੁਖੀ ਤਾਕਤ ਅਤੇ ਅਮੁੱਕ ਪੂੰਜੀ ਵਾਲੀ ਅੰਗਰੇਜ਼ੀ ਹਕੂਮਤ ਨਾਲ ਟੱਕਰ ਲਾ ਲੈਂਦਾ। ਉਪੱਰਲੇ ਪੰਜਾਬ ਦਾ ਥੋੜਾ ਹਿੱਸਾ ਹੀ ਹਾਲ ਤਕ ਉਸ ਦੇ ਤਹਿਤ ਵਿਚ ਆਇਆ ਸੀ ਤੇ ਉਹ ਭੀ ਪੂਰੀ ਤਰ੍ਹਾਂ ਕੜਿਆ ਨਹੀਂ ਸੀ ਗਿਆ। ਇਹ ਭੀ ਡਰ ਸੀ ਕਿ ਕਿਧਰੇ ਉਹ ਸਰਦਾਰ ਭੀ ਬਾਗੀ ਨਾ ਹੋ ਜਾਣ ਜਿਨ੍ਹਾਂ ਨੇ ਅਧ-ਪਚੱਧ ਹੀ ਰਣਜੀਤ ਸਿੰਘ ਦਾ ਰਾਜ ਪਰਵਾਣ ਕੀਤਾ ਸੀ। ਸਭ ਤੋਂ ਵੱਡਾ ਖਤਰਾ ਇਹ ਸੀ ਕਿ ਅੰਗਰੇਜ਼ ਕਿਧਰੇ ਕਸੂਰ, ਝੰਗ ਤੇ ਮੁਲਤਾਨ ਨੂੰ ਭੀ ਆਪਣੀ ਰਾਖੀ ਵਿਚ ਲੈ ਲੈਣ ਦਾ ਵਾਇਦਾ ਨਾ ਕਰ ਦੇਣ ਜਾਂ ਪਿਸ਼ਾਵਰ ਤੇ ਕਸ਼ਮੀਰ ਦੇ ਪਠਾਣ ਹਾਕਮਾਂ ਨਾਲ ਗੰਢ-ਤੁਪ ਦੀ ਗੱਲ-ਬਾਤ ਸ਼ੁਰੂ ਨਾ ਕਰ ਦੇਣ। ਰਣਜੀਤ ਸਿੰਘ ਇਹ ਸਭ ਕੁਝ ਦੇਖ ਰਿਹਾ ਸੀ।

ਇਨ੍ਹਾਂ ਹਾਲਤਾਂ ਵਿਚ ਸਹੇੜੀ ਕੋਈ ਲੜਾਈ ਸ਼ਾਇਦ ਦੁਖਦਾਈ ਹੁੰਦੀ ਅਤੇ ਹਿੰਦੁਸਤਾਨ ਦਾ ਇਤਿਹਾਸ ਬਾਦ ਵਿਚ ਆਉਣ ਵਾਲੇ ਇਕ ਚਮਕਦਾਰ ਕਾਂਡ ਤੋਂ ਵਾਂਝਿਆ ਰਹਿੰਦਾ ਅਤੇ ਖ਼ਾਲਸਾ ਆਪਣੀ ਰਾਜਸੀ ਸ਼ਾਨ ਤੇ ਉਚੱਤਾ ਤੋਂ ਸੱਖਣਾ ਹੀ ਰਹਿ ਜਾਂਦਾ। ਇਕ ਦੂਰਦਰਸ਼ੀ ਅਮਲੀ ਨੀਤੀਵਾਨ ਵਾਂਙੂ ਰਣਜੀਤ ਸਿੰਘ ਨੇ ਇਕ ਭੈੜੇ ਸੌਦੇ ਵਿਚ ਵੱਧ ਤੋਂ ਵੱਧ ਫ਼ਾਇਦਾ ਲੱਭਣ ਦਾ ਜਤਨ ਕੀਤਾ ਅਤੇ ਅੰਗਰੇਜ਼ਾਂ ਨਾਲ 1809 ਦਾ ਅਹਿਦਨਾਮਾ ਕਰ ਲਿਆ।

## *ਇਸ ਸੰਧੀ ਦੇ ਅਸਰ*

ਇਹ ਸੰਧੀ ਅੰਮ੍ਰਿਤਸਰ ਦੀ ਸੰਧੀ ਦੇ ਨਾਉਂ ਨਾਲ ਪਰਸਿੱਧ ਹੈ ਅਤੇ ਪੰਜਾਬ ਦੇ ਇਤਿਹਾਸ ਦੀ ਇਕ ਉੱਘੀ ਰਾਹ-ਬੁਰਜੀ ਹੈ। ਹਿੰਦੁਸਤਾਨ ਦੀ ਖਤਰਨਾਕ ਸਰਹੱਦ ਉੱਤੇ ਪੰਜਾਬ ਵਿਚ ਇਕ ਮਿੱਤਰ ਰਾਜ ਹੋ ਜਾਣ ਨਾਲ ਅੰਗਰੇਜ਼ਾਂ ਲਈ ਨਿਪਾਲੀਆਂ, ਪਿੰਡਾਰਿਆਂ ਤੇ ਮਰਾਠਿਆਂ ਨਾਲ ਕਾਮਯਾਬ ਟੱਕਰਾਂ ਲੈਣਾ ਚੋਖਾ ਸੁਖਾਲਾ ਹੋ ਗਿਆ। ਇਸ ਸੰਧੀ ਨਾਲ ਰਣਜੀਤ ਸਿੰਘ ਦੀਆਂ ਪਹਿਲੋਂ ਦੀਆਂ ਮੱਲਾਂ-ਮਾਰਾਂ ਤੋਂ ਛੁੱਟ ਸਤਲੁਜ ਦੇ ਦੱਖਣ ਨੂੰ ਉਸ ਦਾ ਰਾਜ-ਪਸਾਰ ਰੁਕ ਗਿਆ ਅਤੇ ਸਿੰਧ ਤੋਂ ਲੈ ਕੇ ਜਮਨਾ ਤਕ ਦੇ ਕੁਲ ਪੰਜਾਬ ਨੂੰ ਇਕ ਮਜ਼ਬੂਤ ਤੇ ਸਮਰੂਪ ਦੇਸ਼ ਬਣਾ ਦੇਣ ਦੇ ਇਰਾਦਿਆਂ ਦਾ ਅੰਤ ਹੋ ਗਿਆ। ਇਸ ਦੀਆਂ ਵੱਡੀਆਂ ਸ਼ਰਤਾਂ ਇਹ ਸਨ ਕਿ ਸਰਕਾਰ ਅੰਗਰੇਜ਼ੀ ਅਤੇ ਲਾਹੌਰ ਰਾਜ ਵਿਚ ਅਨੰਤ ਮਿੱਤਰਤਾ ਰਹੇਗੀ ਅਤੇ ਅੰਗਰੇਜ਼ੀ ਸਰਕਾਰ ਦਾ ਸਤਲੁਜ ਦੇ ਉੱਤਰ ਨੂੰ ਮਹਾਰਾਜੇ ਦੇ ਦੇਸ਼ ਦੇ ਰੱਈਅਤ ਨਾਲ ਕੋਈ ਤਅੱਲਕ ਨਹੀਂ ਹੋਵੇਗਾ ਅਤੇ ਮਹਾਰਾਜਾ ਸਤਲੁਜ

ਦੇ ਖੱਬੇ ਕੰਢੇ ਤੇ ਆਪਣੇ-ਆਪਣੇ ਅਤੇ ਸੰਬੰਧੀਆਂ ਦੇ ਇਲਾਕਿਆਂ ਵਿਚ ਅੰਦਰੂਨੀ ਪਰਬੰਧ ਲਈ ਲੋੜੀਂਦੀ ਫੌਜ ਤੋਂ ਵੱਧ ਫੌਜ ਨਹੀਂ ਰੱਖੇਗਾ ਅਤੇ ਨਾ ਹੀ ਗਵਾਂਢੀ ਸਰਦਾਰਾਂ ਦੇ ਇਲਾਕਿਆਂ ਅਤੇ ਹੱਕਾਂ ਉੱਤੇ ਹਥ ਪਾਏਗਾ ।

ਪਰ ਇਹ ਸੰਧੀ ਰਣਜੀਤ ਸਿੰਘ ਲਈ ਭੀ ਲਾਭਾਂ ਤੋਂ ਉੱਕੀ ਹੀ ਸੱਖਣੀ ਨਹੀਂ ਸੀ । ਇਸ ਨਾਲ ਉਸ ਦੀ ਚੜ੍ਹਦੀ ਸਰਹੱਦ ਸੁਰੱਖਿਅਤ ਹੋ ਗਈ ਅਤੇ ਉਸ ਲਈ ਇਕ ਪਾਸੇ ਉੱਤਰ-ਲਹਿੰਦੇ ਵਲ ਪਠਾਣੀ ਪਹਾੜਾਂ ਤਕ ਅਤੇ ਦੂਸਰੇ ਪਾਸੇ ਹਿਮਾਲੀਆ ਤਕ ਮੱਲਾਂ ਮਾਰਨ ਦਾ ਰਾਹ ਖੁਲ੍ਹ ਗਿਆ । ਸਾਰੇ ਉੱਤਰੀ ਪੰਜਾਬ ਅਤੇ ਕਸ਼ਮੀਰ ਵਿਚ ਨਿਡਰ ਹੋ ਕੇ ਇਕ ਮਜ਼ਬੂਤ ਰਾਜ ਕਾਇਮ ਕਰ ਸਕਣ ਦਾ ਭੀ ਖੁੱਲ੍ਹਾ ਮੌਕਾ ਬਣ ਗਿਆ । ਇਸ ਦਾ ਨਤੀਜਾ ਇਹ ਹੋਇਆ ਕਿ ਆਪਣੀ ਜ਼ਿੰਦਗੀ ਦੇ ਅੰਤ ਵਿਚ ਉਹ ਮਾਣ ਨਾਲ ਇਹ ਕਹਿਣ ਜੋਗਾ ਹੋ ਗਿਆ ਸੀ ਕਿ ਉਸ ਨੇ ਲੜ ਭਿੜ ਰਹੇ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਨੂੰ ਇਕ-ਮੁੱਠ ਕਰ ਕੇ ਪੰਜਾਬ ਦਾ ਇਕ ਸੰਗਠਿਤ ਤੇ ਆਜ਼ਾਦ ਰਾਜ ਕਾਇਮ ਕਰ ਦਿੱਤਾ ਹੈ ਅਤੇ ਇਸ ਦੇਸ਼ ਨੂੰ, ਜਿਸ ਦੀ ਸੰਸਾਰ ਵਿਚ ਆਪਣੀ ਕੋਈ ਵੱਖਰੀ ਹਸਤੀ ਨਹੀਂ ਸੀ, ਰਾਜ ਸਿੰਘਾਸਨ ਉੱਤੇ ਬਿਠਾ ਦਿੱਤਾ ਹੈ ।

ਇਸ ਸੰਧੀ ਨਾਲ ਮਹਾਰਾਜੇ ਦਾ ਸਤਲੁਜ ਦੇ ਦੱਖਣ ਨੂੰ ਪਹਿਲੋਂ ਪਹਿਲ ਆਪਣੇ ਕਬਜ਼ੇ ਵਿਚ ਲੈ ਆਂਦੇ 45 ਪਰਗਣਿਆਂ ਉੱਤੇ ਪੂਰਾ ਹੱਕ ਤੇ ਅਖਤਿਆਰ ਪਰਵਾਣ ਕਰ ਲਿਆ ਗਿਆ । ਕੇਵਲ ਇੰਨੀ ਹੀ ਸ਼ਰਤ ਸੀ ਕਿ ਉਥੇ ਅੰਦਰਲੇ ਪਰਬੰਧ ਦੀਆਂ ਲੋੜਾਂ ਤੋਂ ਵਧ ਫੌਜ ਨਹੀਂ ਰੱਖੀ ਜਾਏਗੀ । ਇਸ ਇਲਾਕੇ ਦੀ ਮਹਾਰਾਜਾ ਰਣਜੀਤ ਸਿੰਘ ਦੀ ਰੱਈਅਤ ਨਾਲ ਸਰਕਾਰ ਅੰਗਰੇਜ਼ੀ ਦਾ ਕੋਈ ਸਰੋਕਾਰ ਨਹੀਂ ਹੋਵੇਗਾ ।

ਇਸ ਸੰਧੀ ਤੇ ਦਸਖਤ ਕਰਨ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਨੇ ਹਰ ਹਾਲਤ ਵਿਚ ਇਸ ਨੂੰ ਪੂਰੀ ਤਰ੍ਹਾਂ ਨਿਭਾਇਆ । ਕਨਿੰਘਮ ਲਿਖਦਾ ਹੈ ਕਿ 'ਇਕ ਦੋਸਤੀ ਜਿਸ ਉੱਤੇ ਮਹਾਰਾਜਾ ਸਦਾ ਪੱਕਾ ਰਿਹਾ ਅਤੇ ਇਕ ਸੰਬੰਧ ਜਿਸ ਤੋਂ ਮਹਾਰਾਜੇ ਨੇ ਪਿੱਛਾ ਛੁਡਾਉਣ ਦਾ ਕਦੀ ਯਤਨ ਨਹੀਂ ਕੀਤਾ, ਓਹ ਸੀ ਸਰਕਾਰ ਅੰਗਰੇਜ਼ੀ ਨਾਲ ।' ਜੰਗ ਦੇ ਮੈਦਾਨ ਵਿਚ ਅੰਗਰੇਜ਼ਾਂ ਦੀ ਕਿਸਮਤ ਦੇ ਢਹਿੰਦੀਆਂ ਕਲਾਂ ਵਲ ਜਾਣ ਦੇ ਕਈ ਮੌਕੇ ਐਸੇ ਆਏ ਅਤੇ ਕਈ ਵਾਰੀ ਅੰਗਰੇਜ਼ਾਂ ਵਲ ਉਸ ਦੇ ਮਾਮਲਿਆਂ ਵਿਚ ਦਖ਼ਲ ਦੇਣ ਦੀਆਂ ਅਜੇਹੀਆਂ ਗੱਲਾਂ ਹੋਈਆਂ ਜਿਨ੍ਹਾਂ ਦੇ ਚੁਪ ਕਰੀਤੇ ਅੱਖੋਂ ਓਹਲੇ ਕਰਨਾ ਮੁਸ਼ਕਲ ਸੀ ਪਰ ਉਹ ਬਚਨਾਂ ਦਾ ਪੱਕਾ ਸਿੰਘਾਂ ਵਾਂਙੂ ਅਡੋਲ ਰਿਹਾ ।

ਜੰਗ ਨਿਪਾਲ ਦੇ ਆਰੰਭ ਵਿਚ ਅੰਗਰੇਜ਼ ਫੌਜਾਂ ਨੂੰ ਹਾਰਾਂ ਹੋਈਆਂ, ਉਨ੍ਹਾਂ ਦਾ ਇਕ ਜਰਨੈਲ ਗਿਲੈਸਪੀ ਮਾਰਿਆ ਗਿਆ ਅਤੇ ਉਨ੍ਹਾਂ ਦੇ ਅਜਿੱਤ ਹੋਣ ਦਾ ਭਰਮ ਟੁੱਟ ਗਿਆ । ਬਰਮਾ ਦੀ ਪਹਿਲੀ ਲੜਾਈ ਵੇਲੇ ਬਰਮੀ ਜੰਗਲਾਂ ਵਿਚ ਅੰਗਰੇਜ਼ਾਂ ਦਾ ਬੜਾ ਨੁਕਸਾਨ ਹੋਇਆ ਅਤੇ ਉਨ੍ਹਾ ਦਾ ਤੇਜ ਪਰਤਾਪ ਬੜਾ ਮੱਧਮ ਪੈ ਗਿਆ, ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਦਾ ਫ਼ਾਇਦਾ ਉਠਾ ਕੇ ਸਤਲੁਜ ਦੇ ਦੱਖਣ ਨੂੰ ਮਾਲਵੇ ਦੇ ਸਿੱਖਾਂ ਉੱਤੇ ਆਪਣਾ ਹੱਕ ਦਸਣ ਲਈ, ਜਿਸ ਤੋਂ ਅੰਗਰੇਜ਼ਾਂ ਨੇ ਉਸ ਨੂੰ ਅੰਮ੍ਰਿਤਸਰ ਦੀ ਸੰਧੀ ਰਾਹੀਂ ਵਾਂਝਿਆਂ ਕਰ ਦਿੱਤਾ ਹੋਇਆ ਸੀ, ਕੋਈ ਜਤਨ ਨਾ ਕੀਤਾ । 1820 ਵਿਚ ਨਾਗਪੁਰ ਦੇ ਰਾਜਾ ਭੌਂਸਲੇ ਨੇ ਸਹਾਇਤਾ ਮੰਗੀ । ਚਾਰ ਸਾਲ ਪਿੱਛੋਂ

ਨਿਪਾਲ ਰਾਜ ਨੇ ਅੰਗਰੇਜ਼ਾਂ ਵਿਰੁਧ ਗਠਜੋੜ ਕਰਨਾ ਚਾਹਿਆ । ਅਗਲੇ ਸਾਲ ਭਰਤਪੁਰ ਦੇ ਰਾਜੇ ਨੇ ਮਦਦ ਦੀ ਇਛਾ ਪਰਗਟ ਕੀਤੀ । ਪਰ ਰਣਜੀਤ ਸਿੰਘ ਨੇ ਚੂੰਕਿ ਅੰਮ੍ਰਿਤਸਰ ਦੀ ਸੰਧੀ ਰਾਹੀਂ ਅੰਗਰੇਜ਼ਾਂ ਨੂੰ ਮਿੱਤਰਤਾ ਦਾ ਬਚਨ ਦਿੱਤਾ ਹੋਇਆ ਸੀ, ਇਸ ਲਈ ਉਸ ਨੇ ਬਚਨਾਂ ਤੋਂ ਫਿਰਨਾ ਚੰਗਾ ਨਾ ਜਾਣਿਆ ।

ਪਰ ਦੂਸਰੇ ਪਾਸੇ ਅੰਗਰੇਜ਼ਾਂ ਨੇ ਦੋਸਤੀ ਪੂਰੀ ਤਰ੍ਹਾਂ ਨਾ ਨਿਭਾਈ । ਉਹ ਦੋਸਤੀ ਨੂੰ ਕੇਵਲ ਇਕ ਵੇਲਾ-ਟਪਾਊ ਗੱਲ ਹੀ ਸਮਝਦੇ ਹਨ । ਸਾਰੇ ਰਾਜਸੀ ਮਤਲਬੀ ਯਾਰਾਂ ਦੀ ਤਰ੍ਹਾਂ ਅੰਗਰੇਜ਼ ਉਤਨੀ ਦੇਰ ਤਕ ਹੀ ਦੋਸਤ ਸਨ ਜਿਤਨੀ ਦੇਰ ਕਿ ਉਹ ਉਨ੍ਹਾਂ ਨੂੰ ਆਪ ਨੂੰ ਸੂਤਰ ਬਹਿੰਦੀ ਸੀ । ਜਦ ਤਕ ਉਹ ਹਿੰਦੁਸਤਾਨ ਵਿਚ ਆਪਣਾ ਰਾਜ ਸੰਗਠਨ ਤੇ ਮਜਬੂਤ ਕਰਨ ਵਿਚ ਰੁਝੇ ਹੋਏ ਸਨ ਉਦੋਂ ਤਕ ਉਨ੍ਹਾਂ ਨੇ ਰਣਜੀਤ ਸਿੰਘ ਨਾਲ ਦੋਸਤੀ ਦਾ ਦਿਖਾਵਾ ਬਣਾਈ ਰੱਖਿਆ ਅਤੇ ਮਿੱਤਰਾਂ ਵਾਂਗ ਵਰਤਦੇ ਰਹੇ । ਜਦ 1826-27 ਵਿਚ ਉਨ੍ਹਾਂ ਦੇ ਦੇਖਿਆ ਕਿ ਹਿੰਦੁਸਤਾਨ ਵਿਚ ਉਨ੍ਹਾਂ ਦੇ ਪੈਰ ਪੂਰੀ ਤਰ੍ਹਾਂ ਜੰਮ ਗਏ ਹਨ, ਸਾਰੇ ਇਲਾਕਿਆਂ ਵਿਚ ਉਨ੍ਹਾਂ ਦਾ ਤਹਿਤ ਚੰਗੀ ਤਰ੍ਹਾਂ ਬੈਠ ਗਿਆ ਹੈ ਅਤੇ ਕੋਈ ਉਨ੍ਹਾਂ ਦਾ ਟਾਕਰਾ ਕਰ ਸਕਣ ਜੋਗਾ ਨਹੀਂ ਰਿਹਾ ਤਾਂ ਉਨ੍ਹਾਂ ਨੇ ਝਟ ਅੱਖਾਂ ਫੇਰ ਲਈਆਂ ਅਤੇ ਸਤਲੁਜੋਂ ਪਾਰ ਉੱਤਰ ਵਲ ਬਲਕਿ ਸਿੰਧੋਂ ਭੀ ਪਾਰ ਝਾਕਣ ਲੱਗੇ । ਕਿਸੇ ਨੇ ਸੱਚ ਕਿਹਾ ਹੈ, 'ਹੈਂ ਇਹ ਫਰੰਗੀ ਯਾਰ ਕਿਸ ਕੇ ? ਮਤਲਬ ਹੋਇਆ ਪੂਰਾ ਤਾਂ ਖਿਸਕੇ ।'

## *ਪਠਾਣ - ਦੇਸ ਵਿਚ ਜਹਾਦ*

ਇਸ ਵੇਲੇ ਪੰਜਾਬ ਦੀ ਉੱਤਰ-ਲਹਿੰਦੀ ਸਰਹੱਦ ਉੱਤੇ ਖੱਪ ਪੈ ਗਈ । 21 ਦਸੰਬਰ ਸੰਨ 1826 ਨੂੰ ਬਰੇਲੀ ਦੇ ਰਹਿਣ ਵਾਲੇ ਇਕ ਪੂਰਬੀਏ ਮੁਸਲਮਾਨ ਸੱਯਦ ਅਹਿਮਦ ਨੇ ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ ਵਿਰੁਧ ਜਹਾਦ ਦਾ ਝੰਡਾ ਖੜਾ ਕਰ ਦਿੱਤਾ । ਉਹ ਅੰਗਰੇਜ਼ਾਂ ਦੀ ਪਰਜਾ ਸੀ ਅਤੇ ਉਸ ਨੇ ਬੰਗਾਲ ਦੇ ਇਲਾਕੇ ਵਿਚ ਪਟਨੇ ਸਿੱਖਾਂ ਵਿਰੁਧ ਆਪਣੇ ਪਰਚਾਰ ਦਾ ਇਕ ਵੱਡਾ ਅੱਡਾ ਬਣਾਇਆ ਹੋਇਆ ਸੀ । ਉਸ ਦੇ ਸਾਰੇ ਪਿਛਲੱਗ ਸਾਥੀ ਅੰਗਰੇਜ਼ੀ ਇਲਾਕਿਆਂ ਵਿਚੋਂ ਇਕੱਠੇ ਤੇ ਭਰਤੀ ਕੀਤੇ ਹੋਏ ਸਨ । ਸਰ ਚਾਰਲਸ ਐਚੀਸਨ ਆਪਣੀ ਕਿਤਾਬ 'ਲਾਰਡ ਲਾਰੰਸ' ਵਿਚ ਲਿਖਦਾ ਹੈ ਕਿ ਉਸ ਨੇ ਰੁਪੱਈਆ ਤੇ ਹਥਿਆਰ ਜਮਾ ਕਰਨ ਲਈ ਹਿੰਦੁਸਤਾਨ ਦੇ ਵੱਖ ਵੱਖ ਹਿੱਸਿਆਂ ਵਿਚ ਏਜੰਸੀਆਂ ਨਿਯਤ ਕੀਤੀਆਂ ਹੋਈਆਂ ਸਨ । ਦਿੱਲੀ ਦਾ ਬਾਦਸ਼ਾਹੀ ਮਹੱਲ, ਛੋਟੇ ਵੱਡੇ ਨਵਾਬਾਂ ਅਤੇ ਲਖਨਊ ਦੇ ਹੈਦਰਾਬਾਦ ਦੇ ਵੱਡੇ-ਵੱਡੇ ਸ਼ਹਿਰਾਂ ਤੋਂ ਉਸ ਨੂੰ ਰੁਪੱਈਆ ਪੁਜਦਾ ਸੀ । ਇਹ ਸਭ ਕੁਝ ਅੰਗਰੇਜ਼ੀ ਹਕੂਮਤ ਦੀ ਚੁਪ-ਚਾਪ ਤੇ ਲੁਕਵੀਂ ਸ਼ਹਿ ਨਾਲ ਹੀ ਨਹੀਂ ਸੀ ਹੋ ਰਿਹਾ ਬਲਕਿ ਆਗਰਾ-ਅਵਧ ਦੇ ਲੈਫ਼ਟਿਨੈਂਟ ਗਵਰਨਰ ਵਲੋਂ ਬਾਕਾਇਦਾ ਦਿੱਤੀ ਗਈ ਸਰਕਾਰੀ ਆਗਿਆ ਅਨੁਸਾਰ ਹੋ ਰਿਹਾ ਸੀ । ਮਿਰਜ਼ਾ ਹੈਰਤ ਦਹਿਲਵੀ 'ਹਯਾਤਿ ਤੋਈਅਬਾ' ਵਿਚ ਕਹਿੰਦਾ ਹੈ ਕਿ ਸੱਯਦ ਅਹਿਮਦ ਨੇ ਮੌਲਾਨਾ ਇਸਮਾਈਲ ਨਾਲ ਸਲਾਹ ਕਰ ਕੇ ਅਲਾਹਾਬਾਦ ਦੇ ਰਈਸ ਸ਼ੇਖ ਗੁਲਾਮ ਅਲੀ ਰਾਹੀਂ ਉੱਤਰ-ਲਹਿੰਦੇ ਸੂਬੇ ਦੇ ਲੈਫ਼ਟਿਨੈਂਟ ਗਵਰਨਰ ਨੂੰ ਇਤਲਾਹ ਦਿੱਤੀ ਕਿ ਅਸੀਂ ਲੋਕ ਸਿੱਖ ਰਾਜ ਦੇ ਵਿਰੁਧ ਜਹਾਦ ਕਰਨ ਦੀਆਂ ਤਿਆਰੀਆਂ ਕਰ ਰਹੇ ਹਾਂ, ਸਰਕਾਰ ਨੂੰ ਤਾਂ ਇਸ ਵਿਚ ਕੋਈ ਇਤਰਾਜ਼ ਨਹੀਂ ਹੈ ? ਲੈਫਟਿਨੈਂਟ ਗਵਰਨਰ ਨੇ ਸਾਫ਼ ਲਿਖ ਦਿੱਤਾ ਕਿ ਜੇ ਸਾਡੇ

ਇਲਾਕੇ ਦੇ ਅਮਨ ਵਿਚ ਖਰਾਬੀ ਨਾ ਪਵੇ ਤਾਂ ਸਾਨੂੰ ਕੋਈ ਸਰੋਕਾਰ ਨਹੀਂ ਅਤੇ ਨਾ ਅਸੀਂ ਇਸ ਤਿਆਰੀ ਦੇ ਵਿਰੁਧ ਹਾਂ।

ਇਹ ਸਭ ਕੁਝ ਸਪਸ਼ਟ ਹੈ। ਆਪਣੇ ਮਿੱਤਰ ਮਹਾਰਾਜਾ ਰਣਜੀਤ ਸਿੰਘ ਦੇ ਦੇਸ ਵਿਚ ਅੰਗਰੇਜ਼ੀ ਰੱਈਯਤ ਨੂੰ ਅੰਗਰੇਜ਼ੀ ਇਲਾਕੇ ਵਿਚੋਂ ਇਕੱਠੇ ਕੀਤੇ ਆਦਮੀਆਂ, ਰੁਪੱਈਏ ਤੇ ਹਥਿਆਰਾਂ ਨਾਲ ਹਥਿਆਰ-ਬੰਦ ਫਸਾਦ ਤੇ ਜਹਾਦ ਕਰਨ ਦੀ ਆਗਿਆ ਦੇਣੀ ਅੰਗਰੇਜ਼ਾਂ ਵਲੋਂ ਕੋਈ ਦੋਸਤੀ ਦੀ ਗੱਲ ਨਹੀਂ ਸੀ ਅਤੇ ਨਾ ਹੀ 25 ਅਪ੍ਰੈਲ 1809 ਦੀ ਮਿੱਤਰਤਾ ਅਤੇ ਭਾਈ-ਬੰਦੀ ਦੀ ਸੰਧੀ ਦੀ ਉਸ ਸ਼ਰਤ ਨੂੰ ਨਿਭਾਉਣਾ ਸੀ ਜਿਸ ਨਾਲ ਕਿ ਅੰਗਰੇਜ਼ਾਂ ਨੇ ਸਰਕਾਰ ਲਾਹੌਰ ਨੂੰ ਆਪਣੇ ਪੱਕੇ ਦੋਸਤਾਂ ਵਿਚੋਂ ਇਕ ਪਰਵਾਣ ਕੀਤਾ ਸੀ।

ਅੰਗਰੇਜ਼ੀ ਰੱਈਅਤ ਦਾ ਮਹਾਰਾਜਾ ਰਣਜੀਤ ਸਿੰਘ ਦੇ ਵਿਰੁਧ ਇਹ ਜਹਾਦ ਸਾਢੇ ਚਾਰ ਸਾਲ ਪੂਰੇ ਜ਼ੋਰ ਨਾਲ ਚਲਦਾ ਰਿਹਾ ਜਿਸ ਨਾਲ ਸਿੱਖ ਫੌਜਾਂ ਪਠਾਣਾਂ ਦੀ ਸਰਹੱਦ ਉੱਤੇ ਖਿੱਲਰੀਆਂ ਤੇ ਰੁੱਝੀਆਂ ਰਹੀਆਂ। ਇਸ ਜਹਾਦ ਨੂੰ ਅੰਗਰੇਜ਼ਾਂ ਵਲੋਂ ਸ਼ਹਿ ਦੇਣ ਦਾ ਭਾਵ ਸਾਫ਼ ਹੈ। ਹਿੰਦੁਸਤਾਨ ਵਿਚ ਪੂਰੀ ਤਰ੍ਹਾਂ ਪੈਰ ਜੰਮ ਜਾਣ ਕਰਕੇ ਹੁਣ ਉਹ ਹੋਰ ਨਵੇਂ ਕਬਜ਼ੇ ਕਰਨ ਲਈ ਵੇਹਲੇ ਹੋ ਗਏ ਸਨ। ਉਹ ਚਾਹੁੰਦੇ ਸਨ ਕਿ ਪੰਜਾਬ ਦੀ ਪਠਾਣੀ ਸਰਹੱਦ ਉੱਤੇ ਕੋਈ ਐਸਾ ਝੱਖੜ ਝੁੱਲ ਪਵੇ ਜਿਸ ਨਾਲ ਸਰਹੱਦ ਦੇ ਭੋਲੇ ਭਾਲੇ ਮੁਸਲਮਾਨ ਸਿੱਖਾਂ ਦੇ ਵਿਰੁਧ ਉਠ ਖੜੋਣ ਤਾਂਕਿ ਇਨ੍ਹਾਂ ਦੇ ਚੜ੍ਹਦੇ ਵਲ ਵਧ ਆਉਣ ਨਾਲ ਮਧ-ਪੰਜਾਬ ਵਿਚ ਭੀ ਖੱਪ ਪੈ ਜਾਏ ਅਤੇ ਪੰਜਾਬ ਦਾ ਰਾਜ ਉਲਟੇ ਨਾ ਭੀ ਤਾਂ ਭੀ ਇੰਨਾ ਨਿਰਬਲ ਹੋ ਜਾਏ ਕਿ ਅੰਗਰੇਜ਼ਾਂ ਨੂੰ ਦਖਲ ਦੇਣ ਜਾਂ ਕਬਜ਼ਾ ਕਰਨ ਦਾ ਅਵਸਰ ਬਣ ਜਾਏ। ਇਸ ਸਮੇਂ ਇਕ ਵੇਲਾ ਐਸਾ ਭੀ ਆਇਆ ਜਦ ਕਿ ਜਹਾਦੀਆਂ ਨੇ ਸਿੱਖ ਰਾਜ ਦੇ ਪਠਾਣ ਗਵਰਨਰ ਪਾਸੋਂ ਪਿਸ਼ਾਵਰ ਦਾ ਸ਼ਹਿਰ ਖੋਹ ਲਿਆ ਤੇ ਉਸ ਨੂੰ ਆਪਣਾ ਅੱਡਾ ਬਣਾ ਲਿਆ। ਪਰ ਅੰਤ ਸਿੱਖਾਂ ਦੀ ਫ਼ਤਿਹ ਹੋ ਗਈ। 8 ਮਈ 1831 ਨੂੰ ਬਾਲਾਕੋਟ ਦੀ ਲੜਾਈ ਵਿਚ ਸੱਯਦ ਅਹਿਮਦ ਤੇ ਸ਼ਾਹ ਇਸਮਾਈਲ ਦੇ ਮਾਰੇ ਜਾਣ ਅਤੇ ਜਹਾਦੀਆਂ ਦੀ ਹਾਰ ਨਾਲ ਜਹਾਦ ਦਾ ਅੰਤ ਹੋ ਗਿਆ ਤੇ ਪੰਜਾਬ ਨੇ ਸੁਖ ਦਾ ਸਾਹ ਲਿਆ।

### *ਸਿੰਧ ਦਾ ਮਾਮਲਾ*

ਰਣਜੀਤ ਸਿੰਘ ਦੀ ਇੱਛਾ ਸੀ ਕਿ ਸਿੰਧ ਦਰਿਆ ਦੇ ਪਾਰ ਲਹਿੰਦੇ ਵਲ ਸਿੰਧ ਤੇ ਬਲੋਚਿਸਤਾਨ ਦੇ ਇਲਾਕੇ ਫ਼ਤਿਹ ਕਰ ਲਵੇ। ਪੰਜਾਬ ਤੇ ਮੁਲਤਾਨ ਦੀ ਤਰ੍ਹਾਂ ਸਿੰਧੋਂ ਪਾਰ ਪਸ਼ੌਰ ਤੇ ਡੇਰਿਆਂ ਵਾਂਙੂ ਇਹ ਦੇਸ ਭੀ ਕਿਸੇ ਵੇਲੇ ਅਹਿਮਦ ਸ਼ਾਹ ਦੁੱਰਾਨੀ ਤੇ ਉਸ ਦੇ ਪੁੱਤਰ ਪੋਤਰਿਆਂ ਦੇ ਕਬਜ਼ੇ ਵਿਚ ਸੀ ਜਿਨ੍ਹਾਂ ਪਾਸੋਂ ਮਹਾਰਾਜਾ ਰਣਜੀਤ ਸਿੰਘ ਦੇ ਬਜ਼ੁਰਗਾਂ ਤੇ ਹੋਰ ਸਰਦਾਰਾਂ ਨੇ ਇਲਾਕੇ ਜਿੱਤੇ ਸਨ। ਸੱਯਦ ਅਬਦੁਲ ਕਾਦਰ ਦੀ ਰਾਇ ਅਨੁਸਾਰ ਮੁਨਾਸਬ ਗੱਲ ਇਹੋ ਸੀ ਕਿ ਸਿੰਧ ਉੱਤੇ ਭੀ ਮਹਾਰਾਜੇ ਦਾ ਹੀ ਅਧਿਕਾਰ ਹੁੰਦਾ। ਇਸ ਤਰ੍ਹਾਂ ਉਸ ਦੀ ਹਦ ਅਰਬ ਸਾਗਰ ਤਕ ਚਲੀ ਜਾਂਦੀ ਅਤੇ ਉਹ ਬਾਹਰਲੀ ਦੁਨੀਆਂ ਨਾਲ ਰਾਜਸੀ ਤੇ ਵਪਾਰਕ ਸੰਬੰਧ ਜੋੜ ਸਕਦਾ। ਪਰ ਇਹ ਗੱਲ ਅੰਗਰੇਜ਼ਾਂ ਨੂੰ ਚੰਗੀ ਨਹੀਂ ਸੀ ਲਗਦੀ। ਉਨ੍ਹਾਂ ਦੀਆਂ ਆਪਣੀਆਂ ਨੀਅਤਾਂ ਸਿੰਧ ਅਤੇ ਬਲੋਚਿਸਤਾਨ ਉੱਤੇ ਕਬਜ਼ਾ ਕਰਨ ਦੀਆਂ ਸਨ ਤਾਂਕਿ ਅਫ਼ਗ਼ਾਨਿਸਤਾਨ ਉੱਤੇ ਉਨ੍ਹਾਂ ਦਾ ਦਬਾਓ ਕਾਇਮ ਹੋ

ਸਕੇ ।

ਆਪਣੀ ਕਿਤਾਬ 'ਬ੍ਰਿਟਿਸ਼ ਇੰਡੀਆ' (ਅ. 114) ਵਿਚ ਜੌਨ ਲਡਲੋ ਲਿਖਦਾ ਹੈ ਕਿ ਲਗਭਗ ਸੰਨ 1829 ਤੋਂ ਇੰਗਲਿਸਤਾਨ ਵਿਚ ਰੂਸ ਦੇ ਦੱਖਣ-ਪੂਰਬ ਵਲ ਨੂੰ ਵਧਣ ਤੋਂ ਬੜਾ ਡਰ ਪੈਦਾ ਹੋ ਰਿਹਾ ਸੀ । ਇਸ ਦਾ ਬਹੁਤ ਸਾਰਾ ਕਾਰਣ ਇਕ ਇਕੱਲੇ ਆਦਮੀ ਦੇ ਜਤਨ ਸਨ ਜਿਸ ਸੰਬੰਧੀ ਇਤਿਹਾਸ ਨੂੰ ਸ਼ਾਇਦ ਇਹ ਕਹਿਣਾ ਬਹੁਤ ਔਖਾ ਹੋਵੇ ਕਿ ਉਹ ਨੀਤੀਵਾਨਾਂ ਵਿਚ ਸਭ ਤੋਂ ਜ਼ਿਆਦਾ ਪਾਗਲ ਸੀ ਜਾਂ ਪਾਗਲਾਂ ਵਿੱਚੋਂ ਸਭ ਤੋਂ ਜ਼ਿਆਦਾ ਨੀਤੀਵਾਨ ਸੀ 'ਇਹ ਸੀ ਮਿਸਟਰ ਡੇਵਿਡ ਅਰਕੁਹਾਰਟ ਜਿਸ ਦਾ ਬਾਦਸ਼ਾਹ ਵਿਲੀਅਮ ਚੌਥੇ ਉੱਤੇ ਬਹੁਤ ਅਸਰ ਸੀ । ਇਸੇ ਡਰ ਕਰਕੇ ਇੰਗਲਿਸਤਾਨ ਤੋਂ ਹਿੰਦੁਸਤਾਨ ਨੂੰ ਹਦਾਇਤਾਂ ਭੇਜੀਆਂ ਗਈਆਂ ਸਨ ਕਿ ਸਿੰਧ ਦਰਿਆ ਤਕ ਅੰਗਰੇਜ਼ੀ ਅਸਰ ਵਧਾਇਆ ਜਾਏ । ਇਸੇ ਲਈ ਹੀ ਸਿੰਧ ਦੇ ਅਮੀਰਾਂ ਨਾਲ ਅਹਿਦਨਾਮੇ ਕੀਤੇ ਸਨ ......'

ਇਸ ਖਿਆਲ ਨਾਲ ਕਿ ਕਿਧਰੇ ਰਣਜੀਤ ਸਿੰਘ ਹੀ ਉਨ੍ਹਾਂ ਤੋਂ ਪਹਿਲਾਂ ਨਾ ਸਿੰਧ ਉੱਤੇ ਕਬਜ਼ਾ ਕਰ ਲਵੇ ਅੰਗਰੇਜ਼ਾਂ ਨੇ ਇੰਗਲਿਸਤਾਨ ਦੇ ਬਾਦਸ਼ਾਹ ਵਲੋਂ ਮਹਾਰਾਜਾ ਰਣਜੀਤ ਸਿੰਘ ਦੇ ਨਾਉਂ ਨਾਲ ਦੋਸਤੀ ਦੀ ਇਕ ਚਿੱਠੀ, ਪੰਜ ਘੋੜੇ ਅਤੇ ਇਕ ਅੰਗਰੇਜ਼ੀ ਬੱਘੀ ਦੇ ਕੇ ਲੈਫ਼ਟਿਨੈਂਟ ਅਲੈਗਜ਼ੰਡਰ ਬਰਨਸ ਨੂੰ ਸਿੰਧ ਅਤੇ ਸਤਲੁਜ ਦੇ ਰਸਤੇ ਲਾਹੌਰ ਭੇਜਿਆ । ਸਿੰਧ ਵਿਚ ਦੀ ਲੰਘਦੇ ਅਤੇ ਪੰਜਾਬ ਦੀ ਸਰਹੱਦ ਦੇ ਨਾਲ ਨਾਲ ਜਾਂਦੇ ਦਰਿਆਵਾਂ ਦੇ ਰਸਤੇ ਬਰਨਸ ਨੂੰ ਭੇਜਣ ਦਾ ਲੁਕਵਾਂ ਮਤਲਬ ਇਹ ਸੀ ਕਿ ਅੰਗਰੇਜ਼ ਕਰਮਚਾਰੀ ਇਸ ਸਫ਼ਰ ਦੇ ਬਹਾਨੇ ਬਹੁਤ ਕੁਝ ਰਾਜਸੀ ਤੇ ਭੂਗੋਲਿਕ ਵਾਕਫ਼ੀ ਪਰਾਪਤ ਕਰਨਾ ਚਾਹੁੰਦੇ ਸਨ । ਬਰਨਸ ਨੂੰ ਬੰਬਈ ਤੋਂ ਖ਼ੁਫ਼ੀਆ ਹਦਾਇਤਾਂ ਦਿੱਤੀਆਂ ਗਈਆਂ ਸਨ ਕਿ ਸਿੰਧ ਦੇ ਪਾਣੀ ਦੀ ਡੂੰਘਾਈ, ਦਰਿਆ ਦੀ ਚੁੜਾਈ ਤੇ ਵਹਿਣ, ਭਾਫ਼ੀ ਜਹਾਜ਼ਾਂ ਲਈ ਦਰਿਆ ਦੀ ਸੁਗ਼ਮਤਾ, ਇਸ ਦੇ ਕੰਢਿਆਂ ਪਰ ਬਾਲਣ ਲਈ ਲਕੜੀਆਂ ਦੀ ਲਭਤ ਅਤੇ ਇਸ ਦੇ ਆਲੇ ਦੁਆਲੇ ਦੇ ਹਾਕਮਾਂ ਤੇ ਲੋਕਾਂ ਦੀ ਹਾਲਤ ਐਸੀਆਂ ਗੱਲਾਂ ਹਨ ਜਿਨ੍ਹਾਂ ਦਾ ਵੇਰਵਾ ਸਰਕਾਰ ਲਈ ਅਤਿ ਲੋੜੀਂਦਾ ਹੈ ।

ਮਹਾਰਾਜਾ ਰਣਜੀਤ ਸਿੰਘ ਨੇ ਜੁਲਾਈ 1831 ਵਿਚ ਬਰਨਸ ਦੀ ਚੰਗੀ ਆਓ-ਭਗਤ ਕੀਤੀ ਅਤੇ 21 ਅਗਸਤ ਨੂੰ ਉਹ ਲਾਹੌਰੋਂ ਸ਼ਿਮਲੇ ਨੂੰ ਗਿਆ ਤਾਂਕਿ ਲਾਰਡ ਵਿਲੀਅਮ ਬੈਂਟਿੰਕ ਨੂੰ ਸਾਰੀ ਗੱਲ-ਬਾਤ ਦਸ ਦੇਵੇ ।

ਅਕਤੂਬਰ 1831 ਦੇ ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਬੈਂਟਿੰਕ ਦੀ ਰੋਪੜ ਦੋਸਤਾਨਾ ਮੁਲਾਕਾਤ ਹੋਈ । ਹੈਨਰੀ ਪ੍ਰਿੰਸਪ ਆਪਣੀ ਪੁਸਤਕ 'ਮਹਾਰਾਜਾ ਰਣਜੀਤ ਸਿੰਘ' ਵਿਚ ਲਿਖਦਾ ਹੈ ਕਿ 'ਮਹਾਰਾਜੇ ਦੇ ਰੋਪੜ ਪੁੱਜਣ ਤੋਂ ਪਹਿਲਾਂ ਉਸੇ ਦਿਨ ਹੀ ਵਪਾਰਕ ਸੰਧੀ ਲਈ ਗੱਲ-ਬਾਤ ਕਰਨ ਵਾਸਤੇ ਲੈਫ਼ਟਿਨੈਂਟ ਕਰਨਲ ਪੌਟਿੰਗਰ ਨੂੰ ਸਿੰਧ ਜਾਣ ਲਈ ਤਿਆਰ ਹੋਣ ਵਾਸਤੇ ਹਦਾਇਤਾਂ ਦਿੱਤੀਆਂ ਗਈਆਂ ਸਨ । ਇਸ ਖਾਸ ਮੌਕੇ ਤੇ ਇਹ ਗੱਲ-ਬਾਤ ਆਰੰਭ ਕਰਨ ਦਾ ਮਤਲਬ ਸ਼ਾਇਦ ਕਿਸੀ ਹਦ ਤਕ ਰਾਜਸੀ ਸੀ, ਭਾਵੇਂ ਗਵਰਨਰ ਜਨਰਲ ਇਹ ਗੱਲ ਸਾਫ ਤੌਰ ਤੇ ਮੰਨਣ ਨੂੰ ਤਿਆਰ ਨਹੀਂ ਸੀ ਅਤੇ ਸਿੰਧ ਦੇ ਦੋਹਾਂ ਪਾਸਿਆਂ ਦੀਆਂ ਸਰਕਾਰਾਂ ਨਾਲ ਸੰਬੰਧ ਸ਼ੁਰੂ

ਕਰਨ ਲਈ ਸਿੰਧ ਦਰਿਆ ਵਿਚ ਖੁਲ੍ਹੀ ਜਹਾਜ਼ੀ ਆਵਾ-ਜਾਈ ਵਾਸਤੇ ਵਪਾਰਕ ਸੰਧੀ ਹੀ ਇਕ ਚੰਗਾ ਢੰਗ ਦਿਸਦਾ ਸੀ।' ਸਿੰਧ ਦੇ ਅਮੀਰ ਅੰਗਰੇਜ਼ਾਂ ਨਾਲ ਸੰਬੰਧ ਜੋੜਨ ਦੇ ਹੱਕ ਵਿਚ ਨਹੀਂ ਸਨ। ਇਸ ਕਰਕੇ ਗੱਲ-ਬਾਤ ਚੋਖੀ ਲੰਮੀ ਹੋ ਗਈ। ਪਰ ਅੰਤ ਪੌਟਿੰਗਰ ਇਨ੍ਹਾਂ ਅਮੀਰਾਂ ਉੱਤੇ ਸਰਕਾਰ ਅੰਗਰੇਜ਼ੀ ਦੀ ਮਰਜ਼ੀ ਮੜ੍ਹਨ ਵਿਚ ਸਫਲ ਹੋ ਗਿਆ ਤੇ ਅਪਰੈਲ 1832 ਨੂੰ ਸੰਧੀ ਤੇ ਦਸਖਤ ਹੋ ਗਏ।

ਇਕ ਪਾਸੇ ਤਾਂ ਮਹਾਰਾਜੇ ਨਾਲ ਰੋਪੜ ਦੀ ਮੁਲਾਕਾਤ ਦਾ ਪਰਯੋਜਨ ਲਾਰਡ ਬੈਂਟਿੰਕ ਵਲੋਂ ਸੰਸਾਰ ਨੂੰ ਇਹ ਜ਼ਾਹਰ ਕਰਨਾ ਸੀ ਕਿ ਅੰਗਰੇਜ਼ਾਂ ਅਤੇ ਮਹਾਰਾਜੇ ਵਿਚਕਾਰ ਪੂਰੀ ਤਰ੍ਹਾਂ ਇਕ-ਸੰਮਤੀ ਹੈ, ਪਰ ਦੂਸਰੇ ਪਾਸੇ ਸਿੰਧ ਦੀ ਅਮੀਰਾਂ ਵਲ ਭੇਜੇ ਗਏ ਹੈਨਰੀ ਪੋਟਿੰਗਰ ਦੇ ਮਤਲਬ ਨੂੰ ਲੁਕਾਇਆ ਜਾ ਰਿਹਾ ਸੀ। ਇਹ ਚੰਗੀ ਦੋਸਤੀ ਤੇ ਇਕ-ਸੰਮਤੀ ਸੀ।

ਇਸ ਵੇਲੇ ਅੰਗਰੇਜ਼ਾਂ ਦੀ ਵੱਡੀ ਮਨਸ਼ਾ ਰਣਜੀਤ ਸਿੰਘ ਦੇ ਇਲਾਕੇ ਨੂੰ ਆਪਣੇ ਇਲਾਕੇ ਨਾਲ ਜਾਂ ਐਸੇ ਹਾਕਮਾਂ ਦੇ ਇਲਾਕਿਆਂ ਨਾਲ, ਜੋ ਉਨ੍ਹਾਂ ਦੇ ਦਬਾਓ ਹੇਠਾਂ ਹੋਣ, ਸਾਰਿਆਂ ਪਾਸਿਆਂ ਤੋਂ ਘੇਰਨਾ ਸੀ ਤਾਂ ਕਿ ਜਦ ਭੀ ਉਨ੍ਹਾਂ ਨੂੰ ਲੋੜ ਹੋਵੇ ਉਹ ਸੌਖੇ ਹੀ ਪੰਜਾਬ ਵਿਚ ਦਾਖਲ ਹੋ ਸਕਣ। ਜਹਾਜ਼ੀ ਆਵਾਜਾਈ ਜਾਂ ਵਪਾਰ ਦੀ ਖੁਲ੍ਹ ਲਈ ਅਹਿਦਨਾਮੇ ਅਸਲ ਵਿਚ ਰਾਜਸੀ ਵਿਉਂਤਾਂ ਅਤੇ ਫੌਜਾਂ ਤੇ ਫੌਜੀ ਅਫ਼ਸਰ ਲਿਆਉਣ ਲਈ ਕੇਵਲ ਬਹਾਨੇ ਸਨ। ਦਰਿਆ ਸਿੰਧ ਕਦੀ ਕਿਸੇ ਨੇ ਬੰਦ ਕੀਤਾ ਹੀ ਨਹੀਂ ਸੀ ਅਤੇ ਇਸ ਦੇ ਉੱਪਰ ਤੇ ਪਾਰਲੇ ਦੇਸ ਵਪਾਰ ਲਈ ਸਦਾ ਹੀ ਖੁਲ੍ਹੇ ਸਨ। ਅੰਗਰੇਜ਼ਾਂ ਦੇ ਵਪਾਰਕ ਮਿਸ਼ਨਾਂ ਉੱਤੇ ਟੀਕਾ ਟਿੱਪਣੀ ਕਰਦਾ ਹੋਇਆ ਚਾਰਲਸ ਮੇਸਨ ਆਪਣੀ ਪੁਸਤਕ 'ਨੈਰੇਟਿਵ ਔਫ਼ ਵੇਰੀਅਸ ਜਰਨੀਜ਼ ਇਨ ਬਲੋਚਿਸਤਾਨ' (ੲ. 432) ਵਿਚ ਕਹਿੰਦਾ ਹੈ

> 'ਸਰਕਾਰ ਦਾ ਅਸਲ ਤੇ ਵੱਡਾ ਨਿਸ਼ਾਨਾ ਦਰਿਆ ਸਿੰਧ ਨੂੰ ਖੋਲ੍ਹਣਾ ਦੱਸਿਆ ਜਾਂਦਾ ਹੈ। ਕੀ ਸਿੰਧ ਦਰਿਆ ਆਪਣੇ ਖਤਰਨਾਕ ਰਸਤਿਆਂ ਦੀ ਤੰਗੀ ਅਤੇ ਪਾਣੀ ਦੇ ਪੇਤਲੇ ਹੋਣ ਦੇ ਕਾਰਣ ਬੰਦੀ ਤੋਂ ਵਧ ਕਦੀ ਬੰਦ ਸੀ ਭੀ? ਦੂਸਰਾ ਮਤਲਬ ਸਿੰਧ ਦੇ ਉੱਪਰਲੇ ਤੇ ਪਾਰਲੇ ਦੇਸ਼ਾਂ ਨੂੰ ਵਪਾਰ ਲਈ ਖੋਲ੍ਹਣਾ ਹੈ। ਕੀ ਉਹ ਭੀ ਕਦੀ ਵਪਾਰ ਲਈ ਬੰਦ ਹੋਏ ਸਨ? ਨਹੀਂ, ਇਹੋ ਜਿਹੀ ਗੱਲ ਕਦੀ ਨਹੀਂ ਸੀ ਹੋਈ। ਹਿੰਦੁਸਤਾਨ ਨਾਲ ਉਨ੍ਹਾਂ ਦਾ ਵਪਾਰ ਸਦਾ ਤੇਜ਼ ਅਤੇ ਵਧਦਾ ਰਿਹਾ ਹੈ ਅਤੇ ਇੰਗਲਿਸਤਾਨ ਦਾ ਬਣਿਆ ਬੇਸ਼ੁਮਾਰ ਮਾਲ ਇੱਥੇ ਦੀਆਂ ਮੰਡੀਆਂ ਵਿਚ ਖਪਦਾ ਰਹਿੰਦਾ ਸੀ। ਵਪਾਰਕ ਮਤਲਬ ਲਈ ਸਿੰਧ ਨੂੰ ਖੋਲ੍ਹਣ ਦੇ ਝੂਠ ਮੂਠ ਬਹਾਨਿਆਂ ਨਾਲੋਂ ਵਧ ਧੋਖਾ ਹਿੰਦੁਸਤਾਨ ਤੇ ਇੰਗਲਿਸਤਾਨ ਦੀਆਂ ਹਕੂਮਤਾਂ ਅਤੇ ਆਮ ਜਨਤਾ ਨੂੰ ਕਦੀ ਨਹੀਂ ਸੀ ਦਿੱਤਾ ਗਿਆ। ਇਸ ਬਹਾਨੇ ਦੇ ਹੇਠਾਂ ਲੁਕਾਈ ਹੋਈ ਪਾਲਿਸੀ ਦੇ ਅਮਲੀ ਨਤੀਜੇ ਇਨ੍ਹਾਂ ਮੁਲਕਾਂ ਵਿਚ ਅਤੇ ਦਰਿਆਓਂ ਪਾਰ ਫੌਜਾਂ ਉਤਾਰੀਆਂ ਗਈਆਂ ਹਨ ਅਤੇ ਅੱਧੀ ਦਰਜਨ ਜਹਾਜ਼ ਲਿਆਂਦੇ ਗਏ ਹਨ ਜੋ ਜੰਗੀ ਕੰਮਾਂ ਲਈ ਵਰਤੇ ਗਏ ਹਨ ਅਤੇ ਜਿਨ੍ਹਾਂ ਪਾਸੋਂ ਵਪਾਰ ਦਾ ਕੋਈ ਕੰਮ ਨਹੀਂ ਲਿਆ ਗਿਆ। ਇਸ ਤੋਂ ਬਿਨਾਂ ਮੱਧ-ਏਸ਼ੀਆ ਦੀਆਂ ਹਕੂਮਤਾਂ ਨਾਲ ਤਜਾਰਤੀ ਅਹਿਦਨਾਮੇ ਇਕ ਬੜੀ ਵੱਡੀ ਹਾਸੋ-ਹੀਣੀ ਬੇਹੂਦਗੀ ਹਨ ਕਿਉਂਕਿ ਇਨ੍ਹਾਂ ਵਾਸਤੇ ਕੋਈ ਮੌਕਾ ਹੀ ਨਹੀਂ ਹੈ।

ਪੁਰਾਣੇ ਮੰਨੇ ਹੋਏ ਰਿਵਾਜ ਅਨੁਸਾਰ ਬੱਧੀ ਹੋਈ ਤੇ ਵਾਜਬੀ ਚੁੰਗੀ ਲਈ ਜਾਂਦੀ ਹੈ ਤਜਾਰਤ ਪੂਰੀ ਤਰ੍ਹਾਂ ਆਜ਼ਾਦ ਹੈ, ਕਿਸੀ ਮਾਲ ਦੀ ਰੋਕ ਨਹੀਂ । ਜਿਤਨਾ ਵਪਾਰ ਵਧ ਹੋਵੇਗਾ ਉਤਨਾ ਹੀ ਜ਼ਿਆਦਾ ਫ਼ਾਇਦਾ ਹਕੂਮਤ ਨੂੰ ਹੈ । ਇਸ ਲਈ ਤਜਾਰਤੀ ਅਹਿਦਨਾਮਿਆਂ ਦਾ ਕੀ ਫ਼ਾਇਦਾ ।'

ਚਾਰਲਸ ਮੇਸਨ ਦੇ ਵਿਚਾਰਾਂ ਦੀ ਸਚਾਈ ਮਲਕਾ ਵਿਕਟੋਰੀਆ ਦੇ ਨਾਉਂ ਅਕਤੂਬਰ ਸੰਨ 1842 ਦੀ ਲਾਰਡ ਐਲਨਬਰਾ ਦੀ ਚਿੱਠੀ ਤੋਂ ਸਿੱਧ ਹੋ ਜਾਂਦੀ ਹੈ ਜਿਸ ਵਿਚ ਉਹ ਕਹਿੰਦਾ ਹੈ :

'ਲਾਰਡ ਐਲਨਬਰਾ ਉਸ ਆਉਣ ਵਾਲੇ ਸਮੇਂ ਵਲ ਵੇਖ ਰਿਹਾ ਹੈ ਜਦ ਕਿ ਇੰਗਲਿਸਤਾਨ ਨਾਲ ਆਵਾਜਾਈ ਦਰਿਆ ਗੰਗਾ ਦੀ ਥਾਂ ਸਿੰਧ ਦਰਿਆ ਦੇ ਰਸਤੇ ਹੋਇਆ ਕਰੇਗੀ ਅਤੇ (ਹਿੰਦੁਸਤਾਨ ਦੀ) ਉੱਤਰ-ਲਹਿੰਦੀ ਸਰਹਦ ਉੱਤੇ ਯੂਰਪੀਨ ਪਲਟਣਾਂ ਅਤੇ ਸਾਰਾ ਫ਼ੌਜੀ ਸਾਮਾਨ ਉਸੇ ਰਸਤੇ ਲਿਆਂਦਾ ਜਾਇਆ ਕਰੇਗਾ ।'

ਹਿੰਦੁਸਤਾਨ ਦੇ ਅੰਗਰੇਜ਼ ਨੀਤਕਾਂ ਦੀਆਂ ਦੁਰੰਗੀਆਂ ਚਾਲਾਂ ਅਤੇ ਸਾਜ਼ਸੀ ਖ਼ੂ ਨੂੰ ਦੇਖ ਕੇ ਰਣਜੀਤ ਸਿੰਘ ਦਾ ਉਨ੍ਹਾਂ ਦੀ ਈਮਾਨਦਾਰੀ ਤੇ ਸੱਚਾਈ ਤੋਂ ਇੱਥੇ ਤਕ ਯਕੀਨ ਉਡ ਗਿਆ ਸੀ ਕਿ ਉਹ ਇਕ ਇਸਾਈ ਪਰਚਾਰਕ ਰੈਵਰੈਂਡ ਡਾਕਟਰ ਜੋਜ਼ਫ ਵੂਲਫ਼ ਪਾਸ, ਜੋ 1832 ਵਿਚ ਲਾਹੌਰ ਆਇਆ ਹੋਇਆ ਸੀ, ਖੁਲ੍ਹਮ ਖੁਲ੍ਹਾ ਆਪਣੀ ਉਕਤਾਟ ਤੇ ਘਿਰਣਾ ਦਾ ਵਰਨਣ ਕਰਨ ਤੇ ਮਜ਼ਬੂਰ ਹੋ ਗਿਆ ਜਾਪਦਾ ਹੈ । ਰਣਜੀਤ ਸਿੰਘ ਨੇ ਉਸ ਨੂੰ ਕਿਹਾ : 'ਤੂੰ ਕਹਿੰਦਾ ਹੈਂ ਕਿ ਤੂੰ ਧਰਮ ਪਰਚਾਰ ਲਈ ਫਿਰ ਰਿਹਾ ਹੈਂ । ਪਰ ਤੂੰ ਹਿੰਦੁਸਤਾਨ ਵਿਚ ਦੇ ਅੰਗਰੇਜ਼ਾਂ ਨੂੰ ਕਿਉਂ ਧਰਮ ਦਾ ਪਰਚਾਰ ਨਹੀਂ ਕਰਦਾ, ਜਿਨ੍ਹਾਂ ਦਾ ਕਿ ਉੱਕਾ ਹੀ ਕੋਈ ਧਰਮ ਨਹੀਂ ?' ਇਥੇ ਇਹ ਗੱਲ ਖ਼ਾਸ ਤੌਰ ਤੇ ਧਿਆਨ ਦੇਣ ਵਾਲੀ ਹੈ ਕਿ ਜਦ ਸ਼ਿਮਲੇ ਜਾ ਕੇ ਡਾਕਟਰ ਵੂਲਫ ਨੇ ਲਾਰਡ ਬੈਂਟਿੰਕ ਨੂੰ ਰਣਜੀਤ ਸਿੰਘ ਦੇ ਇਹ ਖਿਆਲ ਦੱਸੇ ਤਾਂ ਉਸ ਨੇ ਡਾਕਟਰ ਵੂਲਫ਼ ਨੂੰ ਕਿਹਾ, 'ਸ਼ੋਕ ਦੀ ਗੱਲ ਹੈ ਕਿ ਸਾਡੇ ਸੰਬੰਧੀ ਇਹੋ ਹੀ ਰਾਇ ਹਿੰਦੁਸਤਾਨ ਦੇ ਸਾਰੇ ਲੋਕਾਂ ਦੀ ਹੈ ।'

ਡਾਕਟਰ ਵੂਲਫ ਦੇ ਇਕ ਸਵਾਲ ਦੇ ਜਵਾਬ ਵਿਚ ਕਿ 'ਮਨੁੱਖ ਰੱਬ ਨੂੰ ਕਿਵੇਂ ਮਿਲ ਸਕਦਾ ਹੈ' ਅਰਥਾਤ 'ਮਨੁੱਖ ਦੀ ਗਤੀ ਕਿਵੇਂ ਹੋ ਸਕਦੀ ਹੈ ?' ਮਹਾਰਾਜਾ ਰਣਜੀਤ ਸਿੰਘ ਨੇ ਬੜੇ ਠਰ੍ਹੰਮੇ ਨਾਲ ਪਰ ਮਖੌਲੀਆ ਢੰਗ ਵਿਚ ਕਿਹਾ, 'ਮਨੁੱਖ ਸਰਕਾਰ ਅੰਗਰੇਜ਼ੀ ਨਾਲ ਮਿੱਤਰਤਾ ਗੰਢ ਕੇ ਰੱਬ ਨੂੰ ਪਾ ਸਕਦਾ ਹੈ ਜਿਵੇਂ ਕਿ ਮੈਂ ਪਿੱਛੇ ਜਿਹੇ ਰੋਪੜ ਵਿਚ ਲਾਰਡ ਨਵਾਬ ਸਾਹਿਬ (ਅਰਥਾਤ ਗਵਰਨਰ ਜਨਰਲ) ਨਾਲ ਕੀਤਾ ਹੈ ।' (*ਵੂਲਫ਼ ਦਾ ਸਫ਼ਰਨਾਮਾ, 305*)

## *ਸ਼ਿਕਾਰਪੁਰ ਦਾ ਮਸਲਾ*

ਮਹਾਰਾਜਾ ਰਣਜੀਤ ਸਿੰਘ ਨੇ ਜਦ ਦੇਖਿਆ ਕਿ ਸਿੰਧ ਦੀ ਫਤਿਹ ਦਾ ਰਸਤਾ ਬੰਦ ਹੋ ਚੁੱਕਾ ਹੈ ਤਾਂ ਉਸ ਨੇ ਆਪਣੀ ਨਜ਼ਰ ਸ਼ਿਕਾਰਪੁਰ ਦੇ ਸ਼ਹਿਰ ਵਲ ਕੀਤੀ । ਉਸ ਦੇ ਉਥੇ ਕਬਜ਼ਾ ਕਰਨ ਵਿਚ ਅੰਗਰੇਜ਼ਾਂ ਨੂੰ ਕੋਈ ਉਚਿਤ ਇਤਰਾਜ਼ ਨਹੀਂ ਸੀ ਹੋ ਸਕਦਾ । ਇਹ ਸ਼ਹਿਰ ਸਤਲੁਜ ਸਿੰਧ ਦੇ ਪਾਰ ਲਹਿੰਦੇ ਵਲ ਸੀ । 1809 ਦੀ ਸੰਧੀ ਰਾਹੀਂ ਅੰਗਰੇਜ਼ਾਂ ਪਰਵਾਣ ਕੀਤਾ ਹੋਇਆ ਸੀ

ਕਿ ਉਹ ਸਤਲੁਜੋਂ ਪਾਰ ਦੇ ਇਲਾਕਿਆਂ ਵਿਚ ਕੋਈ ਦਖਲ ਨਹੀਂ ਦੇਣਗੇ। ਮਹਾਰਾਜੇ ਨੇ ਅੱਗੇ ਹੀ ਸਿੰਧ ਦਰਿਆਓਂ ਪਾਰ ਹੋ ਕੇ ਪਿਸ਼ਾਵਰ ਤੇ ਡੇਰੇ (ਡੇਰਾ ਇਸਮਾਈਲ ਖਾਨ ਤੇ ਡੇਰਾ ਗਾਜ਼ੀਖਾਨ) ਫ਼ਤਿਹ ਕਰ ਲਏ ਹੋਏ ਸਨ ਅਤੇ ਉੱਥੇ ਉਸ ਦਾ ਰਾਜ ਪੂਰੀ ਤਰ੍ਹਾਂ ਕਾਇਮ ਹੋ ਚੁੱਕਾ ਹੋਇਆ ਸੀ। ਰੋਝਨ ਤੇ ਕੇਨ ਦੇ ਕਿਲਿਆਂ ਉੱਤੇ ਉਸ ਦਾ ਕਬਜ਼ਾ ਹੋਇਆ ਹੋਇਆ ਸੀ। ਇਸ ਤਰ੍ਹਾਂ ਸਿੰਧੀਆਂ ਦੇ ਮਜ਼ਾਰੀ ਕਬੀਲੇ ਉੱਤੇ ਮਹਾਰਾਜੇ ਦੀ ਪਰਧਾਨਤਾ ਅਮਲੀ ਤੌਰ ਤੇ ਪਰਵਾਣੀ ਜਾ ਚੁੱਕੀ ਸੀ। ਇਸ ਲਈ ਉਸ ਦੀ ਸ਼ਿਕਾਰਪੁਰ ਤੇ ਕਬਜ਼ਾ ਕਰਨ ਦੀ ਮਨਸ਼ਾ ਅੰਗਰੇਜ਼ਾਂ ਨਾਲ ਦੋਸਤੀ ਦੇ ਅਹਿਦਨਾਮੇ ਦੀਆਂ ਸ਼ਰਤਾਂ ਦੇ ਕਿਸੇ ਤਰ੍ਹਾਂ ਭੀ ਵਿਰੁਧ ਨਹੀਂ ਸੀ ਪਰ ਸਿੰਧ ਉੱਤੇ ਓਥੇ ਅੰਗਰੇਜ਼ਾਂ ਨੇ ਆਪ ਕਬਜ਼ਾ ਕਰਨ ਦੀ ਨੀਅਤ ਧਾਰੀ ਹੋਈ ਸੀ। ਕਨਿੰਘਮ ਕਹਿੰਦਾ ਹੈ ਕਿ 'ਸਿੰਧ ਸੰਬੰਧੀ ਅੰਗਰੇਜ਼ ਕਰਮਚਾਰੀਆਂ ਦੇ ਵਿਚਾਰ ਵਪਾਰ ਦੇ ਨਾਲੋ ਨਾਲ ਰਾਜਸੀ ਹੁੰਦੇ ਜਾ ਰਹੇ ਸਨ। ...... ਰਣਜੀਤ ਸਿੰਘ ਸੰਬੰਧੀ ਅੰਗਰੇਜ਼ ਹਾਕਮਾਂ ਦਾ ਖਿਆਲ ਸੀ ਕਿ ਰਾਜਸੀ ਲੋੜਾਂ ਦੇ ਜ਼ਬਰਦਸਤ ਵਿਚਾਰ ਅਨੁਸਾਰ ਉਹ ਮਜ਼ਬੂਰ ਹਨ ਕਿ ਸਿੰਧ ਦਰਿਆ ਦੇ ਨਾਲ ਨਾਲ ਸਿੱਖਾਂ ਦੀ ਤਾਕਤ ਨੂੰ ਵਧਣ ਤੋਂ ਰੋਕਣ। ਉਹ ਮਹਾਰਾਜੇ ਦੇ ਪਰਵਾਣ ਕੀਤੇ ਜਾ ਚੁੱਕੇ ਇਲਾਕਿਆਂ ਨੂੰ ਸਤਕਾਰ ਨਾਲ ਦੇਖਣਗੇ। ਉਨ੍ਹਾਂ ਦੀ ਇੱਛਾ ਹੈ ਕਿ ਉਸ ਨਾਲ ਅਮਨ-ਅਮਾਨ ਦੇ ਸੰਬੰਧ ਨਾ ਵਿਗਾੜੇ ਜਾਣ, ਕਿਉਂਕਿ ਜੇ ਲੜਾਈ ਲਗ ਪਈ, ਸਿੰਧ ਦਰਿਆ ਤਜਾਰਤ ਲਈ ਨਹੀਂ ਖੁਲ੍ਹ ਸਕੇਗਾ।'

ਜਿਵੇਂ ਪਿੱਛੇ ਚਾਰਲਸ ਮੇਸਨ ਨੇ ਦੱਸਿਆ ਹੈ, ਸਿੰਧ ਦਰਿਆ ਦਾ ਖੋਲ੍ਹਣਾ ਪੰਜਾਬ ਦੀਆਂ ਸਰਹੱਦਾਂ ਉੱਤੇ ਅਤੇ ਹੋਰ ਅੱਗੇ ਅੰਗਰੇਜ਼ਾਂ ਦੇ ਰਾਜਸੀ ਅਸਰ ਨੂੰ ਵਧਾਉਣ ਲਈ ਇਕ ਬਹਾਨਾ ਸੀ। ਇਸ ਲਈ ਸਦਾ ਦੀ ਮਿੱਤਰਤਾ ਦੇ ਵਾਇਦੇ ਉਨ੍ਹਾਂ ਨੇ ਛਿੱਕੇ ਤੇ ਟੰਗ ਦਿੱਤੇ ਅਤੇ ਰਣਜੀਤ ਸਿੰਘ ਤੇ ਸ਼ਿਕਾਰਪੁਰ ਦੇ ਵਿਚਕਾਰ ਆ ਖੜੇ ਹੋਏ ਤੇ ਕਹਿਣ ਲੱਗੇ ਕਿ ਉਸ ਨੂੰ ਸਿੰਧ ਦੇ ਲਹਿੰਦੇ ਕੰਢੇ ਦੇ ਨਾਲ ਨਾਲ ਜਿੱਥੇ ਕਿ ਭਾਵੇਂ ਉਸ ਦੇ ਇਲਾਕੇ ਅੱਗੇ ਭੀ ਮੌਜੂਦ ਹਨ, ਉਸ ਨੂੰ ਆਪਣੀ ਤਾਕਤ ਹੋਰ ਵਧਾਉਣ ਨਹੀਂ ਦਿੱਤੀ ਜਾਏਗੀ। ਅੰਗਰੇਜ਼ਾਂ ਦੀ ਇਹ ਗੱਲ ਸੁਣ ਕੇ ਮਹਾਰਾਜਾ ਹੱਕਾ ਬੱਕਾ ਹੋ ਗਿਆ। ਅੰਗਰੇਜ਼ਾਂ ਨੂੰ ਇਸ ਵੇਲੇ ਨਾ ਤਾਂ ਤੀਹ ਸਾਲ ਪੁਰਾਣੇ ਦੋਸਤੀ ਦੇ ਅਹਿਦਨਾਮੇ ਦਾ ਹੀ ਕੋਈ ਪਾਸ ਰਿਹਾ ਸੀ ਅਤੇ ਨਾ ਹੀ ਉਹ ਕੋਈ ਦਲੀਲ ਸੁਣਨ ਨੂੰ ਤਿਆਰ ਸਨ। ਤਾਕਤ ਦੇ ਨਸ਼ੇ ਵਿਚ ਉਹ ਹਰ ਅੜਿੱਕੇ ਲਈ ਡਟੇ ਦਿਸਦੇ ਸਨ। ਇਹ ਕੁਝ ਦੇਖ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਰਦਾਰ ਅੰਗਰੇਜ਼ਾਂ ਦੇ ਇਸ ਵਤੀਰੇ ਦੇ ਸਖਤ ਵਿਰੁਧ ਹੋ ਰਹੇ ਸਨ। ਉਨ੍ਹਾਂ ਨੂੰ ਇਹ ਪਤਾ ਨਹੀਂ ਸੀ ਲਗ ਰਿਹਾ ਕਿ ਅੰਗਰੇਜ਼ਾਂ ਦੀਆਂ ਇਸ ਪਰਕਾਰ ਦੀਆਂ ਵਧੀਕੀਆਂ ਦਾ ਕਿਤੇ ਅੰਤ ਭੀ ਹੋਵੇਗਾ ਕਿ ਨਹੀਂ। ਰਾਜਾ ਧਿਆਨ ਸਿੰਘ ਖਾਸ ਕਰਕੇ ਬਹੁਤ ਗੁੱਸੇ ਵਿਚ ਸੀ ਅਤੇ ਆਪਣੇ ਹੱਕਾਂ ਦੀ ਰਾਖੀ ਲਈ ਅੰਗਰੇਜ਼ਾਂ ਨਾਲ ਲੜਾਈ ਲੈਣ ਨੂੰ ਭੀ ਤਿਆਰ ਸੀ। ਪਰ ਰਣਜੀਤ ਸਿੰਘ ਇਕ ਬੜਾ ਦੂਰ-ਅੰਦੇਸ਼ੀ ਨੀਤਗ ਸੀ। ਉਸ ਨੂੰ ਇਉਂ ਪਰਤੀਤ ਹੋ ਰਿਹਾ ਸੀ ਜਿਵੇਂ ਕਿ ਅੰਗਰੇਜ਼ ਉਸ ਨੂੰ ਜੰਗ ਲਈ ਉਕਸਾ ਕੇ ਕਿਸੇ ਕੁੜਿੱਕੀ ਵਿਚ ਫਸਾਉਣ ਦੀਆਂ ਵਿਉਂਤਾਂ ਘੜ ਰਹੇ ਹੋਣ। ਉਹ ਇਸ ਵੇਲੇ ਵਿਹਲੇ ਸਨ ਤੇ ਸਿੱਖਾਂ ਜਾਂ ਪਠਾਣਾਂ ਨਾਲ, ਜੋ ਭੀ ਫਸ ਜਾਏ, ਟੱਕਰ ਲੈਣ ਲਈ ਤਿਆਰ ਹੋਏ ਹੋਏ ਸਨ। ਉਸ ਨੇ ਦੂਰ ਦੀ ਸੋਚੀ ਤੇ ਇਨ੍ਹਾਂ ਦੇ ਜਾਲ ਵਿਚ ਫਸਣ ਤੋਂ ਨਾਂਹ ਹੀ ਕਰ ਦਿੱਤੀ। ਉਸ ਨੂੰ ਪਤਾ ਸੀ ਕਿ ਉਸ

ਦੀਆਂ ਦੱਖਣ ਤੇ ਦੱਖਣ-ਲਹਿੰਦੇ ਦੀਆਂ ਸਰਹੱਦਾਂ ਉੱਤੇ ਅੰਗਰੇਜ਼ਾਂ ਨੇ ਅੱਗੇ ਹੀ ਕਬਜ਼ਾ ਕੀਤਾ ਹੋਇਆ ਹੈ । ਉੱਤਰ-ਲਹਿੰਦੇ ਵੱਲ ਕਾਬੁਲ ਦੇ ਬਾਦਸ਼ਾਹ ਅਮੀਰ ਦੋਸਤ ਮੁਹੰਮਦ ਖ਼ਾਨ ਨਾਲ ਇਸ ਵੇਲੇ ਉਨ੍ਹਾਂ ਦੀ ਲਿਖਾ ਪੜ੍ਹੀ ਚਲ ਰਹੀ ਸੀ । ਦੋਸਤ ਮੁਹੰਮਦ ਖਾਨ ਇਸ ਤਾੜ ਵਿੱਚ ਬੈਠਾ ਸੀ ਕਿ ਕਦ ਉਸ ਨੂੰ ਪਸ਼ੌਰ ਉੱਤੇ ਛਾਪਾ ਮਾਰਨ ਦਾ ਦਾਓ ਲੱਗ ਜਾਏ । ਇਸ ਮਤਲਬ ਲਈ ਉਹ ਬੜੀ ਖੁਸ਼ੀ ਨਾਲ ਅੰਗਰੇਜ਼ਾਂ ਨਾਲ ਰਲਣ ਲਈ ਤਿਆਰ ਸੀ । ਪੰਜਾਬ ਤਿੰਨਾਂ ਪਾਸਿਆਂ ਤੋਂ ਵੈਰੀਆਂ ਨਾਲ ਘਿਰਿਆ ਹੋਇਆ ਸੀ ਅਤੇ ਚੌਥੇ ਪਾਸਿਉਂ ਕਿਸੇ ਮਿੱਤਰਤਾ ਦੀ ਆਸ ਨਹੀਂ ਸੀ ।

ਇਸ ਲਈ ਮਹਾਰਾਜੇ ਨੇ ਕਈ ਪਾਸਿਆਂ ਤੋਂ ਛਿੜ ਪੈਣ ਵਾਲੀ ਲੜਾਈ ਦੇ ਖਤਰੇ ਵਿਚ ਪੈਣਾ ਮੁਨਾਸਬ ਨਾ ਸਮਝਿਆ । ਇਹ ਠੀਕ ਹੈ ਕਿ ਮਹਾਰਾਜੇ ਪਾਸ ਇਕ ਬੜੀ ਬਹਾਦਰ ਫ਼ੌਜ ਅਤੇ ਬੜਾ ਡਾਢਾ ਤੋਪਖਾਨਾ ਸੀ । ਪਰ ਉਸ ਦੇ ਹੋਰ ਵਸੀਲੇ ਅੰਗਰੇਜ਼ਾਂ ਦੇ ਟਾਕਰੇ ਤੇ ਬੜੇ ਥੋੜੇ ਤੇ ਵੀਹ ਫੀਸਦੀ ਤੋਂ ਭੀ ਘਟ ਸਨ ਜਿਨ੍ਹਾਂ ਦਾ ਕਿ ਸਾਰੇ ਹਿੰਦੁਸਤਾਨ ਉੱਤੇ ਕਬਜ਼ਾ ਹੋਇਆ ਹੋਇਆ ਸੀ । ਰਣਜੀਤ ਸਿੰਘ ਨੂੰ ਬਾਹਰੋਂ ਕਿਸੇ ਪਾਸਿਉਂ ਭੀ ਸਹਾਇਤਾ ਦੀ ਕੋਈ ਆਸ ਨਹੀਂ ਸੀ । ਚੌਹੀਂ ਪਾਸੀਂ ਵੈਰੀ ਹੀ ਵੈਰੀ ਸਨ । ਬਹਾਦੁਰ ਤਲੰਗੇ, ਹਠੀਲੇ ਮਰਾਠੇ, ਜੋਧੇ ਰਾਜਪੂਤ ਤੇ ਸੂਰਬੀਰ ਜਾਟ ਤੇ ਰੁਹੇਲੇ ਵਾਰੀ ਵਾਰੀ ਅੰਗਰੇਜ਼ਾਂ ਦੇ ਸਾਮ੍ਹਣੇ ਗੋਡੇ-ਪਰਨੀਂ ਹੋ ਚੁੱਕੇ ਸਨ । ਇਸ ਵੇਲੇ ਉਹ ਸਭ ਫਰੰਗੀਆਂ ਦੇ ਗੋਲੇ ਸਨ ਤੇ ਉਨ੍ਹਾਂ ਲਈ ਆਪਣੇ ਦੇਸ਼ ਵਾਸੀਆਂ ਵਿਰੁਧ ਲੜਨ ਮਰਨ ਨੂੰ ਤਿਆਰ ਸਨ । ਇਹ ਕੋਈ ਨਵੀਂ ਗੱਲ ਨਹੀਂ ਸੀ । ਆਪਣੇ ਦੇਸ਼ ਵਾਸੀ ਭਰਾਵਾਂ ਦੇ ਵਿਰੁਧ ਲੜਦੇ ਮਰਦੇ ਤੇ ਉਨ੍ਹਾਂ ਦੇ ਰਾਜ ਖੋਹ ਖੋਹ ਕੇ ਫਰੰਗੀਆਂ ਦੇ ਹਵਾਲੇ ਕਰਦੇ ਉਨ੍ਹਾਂ ਨੂੰ ਰਣਜੀਤ ਸਿੰਘ ਨੇ ਆਪਣੀ ਅੱਖੀ ਡਿੱਠਾ ਸੀ । ਬਾਦ ਦਾ ਇਤਿਹਾਸ ਭੀ ਇਸ ਗੱਲ ਦਾ ਗਵਾਹ ਹੈ ਕਿ ਇਨ੍ਹਾਂ ਨੇ ਸੰਨ 1843 ਈਸਵੀ ਵਿਚ ਮੁੜ ਇਹੋ ਹੀ ਕੀਤਾ ਜਦ ਕਿ ਸਰ ਚਾਰਲਸ ਨੇਪੀਅਰ ਨੇ ਸਿੰਧ ਉੱਤੇ ਕਬਜ਼ਾ ਕੀਤਾ, ਅਤੇ ਮੁੜ 1845-46 ਵਿਚ ਭੀ ਜਦ ਕਿ ਹਿੰਦੁਸਤਾਨ ਦਾ ਆਖਰੀ ਆਜ਼ਾਦ ਰਾਜ-ਪੰਜਾਬ ਆਪਣੀ ਆਜ਼ਾਦੀ ਦੀ ਰੱਖਿਆ ਲਈ ਅੰਗਰੇਜ਼ਾਂ ਵਿਰੁਧ ਸਿਰ ਧੜ ਦੀ ਬਾਜ਼ੀ ਲਾਈ ਖੜਾ ਸੀ । ਹੋਰ ਤਾਂ ਸਭ ਕੁਝ ਇਕ ਪਾਸੇ ਰਿਹਾ, ਜਿਸ ਵੇਲੇ ਸਾਰੇ ਅੰਗਰੇਜ਼ੀ ਹਿੰਦੁਸਤਾਨ ਦੇ ਦੇਸੀ ਸਿਪਾਹੀ ਪੰਜਾਬ ਨੂੰ ਅੰਗਰੇਜ਼ਾਂ ਦਾ ਗੁਲਾਮ ਬਣਾਉਣ ਲਈ ਪੰਜਾਬ ਤੇ ਚੜ੍ਹਾਈ ਕਰ ਆਏ ਸਨ, ਤਾਂ ਉਸ ਵੇਲੇ ਜਮਨਾ ਪਾਰੋਂ ਆਇਆ ਹੋਇਆ ਪੰਜਾਬ ਵਿਚ ਨੌਕਰੀ ਕਰ ਰਿਹਾ ਪੂਰਬੀਆ ਮਿੱਸਰ ਤੇਜ ਸਿੰਘ ਕਮਾਂਡਰ-ਇਨ-ਚੀਫ਼ ਅੰਦਰੋਂ ਅੰਦਰੀ ਫਰੰਗੀਆਂ ਨਾਲ ਰਲ ਗਿਆ ਅਤੇ ਵਿਸਾਹ-ਘਾਤ ਕਰ ਕੇ ਪੰਜਾਬ ਨੂੰ ਹਰਾ ਦਿੱਤਾ ਤੇ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ ।

ਦੇਸ਼ ਦੀ ਇਸ ਹਾਲਤ ਵਿਚ ਰਣਜੀਤ ਸਿੰਘ ਲਈ ਕੇਵਲ ਇੱਕੋ ਹੀ ਰਾਹ ਰਹਿ ਗਿਆ ਸੀ ਕਿ ਉਹ ਸ਼ਿਕਾਰਪੁਰ ਵੱਲ ਨੂੰ ਵੱਧਣ ਦਾ ਖਿਆਲ ਛੱਡ ਦੇਵੇ ਤੇ ਪੰਜਾਬ ਨੂੰ ਅਣਿਆਈ ਮੌਤੋਂ ਬਚਾ ਲਵੇ ।

## *ਫ਼ੀਰੋਜ਼ਪੁਰ*

ਅੰਗਰੇਜ਼ਾਂ ਨੇ 1835 ਤੋਂ ਪਹਿਲਾਂ ਫ਼ੀਰੋਜ਼ਪੁਰ ਉੱਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜਸੀ ਹੱਕ ਪਰਵਾਣ ਕੀਤਾ ਹੋਇਆ ਸੀ । ਪਰ ਫੌਜੀ ਨਿਗਾਹ ਨਾਲ ਇਹ ਥਾਂ ਖਾਸ ਵਿਸ਼ੇਸ਼ਤਾ ਵਾਲੀ ਸੀ,

ਖਾਸ ਕਰਕੇ ਅੰਗਰੇਜ਼ਾਂ ਦੀ ਇਸ ਨੀਤੀ ਲਈ ਜਿਸ ਅਨੁਸਾਰ ਉਹ ਪੰਜਾਬ ਦੀਆਂ ਸਰਹੱਦਾਂ ਉੱਤੇ ਕਿਲਿਆਂ ਦਾ ਘੇਰੇ ਪਾਉਣ ਦੀਆਂ ਵਿਉਂਤਾਂ ਇਸ ਮਤਲਬ ਲਈ ਬਣਾਈ ਬੈਠੇ ਸਨ ਕਿ ਮਹਾਰਾਜੇ ਦੇ ਦੇਹਾਂਤ ਪਿੱਛੋਂ ਪੰਜਾਬ ਉੱਤੇ ਕਬਜ਼ਾ ਕਰ ਸਕਣ । ਮਰੇ ਨੇ ਇਕ ਥਾਂ ਲਿਖਿਆ ਸੀ ਕਿ ਪੰਜਾਬ ਦੀ ਰਾਜਧਾਨੀ ਕੇਵਲ 50 ਮੀਲ ਦੀ ਵਿਥ ਤੇ ਹੈ, ਰਸਤੇ ਵਿਚ ਇਕ ਹੀ ਦਰਿਆ ਹੈ ਅਤੇ ਸਾਲ ਵਿਚ ਛੇ ਮਹੀਨੇ ਉਹ ਪੈਰੀਂ ਹੀ ਲੰਘਿਆ ਜਾ ਸਕਦਾ ਹੈ । ਫ਼ੀਰੋਜ਼ਪੁਰ ਦਾ ਕਿਲਾ ਲਾਹੌਰ ਰਾਜ ਦੀਆਂ ਵਧ ਰਹੀਆਂ ਖਾਹਸ਼ਾਂ ਨੂੰ ਰੋਕਣ ਲਈ ਅੰਗਰੇਜ਼ੀ ਹਕੂਮਤ ਲਈ ਬੜੀ ਮਹੱਤਤਾ ਵਾਲਾ ਦਿਸਦਾ ਹੈ । ਡਾਕਟਰ ਮੈਗ੍ਰੈਗਰ ਨੇ ਕਿਹਾ ਕਿ ਰਣਜੀਤ ਸਿੰਘ ਦੀ ਜ਼ਿੰਦਗੀ ਡਾਵਾਂ-ਡੋਲ ਹੈ ਅਤੇ ਅਧਰੰਗ ਦੇ ਨਵੇਂ ਬੁੱਲੇ ਨਾਲ ਕਿਸੇ ਵੇਲੇ ਭੀ ਬੁਝ ਸਕਦੀ ਹੈ । ਜਦ ਭੀ ਇਹ ਭਾਣਾ ਵਰਤਿਆ, ਅੰਗਰੇਜ਼ਾਂ ਦੇ ਲਾਹੌਰ ਪੁੱਜਣ ਤੋਂ ਪਹਿਲਾਂ ਪਹਿਲਾਂ ਚੋਖਾ ਲਹੂ-ਲੁਹਾਣ ਹੋਵੇਗਾ । ਇਸ ਲਈ ਇਸ ਤੋਂ ਬਚਣ ਵਾਸਤੇ ਇਹ ਚੰਗਾ ਭਾਸਦਾ ਹੈ ਕਿ ਉਸ ਰਾਜਧਾਨੀ (ਲਾਹੌਰ) ਦੇ ਜਿਤਨਾ ਲਾਗੇ ਹੋ ਸਕੇ ਇਕ ਤਕੜੀ ਫੌਜ ਜਮਾ ਕਰ ਲਈ ਜਾਏ ।

ਇਨ੍ਹਾਂ ਸਕੀਮਾਂ ਨੂੰ ਸਾਹਮਣੇ ਰੱਖ ਦੇ ਅੰਗਰੇਜ਼ਾਂ ਦੀ ਨੀਅਤ ਫਿਰ ਗਈ । ਸਰਦਾਰਨੀ ਲਛਮਣ ਕੌਰ ਦੇ ਬੇ-ਉਲਾਦ ਮਰਨ ਉੱਤੇ ਸੰਨ 1835 ਵਿਚ ਉਨ੍ਹਾਂ ਨੇ ਫ਼ੀਰੋਜ਼ਪੁਰ ਉੱਤੇ ਕਬਜ਼ਾ ਕਰ ਲਿਆ ਅਤੇ ਸੰਨ 1838 ਵਿਚ ਓਥੇ ਆਪਣੀ ਛਾਉਣੀ ਬਣਾ ਲਈ ।

## ਪਸ਼ੌਰ ਦੇ ਮਾਮਲੇ ਵਿਚ ਦਖਲ ਦੇ ਮਨਸੂਬੇ

ਜਮਰੂਦ ਦੀ ਰਣ-ਭੂਮੀ ਵਿਚ 30 ਅਪ੍ਰੈਲ ਸੰਨ 1837 ਈਸਵੀ ਨੂੰ ਸਰਦਾਰ ਹਰੀ ਸਿੰਘ ਨਲਵੇ ਦੀ ਬਲਦੀ ਚਿਖ਼ਾ ਦੀਆਂ ਲਾਟਾਂ ਵਿੱਚੋਂ ਨਿਕਲਦੀਆਂ ਕਿਰਨਾਂ ਵਿਚ ਅਮੀਰ ਦੋਸਤ ਮੁਹੰਮਦ ਖ਼ਾਨ ਨੂੰ ਮਹਾਰਾਜਾ ਰਣਜੀਤ ਸਿੰਘ ਪਾਸੋਂ ਪਸ਼ੌਰ ਲੈ ਸਕਣ ਦੀ ਆਸ ਦਾ ਝਲਕਾਰਾ ਪਿਆ । ਪਰ ਹੋਰ ਸਿੱਖ ਫੌਜਾਂ ਪੁੱਜਦੇ ਸਾਰ ਹੀ ਪਠਾਣਾਂ ਦੇ ਖਿਸਕ ਜਾਣ ਨਾਲ ਉਸ ਦੀ ਆਸ ਉੱਤੇ ਪਾਣੀ ਫਿਰ ਗਿਆ । ਮੌਕੇ ਦੀ ਤਾੜ ਵਿਚ ਬੈਠੇ ਅੰਗਰੇਜ਼ਾਂ ਨੇ ਅਮੀਰ ਦੋਸਤ ਮੁਹੰਮਦ ਨੂੰ ਆਪਣੇ ਵਲ ਕਰਨ ਲਈ ਇਸ ਵੇਲੇ ਦੀ ਹਾਲਤ ਨੂੰ ਵਰਤਣ ਦਾ ਜਤਨ ਕੀਤਾ । ਕਨਿੰਘਮ ਲਿਖਦਾ ਹੈ ਕਿ ਸਰਹੱਦ ਉੱਤੇ ਆਪਣੀ ਪ੍ਰਭੁਤਾ ਦਾ ਦਿਖਾਵਾ ਕਰਨ ਲਈ ਰਣਜੀਤ ਸਿੰਘ ਪਸ਼ੌਰ ਦੀ ਵਾਦੀ ਵਿਚ ਆਪਣੀਆਂ ਫੌਜਾਂ ਢੋ ਹੀ ਰਿਹਾ ਸੀ ਕਿ ਅੰਗਰੇਜ਼ਾਂ ਨੇ ਉਸ ਦੀ ਥੋੜੀ ਜਿਹੀ ਬਾਕੀ ਰਹੀ ਜ਼ਿੰਦਗੀ ਨੂੰ ਦੁਖੀ ਕਰਨ ਲਈ ਚੜ੍ਹਦੇ ਅਤੇ ਦੱਖਣ ਵਾਂਗੂੰ ਲਹਿੰਦੇ ਵਲ ਭੀ ਉਸ ਉੱਤੇ ਬੰਦਸ਼ਾਂ ਲਈ ਦਖਲ ਆ ਦਿੱਤਾ । ਇੱਛਾ ਇਹ ਪਰਗਟ ਕੀਤੀ ਕਿ ਰਣਜੀਤ ਸਿੰਘ ਇੱਧਰ ਭੀ ਆਪਣੀਆਂ ਪਿਛਲੀਆਂ ਮੱਲਾਂ ਮਾਰਾਂ ਤਕ ਹੀ ਰਹੇ । ਕਿਹਾ ਗਿਆ ਕਿ ਦੋਹਾਂ ਪਾਸਿਆਂ, ਮਹਾਰਾਜਾ ਰਣਜੀਤ ਸਿੰਘ ਅਤੇ ਅਮੀਰ ਦੋਸਤ ਮੁਹੰਮਦ ਖ਼ਾਨ ਦੇ ਵਿਚਕਾਰ ਇੱਜ਼ਤਦਾਰ ਸਮਝੌਤਾ ਕਰਵਾ ਦੇਣ ਲਈ ਗੱਲ-ਬਾਤ ਕਰਨ ਵਾਸਤੇ ਅੰਗਰੇਜ਼ ਮਧਿਅਸਤ ਬਣਨ ਨੂੰ ਤਿਆਰ ਹਨ ਅਤੇ ਨਾਲ ਹੀ ਤੱਕੜੀ ਦੀ ਡੰਡੀ ਨੂੰ ਆਪਣੇ ਮਤਲਬ ਲਈ ਪਠਾਣਾਂ ਵਲ ਠੂੰਗਾ ਮਾਰਨ ਵਾਸਤੇ ਵਿੱਚੋਂ ਵਿਚ ਉਨ੍ਹਾਂ ਨੇ ਇਹ ਭੀ ਕਹਿਣਾ ਸ਼ੁਰੂ ਕਰ ਦਿੱਤਾ ਕਿ ਅਮੀਰ ਦੋਸਤ ਮੁਹੰਮਦ ਪਾਸੋਂ ਪਸ਼ੌਰ ਦਾ ਹੱਕ ਛੱਡਣ ਦੀ ਆਸ ਘਟ ਹੀ ਕਰਨੀ ਚਾਹੀਦੀ ਹੈ । ਉੱਤਰ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਿਹਾ ਕਿ ਇਹ ਮਾਮਲਾ ਪਠਾਣਾਂ ਦੇ ਜਮਰੂਦ ਤੋਂ ਪਿੱਛੇ

ਹਟ ਜਾਣ ਨਾਲ ਅੱਗੇ ਹੀ ਨਿਜਿੱਠਿਆ ਜਾ ਚੁੱਕਾ ਹੋਇਆ ਹੈ। ਕਿਸੇ ਮਧਿਅਸਤ ਤੇ ਕਿਸੀ ਗੱਲ-ਬਾਤ ਦੀ ਹੁਣ ਲੋੜ ਹੀ ਨਹੀਂ ਰਹੀ ਹੈ। ਸਿੱਖਾਂ ਪਾਸੋਂ ਪਸ਼ੌਰ ਤੇ ਪਸ਼ੌਰ ਦਾ ਇਲਾਕਾ ਖੋਹਣ ਦੇ ਜਤਨਾਂ ਵਿਚ ਪਠਾਣ ਹਾਰ ਖਾ ਕੇ ਮੈਦਾਨ ਛੱਡ ਚੁੱਕੇ ਹਨ। ਸਰਦਾਰ ਹਰੀ ਸਿੰਘ ਦੀ ਮੌਤ ਤੋਂ ਬਿਨਾਂ ਸਿੰਘਾਂ ਦਾ ਹੋਰ ਕੋਈ ਬਹੁਤ ਨੁਕਸਾਨ ਨਹੀਂ ਹੋਇਆ ਹੈ। ਜੰਗ ਦਾ ਮੈਦਾਨ, ਪਸ਼ੌਰ ਦਾ ਸ਼ਹਿਰ ਤੇ ਸਾਰਾ ਇਲਾਕਾ ਸਿੰਘਾਂ ਦੇ ਕਬਜ਼ੇ ਵਿਚ ਹੈ। ਪਠਾਣ ਮੈਦਾਨ ਛੱਡ ਕੇ ਆਪਣੀ ਘਰੀਂ ਜਾ ਬੈਠੇ ਹਨ। ਜਮਰੂਦ ਵਿਚ ਸਿੰਘਾਂ ਦਾ ਪੱਕਾ ਕਿਲਾ ਕਾਇਮ ਹੋ ਜਾਣ ਨਾਲ ਖੈਬਰ ਦੇ ਇਲਾਕੇ ਉੱਤੇ ਉਨ੍ਹਾਂ ਦਾ ਅੱਗੇ ਨਾਲੋਂ ਹੁਣ ਜ਼ਿਆਦਾ ਜ਼ੋਰ ਹੈ। ਅਮਨ ਕਾਇਮ ਹੋ ਚੁੱਕਾ ਹੈ। ਹੁਣ ਜਦ ਕਿ ਝਗੜਾ ਹੀ ਕੋਈ ਨਹੀਂ ਰਿਹਾ, ਅੰਗਰੇਜ਼ ਮਿੱਤਰਾਂ ਦੇ ਵਿਚਕਾਰ ਪੈਣ ਦੀ ਲੋੜ ਨਹੀਂ ਰਹੀ।

### *ਪਰਾਹੁਣਾਚਾਰੀ ਦੀ ਅਯੋਗ ਵਰਤੋਂ*

ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਕੰਵਰ ਨੌਨਿਹਾਲ ਸਿੰਘ ਦਾ ਵਿਆਹ 4 ਮਾਰਚ ਸੰਨ 1838 ਈਸਵੀ ਨੂੰ ਅਟਾਰੀ ਸਰਦਾਰ ਸ਼ਾਮ ਸਿੰਘ ਦੀ ਲੜਕੀ ਨਾਲ ਹੋਇਆ। ਇਸ ਮੌਕੇ ਤੇ ਮਹਾਰਾਜੇ ਨੇ ਅੰਗਰੇਜ਼ੀ ਗਵਰਨਰ ਜਨਰਲ ਲਾਰਡ ਔਕਲੈਂਡ, ਕਮਾਂਡਰ-ਇਨ-ਚੀਫ਼ ਸਰ ਹੈਨਰੀ ਫ਼ੇਨ ਤੇ ਆਗਰੇ ਦੇ ਗਵਰਨਰ ਸਰ ਚਾਰਲਸ ਮੈਟਕਾਫ ਨੂੰ ਸੱਦਾ ਦਿੱਤਾ। ਕੇਵਲ ਆਇਆ ਸਰ ਹੈਨਰੀ ਫ਼ੇਨ ਹੀ। ਪਰ ਮਹਾਰਾਜੇ ਦੀ ਮਿੱਤਰਤਾ ਤੇ ਪਰਾਹੁਣਾਚਾਰੀ ਦੀ ਦਾਦ ਦੇਣ ਅਤੇ ਧੰਨਵਾਦ ਕਰਨ ਦੀ ਥਾਂ ਅੰਗਰੇਜ਼ੀ ਕਮਾਂਡਰ-ਇਨ-ਚੀਫ਼ ਨੇ ਇਸ ਮੌਕੇ ਦੀ ਕੋਝੀ ਤੇ ਅਯੋਗ ਵਰਤੋਂ ਕੀਤੀ ਅਤੇ ਮਹਾਰਾਜੇ ਨਾਲ ਵਿਸਾਹਘਾਤ ਕਰ ਕੇ ਪੰਜਾਬ ਉੱਤੇ ਕਬਜ਼ਾ ਕਰਨ ਦੀ ਨਿਗਾਹ ਨਾਲ ਫੌਜੀ ਨੁਕਤੇ ਤੇ ਮਸਾਲਾ ਇਕੱਠਾ ਕਰਨਾ ਆਰੰਭ ਦਿੱਤਾ। ਕਪਤਾਨ ਕਨਿੰਘਮ ਲਿਖਦਾ ਹੈ ਕਿ ਉਹ ਨਿਪੁਣ ਕਮਾਂਡਰ ਫੌਜੀ ਸਾਧਨਾਂ ਅਤੇ ਸਿਪਾਹੀਆਂ ਦੀ ਯੋਗਤਾ ਦਾ ਸਦਾ ਹੀ ਬੜਾ ਚੰਗਾ ਪਾਰਖੂ ਸੀ। ਉਸ ਨੇ ਫੌਜ ਦਾ ਅੰਦਾਜ਼ਾ ਲਾਇਆ ਜਿਸ ਦੀ ਕਿ ਪੰਜਾਬ ਉੱਤੇ ਪੂਰੀ ਤਰ੍ਹਾਂ ਕਬਜ਼ਾ ਕਰਨ ਲਈ ਲੋੜ ਪਵੇਗੀ।

### *ਤ੍ਰਿਪਾਸਾ ਅਹਿਦਨਾਮਾ*

ਅੰਗਰੇਜ਼ ਚੂੰਕਿ ਪਸ਼ੌਰ ਦੇ ਮਾਮਲੇ ਵਿਚ ਅਮੀਰ ਦੋਸਤ ਮੁਹੰਮਦ ਖਾਨ ਦੀ ਇੱਛਾ ਪੂਰੀ ਨਹੀਂ ਸਨ ਕਰ ਸਕੇ, ਇਸ ਲਈ ਉਹ ਇਨ੍ਹਾਂ ਨੂੰ ਕੁਝ ਵਿੱਟਰਦਾ ਜਾਪਦਾ ਸੀ। ਇਹ ਦੇਖ ਕੇ ਅੰਗਰੇਜ਼ਾਂ ਨੇ ਦੋਸਤ ਮੁਹੰਮਦ ਖ਼ਾਨ ਦੇ ਈਰਾਨ ਤੇ ਰੂਸ ਵਲ ਝੁਕਾਉ ਨੂੰ ਬਹਾਨਾ ਬਣਾ ਕੇ ਉਸ ਨੂੰ ਕਾਬੁਲ ਤੋਂ ਤਖਤੋਂ ਲਾਹ ਕੇ ਉਸ ਦੀ ਥਾਂ ਸ਼ਾਹ ਸ਼ੁਜਾਹ ਨੂੰ ਬਿਠਾਉਣ ਦੀ ਨੀਅਤ ਧਾਰ ਲਈ। ਇਸ ਗੱਲ ਵਿਚ ਉਨ੍ਹਾਂ ਨੇ ਰਣਜੀਤ ਸਿੰਘ ਨੂੰ ਭੀ ਸੱਦਾ ਦਿੱਤਾ ਤੇ ਸ਼ਾਹ ਸ਼ੁਜਾਹ ਨਾਲ ਤ੍ਰਿਪਾਸੇ ਅਹਿਦਨਾਮੇ ਵਿਚ ਭਾਈਵਾਲ ਬਣਨ ਲਈ ਕਿਹਾ। ਰਣਜੀਤ ਸਿੰਘ ਕੁਝ ਬਹੁਤ ਚਾਹਵਾਨ ਨਹੀਂ ਸੀ। ਉਸ ਨੂੰ ਸਾਫ ਦਿਸ ਰਿਹਾ ਸੀ ਕਿ ਅੰਗਰੇਜ਼ੀ ਸੰਗੀਨਾਂ ਦੇ ਜ਼ੋਰ ਨਾਲ ਸ਼ਾਹ ਸ਼ੁਜਾਹ ਦੇ ਕਾਬੁਲ ਦੇ ਤਖ਼ਤ ਉੱਤੇ ਬੈਠਣ ਪਰ ਕੇਵਲ ਉਥੇ ਅੰਗਰੇਜ਼ਾਂ ਦਾ ਜ਼ੋਰ ਹੀ ਨਹੀਂ ਵਧ ਜਾਏਗਾ ਬਲਕਿ ਲਹਿੰਦੇ ਦੇ ਉੱਤਰ-ਲਹਿੰਦੇ ਵਲੋਂ ਭੀ ਪੰਜਾਬ ਦੇ ਆਲੇ ਦੁਆਲੇ ਪਾਇਆ ਜਾ ਰਿਹਾ ਅੰਗਰੇਜ਼ੀ ਘੇਰਾ ਮਜ਼ਬੂਤ ਹੋ ਜਾਏਗਾ। ਪਰ ਜਦ ਉਸ ਨੂੰ ਇਹ ਪਤਾ ਲਗਾ ਕਿ ਅੰਗਰੇਜ਼ ਉਸ ਤੋਂ ਬਿਨਾਂ ਭੀ ਸ਼ਾਹ ਸ਼ੁਜਾਹ ਨੂੰ ਕਾਬੁਲ ਦੇ ਤਖਤ

ਉੱਤੇ ਬਿਠਾਉਣ ਲਈ ਤੁਲੇ ਹੋਏ ਹਨ, ਤਾਂ ਉਸ ਨੇ ਆਪਣਾ ਪੈਂਤੜਾ ਬਦਲ ਲਿਆ। ਉਹ ਨਹੀਂ ਸੀ ਚਾਹੁੰਦਾ ਕਿ ਸ਼ਾਹ ਸ਼ੁਜਾਹ ਨੂੰ ਅਫਗਾਨਿਸਤਾਨ ਦਾ ਬਾਦਸ਼ਾਹ ਬਣਾਉਣ ਦੀ ਸਾਰੀ ਨਾਮਵਰੀ ਇਕੱਲੇ ਅੰਗਰੇਜ਼ ਹੀ ਲੈ ਜਾਣ ਇਸ ਲਈ ਉਹ ਉਨ੍ਹਾਂ ਨਾਲ ਸ਼ਾਮਲ ਹੋ ਗਿਆ ਤੇ 26 ਜੂਨ 1838 ਨੂੰ ਤ੍ਰਿਪਾਸੇ ਅਹਿਦਨਾਮੇ ਉੱਤੇ ਮੋਹਰ ਲਾ ਦਿੱਤੀ। ਉਸ ਨੂੰ ਖਿਆਲ ਸੀ ਕਿ ਦੋਸਤ ਮੁਹੰਮਦ ਦੇ ਅਫ਼ਗ਼ਾਨਿਸਤਾਨ ਤੋਂ ਨਿਕਲ ਜਾਣ ਨਾਲ ਸ਼ਾਇਦ ਕੁਝ ਕੁ ਜ਼ਿਆਦਾ ਸੁਖ ਦਾ ਸਾਹ ਆਵੇ। ਇਸ ਲਈ ਭਾਵੇਂ ਕੰਵਰ ਨੌਂ-ਨਿਹਾਲ ਸਿੰਘ ਤੇ ਉਸ ਦੇ ਸਰਦਾਰਾਂ ਦਾ ਅੰਗਰੇਜ਼ਾਂ ਨਾਲ ਮਤ-ਭੇਦ ਤੇ ਵਿਰੋਧ ਭੀ ਹੋ ਜਾਂਦਾ ਸੀ ਤੇ ਫੇਰ ਭੀ ਇਸ ਅਹਿਦਨਾਮੇ ਦੀ ਪਾਲਣਾ ਵਿਚ ਉਹ ਸ਼ਰਤਾਂ ਤੋਂ ਵਧੇਰੀ ਭੀ ਅੰਗਰੇਜ਼ਾਂ ਦੀ ਸਹਾਇਤਾ ਕਰਦਾ ਰਿਹਾ।

## *ਮਿੱਤਰਤਾ ਜਾਰੀ ਰਹੀ*

ਮਹਾਰਾਜੇ ਦੇ ਦੇਹਾਂਤ ਤੋਂ ਬਾਦ ਉਨ੍ਹਾਂ ਦੇ ਪੁੱਤਰ ਮਹਾਰਾਜਾ ਖੜਕ ਸਿੰਘ ਨੇ ਭੀ ਅੰਗਰੇਜ਼ਾਂ ਨਾਲ ਮਿੱਤਰਤਾ ਦੀ ਨੀਤੀ ਜਾਰੀ ਰੱਖੀ। 23 ਜੁਲਾਈ 1838 ਨੂੰ ਮਹਾਰਾਜੇ ਪਾਸ ਰਿਪੋਰਟ ਪੁੱਜੀ ਕਿ ਮੁਲਤਾਨ ਦੇ ਹਾਕਮ ਦੀਵਾਨ ਸਾਵਨ ਮੱਲ ਨੇ ਆਪਣੇ ਲੋਕਾਂ ਨੂੰ ਹੁਕਮ ਭੇਜ ਦਿੱਤੇ ਹਨ ਕਿ ਅੰਗਰੇਜ਼ੀ ਅਫ਼ਸਰਾਂ ਨੂੰ ਕੋਈ ਦਾਣੇ ਨਾ ਬੇਚੇ। ਮਾਲੂਮ ਹੁੰਦਾ ਹੈ ਕਿ ਅੰਗਰੇਜ਼ਾਂ ਨੇ ਬਿਨਾਂ ਉਸ ਦੀ ਆਗਿਆ ਦੇ ਹੀ ਅਨਾਜ ਖਰੀਦਣਾ ਸ਼ੁਰੂ ਕਰ ਦਿੱਤਾ ਸੀ ਤੇ ਹੋਰ ਦਿੱਕਤਾਂ ਖੜੀਆਂ ਕਰ ਰਹੇ ਸਨ। 19 ਅਗਸਤ ਨੂੰ ਮਹਾਰਾਜਾ ਖੜਕ ਸਿੰਘ ਨੇ ਦੀਵਾਨ ਦੇ ਨਾਉਂ ਪਰਵਾਨਾ ਜਾਰੀ ਕੀਤਾ ਕਿ ਉਹ ਤੇ ਹੋਰ ਮੁਕਾਮੀ ਅਫ਼ਸਰ ਅੰਗਰੇਜ਼ਾਂ ਦੀ ਖਰੀਦ ਵਿਚ ਕੋਈ ਰੋਕ ਨਾ ਪਾਉਣ। ਜਦ ਮਹਾਰਾਜੇ ਦੇ ਜਰਨੈਲ ਵੰਤੂਰਾ ਅਤੇ ਅੰਗਰੇਜ਼ੀ ਅਫ਼ਸਰ ਕਰਨਲ ਵੇਡ ਵਿਚਕਾਰ ਕੁਝ ਮਤ-ਭੇਦ ਪੈਦਾ ਹੋ ਗਏ ਤਾਂ ਮਹਾਰਾਜੇ ਨੇ ਉਸ ਨੂੰ ਹੁਕਮ ਦਿੱਤਾ ਕਿ ਜੇ ਹੋ ਸਕੇ ਤਾਂ ਕਰਨਲ ਵੇਡ ਨਾਲ ਸੁਲਾਹ-ਸਫਾਈ ਕਰ ਲਵੇ ਨਹੀਂ ਤਾਂ ਕੰਵਰ ਨੌਂ-ਨਿਹਾਲ ਦੇ ਨਾਲ ਰਹੇ।

ਮਹਾਰਾਜਾ ਰਣਜੀਤ ਸਿੰਘ ਨੇ ਕਈ ਕਾਰਣਾਂ ਕਰ ਕੇ ਅਫ਼ਗਾਨਿਸਤਾਨ ਉੱਤੇ ਚੜ੍ਹਾਈ ਕਰਨ ਵਾਲੀ ਅੰਗਰੇਜ਼ੀ ਫੌਜ ਨੂੰ ਪੰਜਾਬ ਵਿਚ ਦੀ ਲੰਘਣ ਦੀ ਆਗਿਆ ਨਹੀਂ ਸੀ ਦਿੱਤੀ। ਪਰ ਉਸ ਦੇ ਪੁੱਤਰ ਨੇ ਵਾਪਸੀ ਵੇਲੇ ਆਗਿਆ ਦੇ ਦਿੱਤੀ ਜਿਸ ਨਾਲ ਉਨ੍ਹਾਂ ਨੂੰ ਬਹੁਤ ਸਾਰਾ ਚੱਕਰ ਤੇ ਖਰਚਾ ਬਚ ਗਿਆ। 18-20 ਅਕਤੂਬਰ 1839 ਨੂੰ ਦਰਬਾਰ ਵਿਚ ਕੁਝ ਸਰਦਾਰਾਂ ਨੇ ਮਹਾਰਾਜੇ ਨੂੰ ਅਰਜ਼ ਕੀਤੀ ਕਿ ਅੰਗਰੇਜ਼ੀ ਫੌਜਾਂ ਦੇ ਪੰਜਾਬ ਵਿਚ ਦੀ ਲੰਘਣ ਨਾਲ ਸਰਕਾਰ ਨੂੰ ਬਹੁਤ ਖਰਚ ਕਰਨਾ ਪਵੇਗਾ। ਮਹਾਰਾਜੇ ਨੇ ਉੱਤਰ ਦਿੱਤਾ ਕਿ ਦੋ ਸਰਕਾਰਾਂ ਵਿਚ ਮਿੱਤਰਤਾ ਵੇਲੇ ਇਹੋ ਜਿਹਾ ਖਰਚ ਕਰਨਾ ਹੀ ਪਿਆ ਕਰਦਾ ਹੈ।

12 ਅਪ੍ਰੈਲ 1840 ਦੀ ਲਾਹੌਰ ਤੋਂ ਭੇਜੀ ਹੋਈ (ਪੰਜਾਬ ਇੰਟੈਲੀਜੈਂਸ) ਖ਼ਬਰ ਵਿਚ ਲਿਖਿਆ ਹੋਇਆ ਹੈ ਕਿ ਸਰਦਾਰ ਲਹਿਣਾ ਸਿੰਘ ਨੇ ਦਰਬਾਰ ਵਿਚ ਕੰਵਰ ਨੌਂ-ਨਿਹਾਲ ਸਿੰਘ ਨੂੰ ਬੇਨਤੀ ਕੀਤੀ ਕਿ ਦਰਿਆ ਸਤਲੁਜ ਦੇ ਲਹਿੰਦੇ ਕੰਢੇ ਤੇ ਕਹਿਲੂਰ ਦੇ ਇਲਾਕੇ ਉੱਤੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ ਹੈ, ਇਸ ਲਈ ਸੱਜੇ ਪਾਸੇ ਦੇ ਇਲਾਕੇ ਤੇ ਕਬਜ਼ਾ ਕਰ ਲੈਣ ਦੀ ਮੈਨੂੰ ਆਗਿਆ ਦੇ ਦਿੱਤੀ ਜਾਏ। ਜਵਾਬ ਵਿਚ ਹੁਕਮ ਹੋਇਆ ਕਿ ਜਿਤਨੀ ਦੇਰ ਤਕ ਆਪਣਾ ਵਕੀਲ ਅੰਬਾਲੇ ਦੇ

ਪੋਲੀਟੀਕਲ ਏਜੰਟ ਨਾਲ ਗੱਲ ਨਾ ਕਰ ਲਵੇ ਉਤਨੀ ਦੇਰ ਤਕ ਉਡੀਕ ਲਿਆ ਜਾਏ।

ਲਾਹੌਰ ਸਰਕਾਰ ਇਹ ਸਭ ਕੁਝ ਨੇਕ ਨੀਅਤ ਨਾਲ ਕਰ ਰਹੀ ਸੀ, ਹਾਲਾਂ ਕਿ ਇਸ ਵੇਲੇ ਲੋਕਾਂ ਵਿਚ ਇਹ ਗੱਲ ਆਮ ਧੁੰਮੀ ਹੋਈ ਸੀ ਕਿ ਦਸੰਬਰ 1838 ਦੇ ਆਖਰੀ ਦਿਨੀਂ ਜਦ ਲਾਰਡ ਔਕਲੈਂਡ ਦੀ ਇੱਜ਼ਤ ਵਿਚ ਸ਼ਾਲਾਮਾਰ ਬਾਗ ਵਿਚ ਜਸ਼ਨ ਕੀਤਾ ਗਿਆ ਸੀ ਤਾਂ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸ਼ਰਾਬ ਵਿਚ ਕਿਸੇ ਕਿਸਮ ਦੀ ਜ਼ਹਿਰ ਮਿਲਾ ਕੇ ਦੇ ਦਿੱਤੀ ਸੀ। ਜਾਫਰ ਬੇਗ 'ਬੈਂਤਾਂ ਸਰਕਾਰ ਰਣਜੀਤ ਸਿੰਘ ਕੀਆਂ' ਵਿਚ ਖੁਲ੍ਹ ਕੇ ਇਸ ਗੱਲ/ਦੇ ਦੋਸ਼ ਅੰਗਰੇਜ਼ਾਂ ਦੇ ਸਿਰ ਮੜ੍ਹਦਾ ਹੈ ਤੇ ਗਿਆਨੀ ਗਿਆਨ ਸਿੰਘ ਭੀ ਇਸ ਹੂਲੇ ਦੇ ਉਡੇ ਹੋਏ ਹੋਣ ਦਾ ਜ਼ਿਕਰ ਕਰਦਾ ਹੈ।

ਖੈਰ! ਇਸ ਗੱਲ ਤੋਂ ਨਾਂਹ ਨਹੀਂ ਕੀਤੀ ਜਾ ਸਕਦੀ ਕਿ ਪੰਜਾਬ ਸੰਬੰਧੀ ਅੰਗਰੇਜ਼ਾਂ ਦੀਆਂ ਨੀਤਾਂ ਸਾਫ ਨਹੀਂ ਸਨ ਤੇ ਇਹ ਡਰ ਪੈਦਾ ਹੋ ਰਿਹਾ ਸੀ ਕਿ ਅੰਗਰੇਜ਼ਾਂ ਦੇ ਫ਼ੀਰੋਜ਼ਪੁਰ ਵਿਚ ਛਾਉਣੀ ਨੂੰ ਵਧਾਈ ਤੇ ਮਜ਼ਬੂਤ ਕਰੀ ਜਾਣ ਵਿਚ ਕੁਝ ਨਾ ਕੁਝ ਖੋਟ ਜ਼ਰੂਰ ਹੈ। ਸਰਕਾਰ ਲਾਹੌਰ ਦੇ ਫ਼ੀਰੋਜ਼ਪੁਰ ਵਿਚ ਵਕੀਲ ਫਕੀਰ ਸ਼ਾਹ ਦੀਨ ਨੇ ਜੁਲਾਈ 1840 ਦੇ ਦੂਸਰੇ ਹਫਤੇ ਰਿਪੋਰਟ ਕੀਤੀ ਕਿ ਕਪਤਾਨ ਲਾਰੰਸ ਦਿਨ ਰਾਤ ਫ਼ੀਰੋਜ਼ਪੁਰ ਦੇ ਕਿਲੇ ਨੂੰ ਪੱਕਾ ਕਰਨ ਵਿਚ ਜੁਟਿਆ ਹੋਇਆ ਹੈ ਤੇ ਤੋਪਾਂ ਲਿਆਈਆਂ ਜਾ ਰਹੀਆਂ ਹਨ। ਇਸ ਵੇਲੇ ਸਰਦਾਰਾਂ ਨੇ ਸਲਾਹ ਦਿੱਤੀ ਕਿ ਸਾਨੂੰ ਭੀ ਕਸੂਰ ਵਿਚ ਕਿਲਾ ਬਣਾ ਲੈਣਾ ਚਾਹੀਦਾ ਹੈ। ਫਕੀਰ ਅਜ਼ੀਜ਼ ਦੀਨ ਨੇ ਕਿਹਾ ਕਿ ਅੰਗਰੇਜ਼ੀ ਸਰਕਾਰ ਆਪਣੇ ਵਹਿਦਿਆਂ ਤੋਂ ਫਿਰ ਜਾਣ ਵਾਲੀ ਸਰਕਾਰ ਨਹੀਂ ਹੈ। ਸਰਦਾਰ ਫ਼ਤਿਹ ਸਿੰਘ ਨੇ ਜਵਾਬ ਦਿੱਤਾ ਕਿ ਭਾਵੇਂ ਇਸ ਗੱਲ ਵਿਚ ਕੁਝ ਸ਼ੱਕ ਨਹੀਂ ਪਰ ਫਿਰ ਭੀ ਹਰ ਸੋਝੀਵਾਨ ਰਾਜੇ ਨੂੰ ਚਾਹੀਦਾ ਹੈ ਕਿ ਅਭੋਲ ਹੀ ਦੱਬੇ ਜਾਣ ਤੋਂ ਬਚਾਓ ਦਾ ਪਰਬੰਧ ਜ਼ਰੂਰ ਰੱਖੇ।

5 ਜੁਲਾਈ 1840 ਨੂੰ ਮਹਾਰਾਜਾ ਖੜਕ ਸਿੰਘ ਨੂੰ ਪੁੱਜੀ ਖ਼ਬਰ ਤੋਂ ਪਰਤੀਤ ਹੁੰਦਾ ਹੈ ਕਿ ਮੁਲਤਾਨ ਦੇ ਨਾਜ਼ਮ ਦੀਵਾਨ ਸਾਵਨ ਮੱਲ ਨੇ ਮਿੱਠਣਕੋਟ ਵਿਚ ਇਕ ਛੋਟਾ ਜਿਹਾ ਕਿਲਾ ਬਣਾਉਣਾ ਸ਼ੁਰੂ ਕਰ ਦਿੱਤਾ ਹੈ। ਇਹ ਭੀ ਅੰਗਰੇਜ਼ਾਂ ਦੀ ਸਿੰਧ ਵਲੋਂ ਪੰਜਾਬ ਉੱਤੇ ਚੜ੍ਹਾਈ ਦੀ ਰੋਕ ਲਈ ਅਗਾਊਂ ਪਰਬੰਧ ਹੀ ਸੀ।

ਮਹਾਰਾਜਾ ਖੜਕ ਸਿੰਘ ਤੇ ਕੰਵਰ ਨੌਂ-ਨਿਹਾਲ ਸਿੰਘ ਦੇ 5 ਨਵੰਬਰ ਸੰਨ 1840 ਨੂੰ ਚਲਾਣਾ ਕਰ ਜਾਣ ਪਿਛੋਂ 17 ਜਨਵਰੀ ਸੰਨ 1841 ਤਕ ਮਹਾਰਾਣੀ ਚੰਦ ਕੌਰ ਨੇ ਰਾਜ ਕੀਤਾ ਤੇ ਫੇਰ ਮਹਾਰਾਜਾ ਸ਼ੇਰ ਸਿੰਘ ਨੇ ਗੱਦੀ ਸੰਭਾਲ ਲਈ। ਪਰ ਅੰਗਰੇਜ਼ਾਂ ਨਾਲ ਦੋਸਤੀ ਦੀ ਪਾਲਿਸੀ ਵਿਚ ਕੋਈ ਫਰਕ ਨਾ ਆਇਆ।

## *ਕਾਬੁਲ ਦੀ ਲੜਾਈ ਵਿਚ ਸਹਾਇਤਾ*

ਅਫ਼ਗ਼ਾਨਿਸਤਾਨ ਵਿਚ ਅੰਗਰੇਜ਼ਾਂ ਦੇ ਜਤਨ ਜਿਨ੍ਹਾਂ ਕਾਰਣਾਂ ਕਰਕੇ ਨਿਸਫਲ ਰਹੇ ਉਨ੍ਹਾਂ ਦਾ ਏਥੇ ਜ਼ਿਕਰ ਕਰਨਾ ਵਿਅਰਥ ਹੈ। ਕਰਨਲ ਮੈਲਿਸਨ ਆਪਣੀ 'ਹਿਸਟਰੀ ਔਫ਼ ਅਫ਼ਗ਼ਾਨਿਸਤਾਨ' ਵਿਚ ਲਿਖਦਾ ਹੈ ਕਿ ਉਹ ਜਤਨ ਸਨ ਹੀ ਇਹੋ ਜਿਹੇ ਕਿ ਉਹ ਸਫਲ ਨਹੀਂ ਸਨ ਹੋਣੇ ਚਾਹੀਦੇ। ਅੰਗਰੇਜ਼ੀ ਕਬਜ਼ੇ ਤੋਂ ਦੋ ਸਾਲ ਬਾਦ 23 ਦਸੰਬਰ 1841 ਨੂੰ ਪਠਾਣਾਂ ਨੇ

ਅੰਗਰੇਜ਼ੀ ਸਫੀਰ ਕਤਲ ਕਰ ਦਿੱਤਾ ਅਤੇ ਕਾਬਲੋਂ ਪਿੱਛੇ ਹਿੰਦੁਸਤਾਨ ਨੂੰ ਮੁੜ ਰਹੀ ਉਨ੍ਹਾਂ ਦੀ ਫ਼ੌਜ ਤਬਾਹ ਕਰ ਦਿੱਤੀ । ਅਫ਼ਗਾਨਾਂ ਕੋਲੋਂ ਬਦਲਾ ਲੈਣ ਲਈ ਜਨਰਲ ਪੌਲਕ ਦੀ ਕਮਾਨ ਵਿੱਚ ਦੂਸਰੀ ਅੰਗਰੇਜ਼ੀ ਫ਼ੌਜ ਨੇ ਅਫ਼ਗ਼ਾਨਿਸਤਾਨ ਉੱਤੇ ਧਾਵਾ ਬੋਲਿਆ । ਇਸ ਵੇਲੇ ਭੀ ਮਹਾਰਾਜਾ ਸ਼ੇਰ ਸਿੰਘ ਨੇ ਪਿਛਲੀ ਦੋਸਤੀ ਦੀਆਂ ਰਿਵਾਇਤਾਂ ਨੂੰ ਕਾਇਮ ਰਖਦੇ ਹੋਏ ਅਪ੍ਰੈਲ 1842 ਵਿਚ ਦੱਰਾ ਖ਼ੈਬਰ ਨੂੰ ਖੋਹਲਣ ਵਿਚ ਪੰਦਰਾਂ ਹਜ਼ਾਰ ਆਦਮੀਆਂ ਨਾਲ ਅੰਗਰੇਜ਼ਾਂ ਦੀ ਸਹਾਇਤਾ ਕੀਤੀ । ਅੰਗਰੇਜ਼ੀ ਅਫ਼ਸਰਾਂ ਦੀ ਸ਼ੱਕੀ ਤੇ ਹੈਂਕੜਬਾਜ਼ ਆਦਤ ਦੇ ਕਾਰਣ ਭਾਵੇਂ ਦੋਹਾਂ ਸਰਕਾਰਾਂ ਵਿਚ ਕਈ ਵਾਰੀ ਮੱਤ-ਭੇਦ ਭੀ ਹੋ ਜਾਂਦੇ ਸਨ ਪਰ ਫੇਰ ਭੀ ਮਹਾਰਾਜਾ ਸ਼ੇਰ ਸਿੰਘ ਨੇ ਆਪਣੇ ਵਾਇਦੇ ਨਾਲੋਂ ਵੱਧ ਢਾਈ ਗੁਣਾ ਸਹਾਇਤਾ ਕੀਤੀ । ਹੈਨਰੀ ਲਾਰੰਸ ਆਪਣੀ 11 ਅਪ੍ਰੈਲ 1842 ਦੀ ਚਿੱਠੀ ਵਿਚ ਜੇ. ਸੀ. ਮਾਰਸ਼ਮੈਨ ਨੂੰ ਲਿਖਦਾ ਹੈ ਕਿ ਸਿੱਖਾਂ ਨਾਲ ਸ਼ਰਤ ਕੇਵਲ ਛੇ ਹਜ਼ਾਰ ਆਦਮੀ ਦੇਣ ਦੀ ਹੀ ਸੀ ਪਰ ਉਨ੍ਹਾਂ ਨੇ ਇਹ ਕੰਮ ਸਿਰੇ ਚਾੜ੍ਹਨ ਲਈ ਪੰਦਰਾਂ ਹਜ਼ਾਰ ਆਦਮੀ ਦਿੱਤੇ । ਖ਼ੈਬਰ ਸਾਫ਼ ਹੋ ਜਾਣ ਪਿੱਛੋਂ ਛੇ ਹਜ਼ਾਰ ਆਦਮੀ ਤਾਂ ਉਨ੍ਹਾਂ ਨੇ ਮੌਕਿਆ ਉੱਤੇ ਕਾਇਮ ਰੱਖਿਆ ਅਤੇ ਬਾਕੀ ਪਸ਼ੌਰ ਤੇ ਜਮਰੂਦ ਵਿਚ ਤਿਆਰ ਰੱਖੇ ਤਾਂ ਕਿ ਲੋੜ ਪੈਣ ਤੇ ਕੰਮ ਦੇ ਸਕਣ ।

ਦੱਰਾ ਖ਼ੈਬਰ ਦੀ ਮੁਹਿੰਮ ਦੇ ਵੇਰਵੇ ਵਿਚ ਜਾਣ ਦੀ ਏਥੇ ਲੋੜ ਨਹੀਂ । ਇਤਨਾ ਦੱਸ ਦੇਣਾ ਹੀ ਕਾਫੀ ਹੋਵੇਗਾ ਕਿ ਦੱਰੇ ਦੇ ਸ਼ੁਰੂ ਵਿਚ ਦੋ ਰਾਹ ਹਨ ਜੋ ਅਲੀ ਮਸਜਿਦ ਪਾਸ ਜਾ ਕੇ ਮਿਲ ਜਾਂਦੇ ਹਨ, ਇਕ ਸੱਤ ਮੀਲ ਲੰਬਾ ਤੇ ਦੂਸਰਾ ਚੌਦਾ ਮੀਲ । 5 ਅਪ੍ਰੈਲ ਨੂੰ ਜਨਰਲ ਪੌਲਕ ਨੇ ਸ਼ਾਦੀ ਬਘਿਆੜੀ ਵਾਲਾ ਛੋਟਾ ਰਸਤਾ ਤਾਂ ਆਪਣੇ ਲਈ ਰੱਖ ਲਿਆ ਤੇ ਦੂਸਰਾ ਜੁੱਬੇ ਵਾਲਾ ਸਿੰਘਾਂ ਨੂੰ ਦੇ ਦਿੱਤਾ ਜਿਹੜਾ ਕਿ ਜ਼ਿਆਦਾ ਲੰਬਾ ਤੇ ਬਿਖੜਾ ਸੀ । ਰਸਤਾ ਭਾਵੇਂ ਬੜਾ ਤੰਗ ਸੀ ਪਰ ਸਿੰਘਾਂ ਨੇ ਪਹਾੜੀ ਟੀਸੀਆਂ ਉੱਤੇ ਛੇਤੀ ਹੀ ਕਬਜ਼ਾ ਕਰ ਲਿਆ ਅਤੇ ਰਾਤ ਭਰ ਕਾਬੂ ਰੱਖਿਆ ਅਤੇ ਦੂਸਰੇ ਦਿਨ ਅਲੀ ਮਸਜਿਦ ਤੋਂ ਡੇੜ ਮੀਲ ਦੀ ਵਿੱਥ ਤੇ ਲਾਲ ਚੰਦ ਪਾਸ ਜਨਰਲ ਪੌਲਕ ਨਾਲ ਮਿਲਾਪ ਕਰਨ ਲਈ ਅੱਗੇ ਵਧੇ । 9 ਅਪ੍ਰੈਲ ਨੂੰ ਅੰਗਰੇਜ਼ ਸੱਤ ਮੀਲ ਕਰ ਕੇ ਦੋ ਕੁ ਬਜੇ ਲੌਢੇ ਵੇਲੇ ਪੁੱਜੇ । ਦੂਸਰੇ ਪਾਸੇ ਸਿੱਖ 14 ਮੀਲ ਜ਼ਿਆਦਾ ਤੰਗ ਦੱਰੇ ਵਿਚ ਲੜਦੇ ਹੋਏ ਘੰਟਾ ਦੋ ਘੰਟੇ, ਜਿਤਨੀ ਕੁ ਦੇਰ ਉਨ੍ਹਾਂ ਪਿੱਛੋਂ ਕੂਚ ਕੀਤਾ ਸੀ ਟਿਕਾਣੇ ਸਿਰ ਪੁਜ ਗਏ । ਭਾਵੇਂ ਉਨ੍ਹਾਂ ਉਤਨੇ ਵਕਤ ਵਿਚ ਅੰਗਰੇਜ਼ੀ ਫ਼ੌਜਾਂ ਨਾਲੋਂ ਦੁਗਣਾ ਰਸਤਾ ਕੱਟਿਆ ਪਰ ਫੇਰ ਭੀ ਉਨ੍ਹਾਂ ਉੱਤੇ ਦੋਸ਼ ਲਾਇਆ ਗਿਆ ਕਿ ਉਹ ਜਾਣ ਬੁਝ ਕੇ ਪਿੱਛੇ ਹਟੇ ਰਹੇ ਹਨ । ਅੰਗਰੇਜ਼ੀ ਅਫ਼ਸਰਾਂ ਦੇ ਇਸ ਰਾਜਸੀ ਤੇ ਸੁਆਰਥੀ ਝੂਠ ਦਾ ਪਾਜ ਖੋਹਲਦਾ ਹੋਇਆ ਮੇਜਰ ਜਨਰਲ ਸਰ ਹਰਬਰਟ ਐਡਵਰਡਸ ਆਪਣੀ ਇਕ ਲਿਖਤ ਵਿਚ ਪੁੱਛਦਾ ਹੈ ਕਿ ਇਸ ਵਿਚ 'ਜਾਣ ਬੁਝ ਕੇ ਪਿੱਛੇ ਹਟੇ ਰਹੇ' ਵਾਲੀ ਗੱਲ ਹੈ ਕਿੱਥੇ ? ਅੱਗੇ ਚੱਲ ਕੇ ਉਹ ਇਕ ਹੋਰ ਸਵਾਲ ਕਰਦਾ ਹੈ ਕਿ ਅੰਗਰੇਜ਼ੀ ਫ਼ੌਜ ਦਾ ਕੀ ਹਾਲ ਹੁੰਦਾ ਜੇ ਕਿਧਰੇ ਸਿੱਖ ਦੂਸਰੇ ਰਾਹ ਵਲ ਨਾ ਜਾਂਦੇ ਅਤੇ ਦੁਸ਼ਮਣ ਦੀ ਇਕ ਬੜੀ ਭਾਰੀ ਗਿਣਤੀ ਨੂੰ ਆਪਣੀ ਵਲ ਨਾ ਖਿੱਚ ਲੈਂਦੇ ? ਅੰਗਰੇਜ਼ਾਂ ਲਈ ਇਕ ਹੋਰ ਹਾਰ ਤੇ ਘਲੂਘਾਰਾ । ਇਹ ਹੀ ਨਹੀਂ ਬਲਕਿ ਜਨਰਲ ਪੌਲਕ ਨੇ ਆਪਣੀ 9 ਅਪ੍ਰੈਲ ਦੀ ਸਰਕਾਰੀ ਡਿਸਪੈਚ ਵਿਚ ਸਿੱਖਾਂ ਦੇ ਕੰਮ ਦਾ ਜ਼ਿਕਰ ਤਕ ਨਾ ਕੀਤਾ । ਗਵਰਨਰ ਜਨਰਲ ਲਾਰਡ ਐਲਨਬਰਾ ਨੇ ਆਪਣੀ 19 ਅਪਰੈਲ ਦੀ ਸੂਚਨਾ ਵਿਚ ਇਸ ਘਾਟੇ ਨੂੰ

ਪੂਰਾ ਕਰਦੇ ਹੋਏ ਲਿਖਿਆ :

"ਗਵਰਨਰ ਜਨਰਲ ਮਹਾਰਾਜਾ ਸ਼ੇਰ ਸਿੰਘ ਦੀਆਂ ਫ਼ੌਜਾਂ ਦੇ ਕੰਮ ਸੰਬੰਧੀ ਆਪਣੀ ਪੂਰੀ-ਪੂਰੀ ਤਸੱਲੀ ਪਰਗਟ ਕਰਨਾ ਜ਼ਰੂਰੀ ਸਮਝਦਾ ਹੈ ਅਤੇ ਦੱਰੇ ਉੱਤੇ ਹੱਲਾ ਕਰਨ ਵਿਚ ਸਿੱਖਾਂ ਦਾ ਭੀ ਉਤਨਾ ਹੀ ਨੁਕਸਾਨ ਹੋਇਆ ਜਿਤਨਾ ਕਿ ਸਰਕਾਰ ਅੰਗਰੇਜ਼ੀ ਦਾ। ਗਵਰਨਰ ਜਨਰਲ ਨੇ ਮਹਾਰਾਜੇ ਦੇ ਦਰਬਾਰ ਵਿਚ ਆਪਣੇ ਏਜੰਟ ਨੂੰ ਹਦਾਇਤ ਕਰ ਦਿੱਤੀ ਹੈ ਕਿ ਓਹ ਸਿੱਖਾਂ ਦੀ ਬਹਾਦੁਰੀ ਸੰਬੰਧੀ ਮਹਾਰਾਜੇ ਨੂੰ ਵਧਾਈ ਦੇ ਦੇਵੇ।"

21 ਅਪ੍ਰੈਲ ਨੂੰ ਉਸ ਨੇ ਬਨਾਰਸ ਤੋਂ ਇੰਗਲਿਸਤਾਨ ਦੀ ਮਲਕਾ ਨੂੰ ਲਿਖਿਆ :

"ਸਿੱਖ ਫੌਜ ਨੇ ਅਲੀ ਮਸਜਿਦ ਨੂੰ ਜਾਣ ਵਾਲੇ ਦੂਸਰੇ ਦੱਰੇ ਰਾਹੀਂ ਹਿੰਦੁਸਤਾਨੀ ਫੌਜ ਨੂੰ ਸਹਾਇਤਾ ਦਿੱਤੀ। ਸਿੱਖ ਹਕੂਮਤ ਦੀ ਨੇਕ ਨੀਅਤੀ ਉੱਤੇ ਸ਼ੱਕ ਕਰਨ ਲਈ ਕੋਈ ਵਜਾ ਨਹੀਂ।"

ਇਸ ਤੋਂ ਬਾਦ 30 ਜੂਨ ਨੂੰ ਜਰਨੈਲ ਗੁਲਾਬ ਸਿੰਘ ਪੋਹੂਵਿੰਡੀਏ ਦੀ ਕਮਾਨ ਹੇਠਾਂ ਪੰਜ ਹਜ਼ਾਰ ਆਦਮੀਆਂ ਨੇ ਅਲੀ ਮਸਜਿਦ ਤੋਂ ਜਲਾਲਾਬਾਦ ਨੂੰ ਕੂਚ ਕੀਤਾ ਜਿੱਥੇ ਕਿ ਓਹ 10 ਜੁਲਾਈ ਨੂੰ ਪੁੱਜੇ। ਉਨ੍ਹਾਂ ਦਾ ਇਕ ਛੋਟਾ ਦਸਤਾ ਤਾਂ ਕਾਬੁਲ ਤਕ ਗਿਆ, ਬਾਕੀਆਂ ਨੇ ਨੀਮਕ ਅਤੇ ਗੰਡਮਕ ਦੀਆਂ ਆਵਾਜਾਈ ਦੀਆਂ ਚੌਕੀਆਂ ਕਾਇਮ ਕੀਤੀਆਂ ਤੇ ਸੰਭਾਲੀ ਰੱਖੀਆਂ। ਪਰ ਕਾਬੁਲ ਤੋਂ ਲਿਖੀ ਹੋਈ ਹੈਨਰੀ ਲਾਰੰਸ ਦੀ 19 ਸਤੰਬਰ ਦੀ ਚਿੱਠੀ ਤੋਂ ਪਤਾ ਲਗਦਾ ਹੈ ਕਿ ਅੰਗਰੇਜ਼ੀ ਕੈਂਪ ਵਿਚ ਸਿੱਖਾਂ ਦੇ ਵਿਰੁਧ ਪੱਖ-ਪਾਤ ਇਤਨਾ ਜ਼ਿਆਦਾ ਸੀ ਕਿ ਉਨ੍ਹਾਂ ਨੂੰ ਬਹੁਤਾ ਕੁਝ ਕਰਨ ਦਾ ਮੌਕਾ ਘੱਟ ਹੀ ਦਿੱਤਾ ਗਿਆ - ਸ਼ਾਇਦ ਇਸ ਲਈ ਕਿ ਕਿਤੇ ਉਨ੍ਹਾਂ ਦੇ ਕਾਰਨਾਮਿਆਂ ਦੇ ਟਾਕਰੇ ਤੇ ਅੰਗਰੇਜ਼ਾਂ ਦੀ ਬਹਾਦੁਰੀ ਮਾਤ ਨਾ ਪੈ ਜਾਏ।

ਕਰਨਲ ਰਿਚਮੰਡ ਨੇ ਜੋ ਤਾਜ਼ੀਨ ਦੇ ਅਸਥਾਨ ਤੇ ਚੰਡੋਲ ਦੀ ਕਮਾਨ ਕਰ ਰਿਹਾ ਸੀ ਮਹਿਸੂਸ ਕੀਤਾ ਕਿ ਨਿਆਏ ਇਸ ਗੱਲ ਦੀ ਮੰਗ ਕਰਦਾ ਹੈ ਕਿ ਕਪਤਾਨ ਲਾਰੰਸ ਦੇ ਹੁਕਮ ਹੇਠਾਂ ਸਿੱਖ ਫ਼ੌਜ ਦੇ ਦਸਤੇ ਵਲੋਂ ਮਿਲੀ ਯੋਗ ਸਹਾਇਤਾ ਦਾ ਇਕਬਾਲ ਕੀਤਾ ਜਾਏ। ਜਰਨਲ ਪੌਲਕ ਨੇ ਆਪਣੇ 14 ਸਤੰਬਰ ਦੇ ਚਾਲਾਨ-ਪੱਤਰ ਵਿਚ ਇਸ ਗੱਲ ਨੂੰ ਪਰਵਾਣ ਕਰਦੇ ਹੋਇਆਂ ਲਿਖਿਆ :

"ਕਪਤਾਨ ਲਾਰੰਸ ਦੀ ਯੋਗ ਅਗਵਾਈ ਵਿਚ ਸਰਕਾਰ ਲਾਹੌਰ ਦੇ ਫੌਜੀ ਦਸਤੇ ਨੇ ਤੋਪਾਂ ਖਿੱਚਣ, ਪਹਾੜੀ ਟੀਸੀਆਂ ਸੰਭਾਲੀ ਰੱਖਣ ਅਤੇ ਪਛਵਾੜੇ ਦੀ ਰਾਖੀ ਕਰਨ ਵਿਚ ਸਦਾ ਹੀ ਖਿੜੇ ਮੱਥੇ ਸਾਡੀ ਸਹਾਇਤਾ ਕੀਤੀ ਹੈ। ਹਫ਼ਤ-ਖੇਲ ਦੀ ਪਹਾੜੀ ਉੱਤੇ ਚੜ੍ਹਨ ਵੇਲੇ ਅਤੇ ਤਾਜ਼ੀਨ ਵਿਚ ਜਿੱਤੀਆਂ ਹੋਈਆਂ ਥਾਵਾਂ ਉੱਤੇ ਕਾਬੂ ਰੱਖਣ ਲਈ ਉਨ੍ਹਾਂ ਦੀਆਂ ਲੰਮੀਆਂ ਜੰਜ਼ੈਲਾਂ ਨੇ ਬੜਾ ਭਾਰੀ ਕੰਮ ਕੀਤਾ ਹੈ।"

ਪਰ ਉਨ੍ਹੀਵੀਂ ਸਦੀ ਦੇ ਪੰਜਵੇਂ ਦੱਹਾਕੇ ਵਿਚ ਕਿਰਤਘਣਤਾ ਤੇ ਵਿਸਾਹਘਾਤ ਨੇ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦਾ ਰੂਪ ਧਾਰਿਆ ਹੋਇਆ ਸੀ। ਹਕੂਮਤ ਦੇ ਨਸ਼ੇ ਅਤੇ ਤਾਕਤ ਦੇ ਘੁਮੰਡ ਵਿਚ ਆਪਣੇ ਮਤਲਬ ਲਈ ਉਹ ਅੰਨ੍ਹੇ ਬੋਲੇ ਹੋ ਰਹੇ ਸਨ। ਐਨ ਉਸ ਵੇਲੇ ਜਿਸ ਵੇਲੇ ਕਿ ਸਿੱਖ ਰਾਜ ਦੇ ਪੰਦਰਾਂ ਹਜ਼ਾਰ ਸਿਪਾਹੀ ਦੱਰਾ ਖੈਬਰ ਦੀਆਂ ਤੰਗ ਖੂਨੀ ਪਹਾੜੀਆਂ ਵਿਚ ਉਨ੍ਹਾਂ ਲਈ ਜਾਨਾਂ

ਹੂਲ ਕੇ ਲੜ ਰਹੇ ਸਨ, ਪਹਾੜੀ ਟੀਸੀਆਂ ਨੂੰ ਕਾਬੂ ਰਖ ਰਹੇ ਸਨ, ਅਫ਼ਗ਼ਾਨਿਸਤਾਨ ਵਿਚ ਉਨ੍ਹਾਂ ਦੀ ਫੌਜ ਦੇ ਪਿਛਵਾੜੇ ਦੀ ਰਾਖੀ ਕਰ ਰਹੇ ਸਨ ਅਤੇ ਹੋਰ ਹਰ ਪ੍ਰਕਾਰ ਸਹਾਇਤਾ ਦੇ ਰਹੇ ਸਨ, ਸਰਕਾਰ ਅੰਗਰੇਜ਼ੀ ਸਿੱਖਾਂ ਦੀ ਤਾਕਤ ਨੂੰ ਦਬਾਉਣ ਲਈ ਫ਼ੀਰੋਜ਼ਪੁਰ ਵਿਚ ਤੀਸਰੀ ਰੀਜ਼ਰਵ ਫੌਜ ਜਮਾ ਕਰ ਰਹੀ ਸੀ ਜੋ ਉਨ੍ਹਾਂ ਦੇ ਦਿਲੀ ਮਿੱਤਰ ਮਹਾਰਾਜਾ ਸ਼ੇਰ ਸਿੰਘ ਦੇ ਦੇਸ ਉੱਤੇ ਧਾਵਾ ਬੋਲਣ ਲਈ ਭੀ ਤਿਆਰ ਸੀ ।

## ਪੰਜਾਬ ਉੱਤੇ ਕਬਜ਼ੇ ਦੀਆਂ ਤਜਵੀਜ਼ਾਂ

ਮਾਲੂਮ ਹੁੰਦਾ ਹੈ ਕਿ ਪੰਜਾਬ ਉੱਤੇ ਅੰਗਰੇਜ਼ਾਂ ਦੇ ਕਬਜ਼ਾ ਕਰਨ ਦੀਆਂ ਤਜਵੀਜ਼ਾਂ ਚੋਖਾ ਚਿਰ ਪਹਿਲਾਂ ਦੀਆਂ ਬਣ ਰਹੀਆਂ ਸਨ । ਅਪ੍ਰੈਲ-ਮਈ 1841 ਵਿਚ ਜਦ ਕਿ ਅੰਗਰੇਜ਼ਾਂ ਨੂੰ ਅਫ਼ਗਾਨਿਸਤਾਨ ਵਿਚ ਗਿਆਂ ਨੂੰ ਅਠਾਰਾਂ ਮਹੀਨੇ ਹੋ ਗਏ ਸਨ ਅਤੇ ਉਨ੍ਹਾਂ ਦਾ ਦਬਦਬਾ ਪੂਰੀ ਤਰ੍ਹਾਂ ਬੈਠ ਗਿਆ ਸੀ, ਮਿਸਿਜ਼ ਹੈਨਰੀ ਲਾਰੰਸ ਨੇ ਸੁਭਾਥੂ ਤੋਂ 26 ਮਈ ਸਨ 1841 ਨੂੰ ਮਿਸਿਜ਼ ਕੈਮਰਨ ਨੂੰ ਲਿਖਿਆ ਸੀ ਕਿ 'ਲੜਾਈਆਂ ਤੇ ਲੜਾਈ ਦੀਆਂ ਅਫਵਾਹਾਂ ਸਾਰੇ ਪਾਸੀਂ ਸੁਣੀਂਦੀਆਂ ਹਨ ਪਰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਦਿਸਦਾ ਕਿ ਅਗਲੇ ਸਿਆਲ ਵਿਚ ਪੰਜਾਬ ਉੱਤੇ ਕਬਜ਼ਾ ਕਰਨ ਦੇ ਢੇਰ ਚਿਰ ਤੋਂ ਲਟਕਦੇ ਆ ਰਹੇ ਸਵਾਲ ਦਾ ਫੈਸਲਾ ਹੋ ਜਾਏਗਾ ਅਤੇ ਕੁਝ ਭੀ ਹੋਵੇਗਾ ਉਸ ਵਿਚ ਫੌਜੀ ਜਾਂ ਸਿਵਲੀਅਨ ਹੈਸੀਅਤ ਵਿਚ ਹਿੱਸਾ ਲੈਣ ਲਈ ਹੈਨਰੀ ਨੂੰ ਬੁਲਾਇਆ ਜਾਏਗਾ ।' 5 ਜੂਨ ਦੀ ਚਿੱਠੀ ਵਿਚ ਫੇਰ ਲਿਖਿਆ ਕਿ ਕਿਸੇ ਗੱਲ ਦਾ ਇਲਾਨ ਤਾਂ ਹਾਲ ਤਕ ਨਹੀਂ ਹੋਇਆ ਪਰ ਹੈਨਰੀ ਦਾ ਖਿਆਲ ਹੈ ਕਿ ਪੰਜਾਬ ਲਈ ਫੌਜ ਤਿੰਨ ਹਿੱਸਿਆਂ ਵਿਚ ਵੰਡੀ ਜਾਏਗੀ । ਵੱਡਾ ਹਿੱਸਾ ਸਾਡੇ ਵੱਡੇ ਅਫ਼ਸਰ ਮਿਸਟਰ ਕਲਾਰਕ ਨਾਲ ਜਾਏਗਾ ਅਤੇ ਬਾਕੀ ਦੇ ਹੈਨਰੀ ਅਤੇ ਫ਼ੀਰੋਜ਼ਪੁਰ ਵਿਚ ਕੰਮ ਕਰ ਰਹੇ ਇੰਜੀਨੀਅਰ ਅਫ਼ਸਰ ਮਿਸਟਰ ਕਨਿੰਘਮ ਨਾਲ ।

ਅਕਤੂਬਰ 1841 ਵਿਚ ਅਮਨ-ਅਮਾਨ ਕਾਇਮ ਕਰਨ ਦੇ ਬਹਾਨੇ ਪੰਜਾਬ ਵਿਚ ਦਾਖਲ ਹੋਣ ਦੀ ਸਲਾਹ ਕੀਤੀ । ਜੌਨ ਲਡਲੋ ਲਿਖਦਾ ਹੈ ਕਿ ਸਤਲੁਜ ਦੇ ਅੰਗਰੇਜ਼ੀ ਏਜੰਟ ਨੇ ਤਜ਼ਵੀਜ ਕੀਤੀ ਕਿ ਲਾਹੌਰ ਵਿਚ ਅਮਨ ਕਾਇਮ ਕਰਨ ਲਈ ਬਾਰਾਂ ਹਜ਼ਾਰ ਫ਼ੌਜ ਨਾਲ ਚੜ੍ਹਾਈ ਕੀਤੀ ਜਾਏ ਅਤੇ ਕਲਕੱਤੇ ਦੇ ਅਖਬਾਰ ਪੰਜਾਬ ਫ਼ਤਿਹ ਕਰਨ ਦੀਆਂ ਵਿਉਂਤਾਂ ਨਾਲ ਉਛਲਣ ਲੱਗ ਪਏ । ਇਸ ਵੇਲੇ ਹੈਨਰੀ ਲਾਰੰਸ ਬੀਮਾਰ ਹੋਣ ਕਰਕੇ ਛੁੱਟੀ ਤੇ ਸੀ । ਉਸ ਨੇ ਓਸੇ ਹਾਲਤ ਵਿਚ ਹੀ ਪੰਜਾਬ ਦੀ ਮੁਹਿੰਮ ਲਈ ਅੰਗਰੇਜ਼ੀ ਏਜੰਟ ਮਿਸਟਰ ਜਾਰਜ ਕਲਾਰਕ ਨੂੰ 28 ਅਕਤੂਬਰ ਦੀ ਚਿਠੀ ਵਿਚ ਆਪਣੀ ਸੇਵਾ ਪੇਸ਼ ਕਰ ਦਿੱਤੀ ।

ਪਰ ਇਸ ਵੇਲੇ ਅਸਮਾਨੋਂ ਬਿੱਜ ਆ ਪਈ ਤੇ ਅਫ਼ਗ਼ਾਨਿਸਤਾਨ ਵਿਚ ਬੀਤੇ ਘਲੂਘਾਰੇ ਕਰਕੇ ਪੰਜਾਬ ਸੰਬੰਧੀ ਅੰਗਰੇਜ਼ਾਂ ਦੀਆਂ ਸਾਰੀਆਂ ਵਿਉਂਤਾਂ ਧਰੀਆਂ ਧਰਾਈਆਂ ਰਹਿ ਗਈਆਂ ਬਲਕਿ ਅੰਗਰੇਜ਼ ਮਹਾਰਾਜਾ ਸ਼ੇਰ ਸਿੰਘ ਪਾਸੋਂ ਸਹਾਇਤਾ ਮੰਗਣ ਲਈ ਮਜ਼ਬੂਰ ਹੋ ਗਏ । ਜੌਨ ਕੇ ਦੇ ਕਥਨ ਅਨੁਸਾਰ ਮਹਾਰਾਜਾ ਸ਼ੇਰ ਸਿੰਘ ਨੇ ਆਪਣਾ ਬਚਨ ਤੋੜ ਨਿਭਾਇਆ ਅਤੇ ਆਪਣੇ ਪਿਤਾ ਅਤੇ ਭਾਈ ਦੀਆਂ ਰਿਵਾਇਤਾਂ ਅਨੁਸਾਰ ਅਫ਼ਗ਼ਾਨਿਸਤਾਨ ਦੀ ਮੁਹਿੰਮ ਵਿਚ ਜਨਰਲ ਪੌਲਕ ਤੇ ਕਰਨਲ ਮੈਕਿਸਨ ਦੀ ਪੂਰੀ ਪੂਰੀ ਸਹਾਇਤਾ ਕਰਨ ਲਈ ਗੁਲਾਬ ਸਿੰਘ ਦੇ ਨਾਉਂ ਹੁਕਮ ਜਾਰੀ

ਕਰ ਦਿੱਤੇ । ਇਸ ਸਹਾਇਤਾ ਦਾ ਜ਼ਿਕਰ ਉੱਪਰ ਕੀਤਾ ਜਾ ਚੁੱਕਾ ਹੈ ।

## *ਪੰਜਾਬ ਦੇ ਅਫ਼ਸਰਾਂ ਨੂੰ ਵਿਗਾੜਨ ਤੇ ਫਾਹੁਣ ਦੇ ਜਤਨ*

ਪਰ ਅੰਗਰੇਜ਼ ਨੀਤਕ ਆਪਣੇ ਸੁਆਰਥ ਲਈ ਅੰਨ੍ਹੇ ਹੋ ਰਹੇ ਸਨ । ਉਨ੍ਹਾਂ ਨੇ ਮਿੱਤਰਤਾ ਤੇ ਕਿਰਤੱਗਤਾ ਦੇ ਸਭ ਭਾਵ ਛਿੱਕੇ ਤੇ ਟੰਗ ਛੱਡੇ ਸਨ । ਇਕ ਪਾਸੇ ਮਹਾਰਾਜਾ ਸ਼ੇਰ ਸਿੰਘ ਔਖੇ ਵੇਲੇ ਖੁਲ੍ਹੇ ਦਿਲ ਉਨ੍ਹਾਂ ਦੀ ਸਹਾਇਤਾ ਕਰ ਰਿਹਾ ਸੀ ਦੂਸਰੇ ਪਾਸੇ ਅੰਗਰੇਜ਼ ਨੀਤਕ ਉਸ ਦੇ ਰਾਜ ਦੇ ਟੁਕੜਿਆਂ ਦੇ ਵਾਇਦੇ ਦੇ ਕੇ ਉਸ ਦੇ ਅਫ਼ਸਰਾਂ ਨੂੰ ਆਪਣੇ ਵਲ ਭਰਮਾ ਰਹੇ ਸਨ ।

ਮੇਜਰ ਜਨਰਲ ਸਰ ਹਰਬਰਟ ਐਡਵਰਡਸ ਲਿਖਦਾ ਹੈ ਕਿ ਜਿਸ ਗੁਲਾਬ ਸਿੰਘ ਨੂੰ ਮਹਾਰਾਜਾ ਸ਼ੇਰ ਸਿੰਘ ਨੇ ਅੰਗਰੇਜ਼ਾਂ ਦੀ ਸਹਾਇਤਾ ਲਈ ਨਿਯਤ ਕੀਤਾ ਸੀ ਉਸ ਨਾਲ ਸਿੰਧੋਂ ਪਾਰ ਪਹਿਲੀ ਮੁਲਾਕਾਤ ਤੋਂ ਬਾਦ ਹੈਨਰੀ ਲਾਰੰਸ ਨੂੰ ਫੁਰਨਾ ਫੁਰਿਆ ਕਿ ਰਾਜਾ ਧਿਆਨ ਸਿੰਘ ਤੇ ਗੁਲਾਬ ਸਿੰਘ ਨੂੰ ਜੋ ਪੰਜਾਬ ਵਿਚ ਸਹਾਇਤਾ ਦੇ ਸਕਦੇ ਹਨ ਸਹਾਇਤਾ ਦੇ ਬਦਲੇ ਕੁਝ ਲਾਲਚ ਦਾ ਵਾਇਦਾ ਦੇਣਾ ਚਾਹੀਦਾ ਹੈ । ਸਰ ਹੈਨਰੀ ਨੇ ਕਿਹਾ ਕਿ ਸਾਨੂੰ ਰਾਜਾ ਗੁਲਾਬ ਸਿੰਘ ਅਤੇ ਜਰਨੈਲ ਅਵਿਤਾਬਿਲੇ ਵਰਗੇ ਆਦਮੀਆਂ ਦੀ ਲੋੜ ਹੈ । ਇਨ੍ਹਾਂ ਨੂੰ ਨਿਜ-ਸੁਆਰਥ ਦੇ ਵਾਇਦੇ ਦੇ ਕੇ ਆਪਣੀ ਵਲ ਕਰ ਲੈਣਾ ਚਾਹੀਦਾ ਹੈ । ਰਾਜਿਆਂ (ਧਿਆਨ ਸਿੰਘ ਤੇ ਗੁਲਾਬ ਸਿੰਘ) ਨੂੰ ਉਨ੍ਹਾਂ ਦੇ ਅੱਜ ਕਲ ਦੇ ਅਤੇ ਹੋਰ ਵਧ ਇਲਾਕਿਆਂ ਦਾ ਵਾਇਦਾ ਦੇਣਾ ਚਾਹੀਦਾ ਹੈ । ਜਰਨੈਲ ਅਵਿਤਾਬਿਲੇ ਨੂੰ ਆਪਣੀ ਜਾਇਦਾਦ ਨਾਲ ਲੈ ਜਾਣ ਦੀ ਆਗਿਆ ਕਾਫੀ ਹੋਵੇਗੀ ਅਤੇ ਸਾਡੀ ਸਹਾਇਤਾ ਕਰਨ ਵਾਲੇ ਦੂਸਰੇ ਸਰਦਾਰਾਂ ਨਾਲ ਵਖਰਾ ਤੇ ਖਾਸ ਪਿਆਰ ਦਾ ਸਲੂਕ ਉਨ੍ਹਾਂ ਨੂੰ ਸਾਡੀ ਵਲ ਪਰੇਰਨਾ ਕਰੇਗਾ ।

ਇਹ ਸੀ ਨੇਕ ਨੀਅਤ ਨਾਲ ਅਫ਼ਗ਼ਾਨਿਸਤਾਨ ਦੀ ਮੁਹਿੰਮ ਵਿਚ ਅੰਗਰੇਜ਼ਾਂ ਦੀ ਸਹਾਇਤਾ ਕਰਨ ਵਾਲੇ ਭੋਲੇ ਮਹਾਰਾਜਾ ਸ਼ੇਰ ਸਿੰਘ ਦੇ ਵਿਰੁਧ ਉਸ ਦੀ ਹਕੂਮਤ ਦੇ ਵੱਡੇ ਅਫ਼ਸਰਾਂ ਨੂੰ ਖਰੀਦ ਕੇ ਪੰਜਾਬ ਵਿਚ ਅੰਗਰੇਜ਼ੀ ਸਾਜਸ਼ ਦਾ ਕਾਰੀ ਮੁੱਢ । ਇਸ ਸਾਜਸ਼ ਨੇ ਰਾਜਾ ਧਿਆਨ ਸਿੰਘ ਤੇ ਗੁਲਾਬ ਸਿੰਘ ਨੂੰ ਪੰਜਾਬ ਰਾਜ ਦੀਆਂ ਵੰਡੀਆਂ ਪਾਉਣ ਲਈ ਹੀ ਨਹੀਂ ਸ਼ਹਿ ਦਿੱਤੀ ਬਲਕਿ ਰਾਜ-ਘਰਾਣੇ ਨੂੰ ਉਲਟਾਉਣ ਅਤੇ ਖਤਮ ਕਰਨ ਲਈ ਭੀ ਕਪਟ ਪੜ੍ਹਾ ਦਿੱਤੇ । ਇਸ ਨੇ ਪਿੱਛੋਂ ਜਾ ਕੇ ਪੂਰਬੀਏ ਮਿੱਸਰ ਤੇਜ ਸਿੰਘ ਅਤੇ ਮਿੱਸਰ ਲਾਲ ਸਿੰਘ ਨਾਲ ਭੀ ਅੰਗਰੇਜ਼ੀ ਸਾਜਸ਼ਾਂ ਦਾ ਰਾਹ ਖੋਲ੍ਹ ਦਿੱਤਾ ਜਿਨ੍ਹਾਂ ਦੀ ਗੱਦਾਰੀ ਨੇ 1845-46 ਦੀ ਲੜਾਈ ਵਿਚ ਪੰਜਾਬ ਰਾਜ ਦਾ ਭੱਠਾ ਹੀ ਬਠਾ ਦਿੱਤਾ ।

ਇਕ ਪਾਸੇ ਹੈਨਰੀ ਲਾਰੰਸ ਪੰਜਾਬ ਦੇ ਵੱਡੇ ਸਰਦਾਰਾਂ ਨੂੰ ਖਰੀਦ ਲੈਣ ਦੇ ਸੁਝਾਓ ਦੇ ਰਿਹਾ ਸੀ ਦੂਸਰੇ ਪਾਸੇ ਪੋਲੀਟੀਕਲ ਏਜੰਟ ਮਿਸਟਰ ਕਲਾਰਕ ਰਾਜਾ ਧਿਆਨ ਸਿੰਘ ਦੇ ਵਿਰੁਧ ਮਹਾਰਾਜੇ ਦਾ ਪੱਖ ਪੂਰਨ ਲਈ ਲਾਹੌਰ ਜਾ ਪੁੱਜਾ । ਇਹ ਸੀ ਚਾਲਾਕੀ ਸਰਦਾਰਾਂ ਨੂੰ ਰਾਜ ਦੇ ਵਿਰੁਧ ਉਕਸਾਉਣ ਅਤੇ ਮਹਾਰਾਜੇ ਨੂੰ ਆਪਣੇ ਸਰਦਾਰਾਂ ਦੇ ਵਿਰੁਧ ਕਰਨ ਦੀ - ਚੋਰਾਂ ਨੂੰ ਹੱਲਾ ਸ਼ੇਰੀ ਦੇਣੀ ਪਾੜ ਲਾਉਣ ਲਈ ਤੇ ਘਰ ਵਾਲੇ ਨੂੰ ਕਹਿਣਾ ਕਿ ਸੁਚੇਤ ਰਹੋ । ਇਸ ਪ੍ਰਕਾਰ ਦੀ ਹਥ-ਫੇਰੀ ਹੀ ਜ਼ੁਮੇਵਾਰ ਠਹਿਰਾਈ ਜਾ ਸਕਦੀ ਹੈ ਸੰਧਾਵਾਲੀਏ ਸਰਦਾਰਾਂ ਦੇ ਹੱਥੋਂ, ਇਕ ਪਾਸੇ ਮਹਾਰਾਜਾ ਸ਼ੇਰ ਸਿੰਘ ਤੇ

ਕੰਵਰ ਪਰਤਾਪ ਸਿੰਘ ਦੇ ਕਤਲਾਂ ਦੀ ਅਤੇ ਦੂਸਰੇ ਪਾਸੇ ਖ਼ੁਦ ਰਾਜਾ ਧਿਆਨ ਸਿੰਘ ਦੇ ਮਾਰੇ ਜਾਣ ਦੀ।

### *ਲਾਰਡ ਔਕਲੈਂਡ ਦੀ ਵਾਪਸੀ*

ਅਫ਼ਗ਼ਾਨਿਸਤਾਨ ਦੀ ਲੜਾਈ ਨੇ ਇੰਗਲਿਸਤਾਨ ਦੇ ਨਿਆਇ-ਦਿਲ ਲੋਕਾਂ ਅਤੇ ਈਸਟ ਇੰਡੀਆ ਕੰਪਨੀ ਦੇ ਡਾਇਰੈਕਟਰਾਂ ਦੇ ਬੋਰਡ ਦਾ ਦਿਲ ਖੱਟਾ ਕਰ ਦਿੱਤਾ ਸੀ। ਇਹ ਲੜਾਈ ਕੁਝ ਐਸੇ ਨਾਮਵਰੀ ਦੇ ਭੁਖੇ ਤੇ ਬਦਨੀਅਤ ਲੋਕਾਂ ਦੀ ਮੰਦ-ਇੱਛਾ ਦੀ ਘਾੜਤ ਸੀ ਜਿਨ੍ਹਾਂ ਨੇ ਲਾਰਡ ਔਕਲੈਂਡ ਦੇ ਆਲੇ ਦੁਆਲੇ ਝੁਰਮਟ ਪਾਇਆ ਹੋਇਆ ਸੀ। ਜੌਨ ਲੱਡਲੋ ਦੇ ਕਥਨ-ਅਨੁਸਾਰ ਇਸ ਬੇ-ਹਯਾ ਅੱਤਿਆਚਾਰ ਨਾਲੋਂ ਵੱਧ ਕੌਮਾਂਤਰੀ ਕਾਨੂੰਨਾਂ ਦੀ ਕਦੀ ਮਿੱਟੀ ਪਲੀਤ ਨਹੀਂ ਹੋਈ। ਇਸ ਨੇ ਇੰਗਲਿਸਤਾਨ ਦੇ ਫੌਜੀ ਰੁਹਬ ਨੂੰ ਹੀ ਸੱਟ ਨਹੀਂ ਸੀ ਮਾਰੀ ਬਲਕਿ ਇੰਗਲਿਸਤਾਨ ਦੇ ਲੋਕਾਂ ਨੂੰ ਭੀ ਸੰਸਾਰ ਦੀਆਂ ਨਜ਼ਰਾਂ ਵਿਚ ਹੌਲਾ ਪਾ ਦਿੱਤਾ ਸੀ।

### *ਲਾਰਡ ਐਲਨਬਰਾ ਦੀ ਪਸਾਰਕ ਨੀਤੀ*

ਲਾਰਡ ਐਲਨਬਰਾ ਲਾਰਡ ਔਕਲੈਂਡ ਨਾਲੋਂ ਕੋਈ ਘੱਟ ਜੰਗ-ਬਾਜ਼ ਨਹੀਂ ਸੀ। ਲਾਰਡ ਕੌਲਚੈਸਟਰ ਦੀ ਰਾਏ ਵਿਚ ਲਾਰਡ ਐਲਨਬਰਾ ਦੇ ਦਿਲ ਵਿਚ ਇਕ ਬੜਾ ਫ਼ੌਜੀ-ਨੀਤੱਗ ਬਣਨ ਦੀ ਲਾਲਸਾ ਸੀ ਅਤੇ ਜੌਨ ਮਰੇ ਅਨੁਸਾਰ ਉਸ ਵਿਚ ਬੜਾ ਘਾਟਾ ਇਹ ਸੀ ਕਿ ਉਹ ਫੌਜੀ ਦਿਖਾਵੇ ਦਾ ਬੜਾ ਸ਼ੌਕੀਨ ਸੀ। ਉਹ ਅੱਗੇ ਵਧੀ ਚਲੋ ਦੀ ਨੀਤੀ ਵਾਲਾ ਬੰਦਾ ਸੀ ਅਤੇ ਉਸ ਲਈ ਹੋਰ ਇਲਾਕਿਆਂ ਉੱਤੇ ਕਬਜ਼ੇ ਕਰਨ ਦਾ ਕੋਈ ਹੱਦ ਬੰਨਾ ਨਹੀਂ ਸੀ। ਉਹ ਪਰਗਟ ਤਾਂ ਇੱਛਾ ਅਮਨ ਦੀ ਕਰਦਾ ਸੀ ਪਰ ਲੱਗਾ ਸਾਰਾ ਸਮਾਂ ਲੜਾਈਆਂ ਅਤੇ ਲੜਾਈਆਂ ਦੀ ਤਿਆਰੀ ਵਿਚ ਰਿਹਾ। ਉਸ ਨੇ ਚੀਨ ਵਿਚ ਲੜਾਈ ਲਾ ਦਿੱਤੀ। ਅਫ਼ਗ਼ਾਨਿਸਤਾਨ ਵਿੱਚੋਂ ਦਖਲ ਹਟਾਉਣ ਦੀ ਥਾਂ ਉਸ ਨੇ ਸਰ ਵਿਲੀਅਮ ਨੌਟ ਨੂੰ ਆਗਿਆ ਕੀਤੀ ਕਿ ਉਹ ਕੰਧਾਰੋਂ ਗ਼ਜ਼ਨੀ, ਕਾਬੁਲ ਤੇ ਪਸ਼ੌਰ ਦੇ ਰਸਤੇ ਪਿੱਛੇ ਹੱਟ ਆਵੇ, ਜਿਸ ਦਾ ਅਸਲੀ ਅਰਥ ਅਫ਼ਗ਼ਾਨਿਸਤਾਨ ਵਿਚ ਪੰਜ ਸੌ ਮੀਲ ਹੋਰ ਅੱਗੇ ਨੂੰ ਵਧਨਾ ਸੀ। ਜਨਰਲ ਪੌਲਕ ਦੀ ਬਦਲਾ-ਲਊ ਫ਼ੌਜ ਦੱਰਾ ਖ਼ੈਬਰ ਤੋਂ ਲੰਘ ਕੇ ਅੱਗੇ ਕਾਬੁਲ ਜਾ ਪੁੱਜੀ ਤੇ ਓਥੋਂ ਅਕਤੂਬਰ-ਨਵੰਬਰ ਵਿਚ ਵਾਪਸ ਮੁੜੀ। ਉਸ ਨੇ ਸਿੰਧ ਉੱਤੇ ਕਬਜ਼ਾ ਕਰ ਲਿਆ ਅਤੇ ਗਵਾਲੀਅਰ ਦੇ ਮਾਮਲੇ ਜਾ ਪੈਰ ਫਸਾਏ। ਉਸ ਨੇ ਬੁੰਦੇਲਖੰਡ ਵਿਚ ਰਾਜਾ ਜੀਤਪੁਰ ਦੇ ਕਿਲੇ ਜਾ ਲਏ ਅਤੇ ਕੈਥਲ ਦੀ ਸਿੱਖ ਰਿਆਸਤ ਜ਼ਬਤ ਕਰ ਲਈ।

ਇਹ ਸਭ ਕੁਝ ਇਕ ਬਾਕਾਇਦਾ ਸੋਚ ਵਿਚਾਰ ਕੇ ਬਣਾਈ ਹੋਈ ਸਕੀਮ ਦੇ ਮੁਤਾਬਕ ਕੀਤਾ ਗਿਆ ਸੀ ਕਿ 'ਜਿਉਂ ਜਿਉਂ ਮੌਕਾ ਲਗਦਾ ਜਾਏ ਹਿੰਦੁਸਤਾਨ ਦੇ ਰਾਜਿਆਂ ਦੇ ਇਲਾਕੇ ਜ਼ਬਤ ਕਰੀ ਚਲੋ।' ਜੌਨ ਸਲਿਵਨ ਕਹਿੰਦਾ ਹੈ ਕਿ 'ਏਸੇ ਨੀਤੀ ਅਨੁਸਾਰ ਅਤੇ ਏਸੇ ਹੀਲੇ ਅਸਾਂ ਰਾਜਿਆਂ ਦੀ ਨਸਲ ਖਤਮ ਕਰਨੀ ਸ਼ੁਰੂ ਕਰ ਦਿੱਤੀ ਹੈ।' ਬਹਾਨਾ ਇਹ ਕਿ ਸਾਡੇ ਇਲਾਕਿਆਂ ਅਤੇ ਆਮਦਨੀ ਵਿਚ ਵਾਧਾ ਹੁੰਦੇ ਜਾਣ ਲਈ ਅਸੀਂ ਹਿੰਦੁਸਤਾਨ ਵਿਚ ਪੁਰਾਤਨ ਸਮਿਆਂ ਤੋਂ ਲੈ ਕੇ ਅੱਜ ਤਕ ਦੇ ਹੋਏ ਰਾਜਿਆਂ ਨਾਲੋਂ ਸਭ ਤੋਂ ਧਨਾਢ ਰਾਜੇ ਬਣ ਜਾਵਾਂਗੇ।

## ਪੰਜਾਬ ਉੱਤੇ ਹੱਲਾ ਕਰਨ ਦੀ ਵਿਉਂਤ

ਪੰਜਾਬ ਸੰਬੰਧੀ ਲਾਰਡ ਐਲਨਬਰਾ ਨੇ ਪਹਿਲੇ ਗਵਰਨਰ ਜਨਰਲਾਂ ਦੀਆਂ ਸਕੀਮਾਂ ਹੀ ਜਾਰੀ ਰੱਖੀਆਂ ਕਿ ਛੇਤੀ ਤੋਂ ਛੇਤੀ ਜਦੋਂ ਭੀ ਦਾਉ ਲੱਗੇ ਕਬਜ਼ਾ ਕਰੀ ਚਲੋ। ਹਿੰਦੁਸਤਾਨ ਦੀ ਗਵਰਨਰ - ਜਨਰਲੀ ਲਈ ਇਸ ਦਾ ਨਾਉਂ ਮਿਥਿਆ ਜਾਣ ਦੇ ਕੁਝ ਦਿਨਾਂ ਦੇ ਅੰਦਰ ਹੀ ਇਸ ਨੇ ਪੰਜਾਬ ਦੇ ਵਿਰੁਧ ਮੁਹਿੰਮ ਦੀਆਂ ਤਿਆਰੀਆਂ ਆਰੰਭ ਦਿੱਤੀਆਂ ਸਨ। ਲਾਰਡ ਫਿਟਜ਼ਰਾਇ ਦੀ ਸਫਾਰਸ਼ ਅਨੁਸਾਰ ਲਾਰਡ ਐਲਨਬਰਾ ਨੇ ਲੈਫਟਿਨੈਂਟ ਡੀਊਰੈਂਡ ਨੂੰ (ਜੋ ਬਾਦ ਵਿਚ ਸਰ ਹੈਨਰੀ ਮੇਰੀਅਨ ਡੀਊਰੈਂਡ ਕਰਕੇ ਪ੍ਰਸਿੱਧ ਹੋਇਆ) ਆਪਣਾ ਇਕ ਏਡੀ-ਕਾਂਗ ਨਿਯਤ ਕੀਤਾ ਅਤੇ 15 ਅਕਤੂਬਰ ਨੂੰ ਫੀਲਡ-ਮਾਰਸ਼ਲ ਡੀਊਕ ਔਫ਼ ਵੈਲਿੰਗਟਨ ਨੂੰ ਲਿਖਿਆ,

"ਮੈਂ ਲਾਰਡ ਫਿਟਜ਼ਰਾਇ ਨੂੰ ਬੇਨਤੀ ਕੀਤੀ ਹੈ ਕਿ ਉਹ ਉਸ (ਲੈਫਟਿਨੈਂਟ ਡੀਊਰੈਂਡ) ਨੂੰ ਝੱਟ-ਪੱਟ ਪੰਜਾਬ ਸੰਬੰਧੀ ਪੂਰੀ ਪੂਰੀ ਵਾਕਫ਼ੀ ਪ੍ਰਾਪਤ ਕਰਨ ਲਈ ਲਾ ਦੇਣ ਤਾਕਿ ਉਹ ਆਪ ਦੇ ਵਿਚਾਰ ਲਈ ਇਸ ਦੇਸ਼ ਸੰਬੰਧੀ ਇਕ ਵਿਸਥਾਰ ਸਹਿਤ ਨੋਟ ਤਿਆਰ ਕਰ ਦੇਵੇ। ਮੈਂ ਆਪ ਦੀ ਰਾਏ ਉਨ੍ਹਾਂ ਆਮ ਅਸੂਲਾਂ ਸੰਬੰਧੀ ਲੈਣ ਦਾ ਚਾਹਵਾਨ ਹਾਂ ਜਿਨ੍ਹਾਂ ਉੱਤੇ ਕਿ ਉਸ ਦੇਸ (ਪੰਜਾਬ) ਦੇ ਵਿਰੁਧ ਮੁਹਿੰਮ ਚਲਾਉਣੀ ਚਾਹੀਦੀ ਹੈ।"

22 ਅਕਤੂਬਰ ਨੂੰ ਇਹ ਨੋਟ ਭੇਜਣ ਤੋਂ ਚਾਰ ਦਿਨ ਪਿੱਛੋਂ 16 ਤਾਰੀਖ ਨੂੰ ਲਾਰਡ ਐਲਨਬਰਾ ਨੇ ਫੀਲਡ-ਮਾਰਸ਼ਲ ਨੂੰ ਲਿਖਿਆ :

"ਇਸ ਵੇਲੇ ਫ਼ੀਰੋਜ਼ਪੁਰ ਦੇ ਲਾਗੇ ਬਾਰਾਂ ਹਜ਼ਾਰ ਆਦਮੀ ਇਕੱਠੇ ਕੀਤੇ ਹੋਏ ਹਨ ਤਾਕਿ ਸਿੱਖਾਂ ਦੀ ਦੇਖ ਭਾਲ ਰੱਖਣ ਅਤੇ ਜੇ ਲੋੜ ਪਵੇ ਤਾਂ ਕੰਮ ਭੀ ਕਰ ਸਕਣ। ਮੇਰੀ ਇੱਛਾ ਇਹ ਸੀ ਕਿ ਇਸ ਅਧੂਰੀ ਭੂਗੋਲਕ ਵਾਕਫ਼ੀ ਦੇ ਆਧਾਰ ਤੇ, ਜੋ ਤੁਹਾਨੂੰ ਦਿੱਤੀ ਜਾ ਸਕਦੀ ਹੈ, ਤੁਸੀਂ ਮੈਨੂੰ ਪੰਜਾਬ ਉੱਤੇ ਹੱਲਾ ਕਰਨ ਦੇ ਵਧੀਆ ਢੰਗ ਪਰ ਆਪਣੀ ਰਾਏ ਦੇ ਸਕੋ।"

## ਸਫ਼ਰੀ ਪੁਲ ਲਈ ਤਿਆਰੀਆਂ

ਆਪਣੀ 2 ਅਪ੍ਰੈਲ ਸੰਨ 1842 ਦੀ ਚਿੱਠੀ ਵਿਚ ਵੈਲਿੰਗਟਨ ਨੇ ਐਲਬਰਾ ਨੂੰ ਲਿਖਿਆ ਕਿ ਪੰਜਾਬ ਦੇ ਵਿਰੁਧ ਮੁਹਿੰਮ ਸੰਬੰਧੀ ਹੋਰ ਕਈ ਪਰਕਾਰ ਦੀਆਂ ਤਿਆਰੀਆਂ ਦੇ ਨਾਲੋ ਨਾਲ ਹੀ ਅੰਗਰੇਜ਼ੀ ਫੌਜ ਦੇ ਪੰਜਾਬ ਵਿਚ ਦਾਖਲ ਹੋਣ ਲਈ ਸਤਲੁਜ ਉੱਤੇ ਪੁਲ ਦਾ ਜ਼ਿਕਰ ਕਰਦੇ ਹੋਏ ਵੈਲਿੰਗਟਨ ਨੇ ਲਿਖਿਆ :

> "ਇਹ ਸਭ ਤੋਂ ਵਧੀਆ ਥਾਂ ਹੈ ਜਿੱਥੇ ਕਿ ਤੁਸੀਂ ਸੌਖੇ ਹੀ ਹੱਲੇ ਲਈ ਚੜ੍ਹਾਈ ਕਰ ਸਕਦੇ ਹੋ। ਮੈਂ ਸਫਾਰਸ਼ ਕਰਦਾ ਹਾਂ ਕਿ ਫੌਜ ਦੇ ਹੋਰ ਸਮਾਨ ਦੇ ਨਾਲੋ ਨਾਲ ਪੁਲ ਬਣਾਉਣ ਲਈ ਬੇੜੀਆਂ ਦਾ ਪਰਬੰਧ ਭੀ ਕਰ ਲਿਆ ਜਾਏ। ਹੋ ਸਕਦਾ ਹੈ ਕਿ ਬਚਾਉ ਦੀ ਕਿਸੇ ਸਕੀਮ ਲਈ ਛੇਤੀ ਦਰਿਆਓਂ ਪਾਰ ਹੋਣਾ ਪੈ ਜਾਏ। ਇਹ ਜ਼ਰੂਰੀ ਹੈ ਕਿ ਉਸ ਵੇਲੇ ਬੇੜੀਆਂ ਇਕੱਠੀਆਂ ਕਰਨ ਵਿਚ ਕੋਈ ਦੇਰ ਨਾ ਲੱਗੇ।"

## *ਪਸ਼ੌਰ ਉੱਤੇ ਕਬਜ਼ੇ ਦੀ ਇੱਛਾ*

ਭਾਵੇਂ ਪਸ਼ੌਰ ਸਿੱਖਾਂ ਦੇ ਰਾਜ ਵਿਚ ਸੀ ਪਰ ਵੈਲਿੰਗਟਨ ਦੀ ਡਾਢੀ ਇੱਛਾ ਸੀ ਕਿ ਉਹ ਅੰਗਰੇਜ਼ੀ ਕਬਜ਼ੇ ਵਿਚ ਲੈ ਲਿਆ ਜਾਏ । 6 ਅਪ੍ਰੈਲ 1842 ਨੂੰ, ਜਦ ਕਿ ਸਿੱਖ ਫੌਜਾਂ ਦੱਰਾ ਖ਼ੈਬਰ ਵਿਚ ਅੰਗਰੇਜ਼ੀ ਰਾਜ ਦੀ ਸਹਾਇਤਾ ਕਰ ਰਹੀਆਂ ਸਨ, ਲਾਰਡ ਵੈਲਿੰਗਟਨ ਨੇ ਲਾਰਡ ਫਿਟਜ਼-ਜੈਰਲਡ ਨੂੰ ਲਿਖਿਆ,

"ਮੈਂ ਸਿੱਖ ਰਾਜ ਦੇ ਚੰਗੇ ਹਾਲਾਤ ਸੁਣ ਕੇ ਖ਼ੁਸ਼ ਹਾਂ । ਇਸ ਦਾ ਪੰਜਾਬ ਵਿਚ ਕਾਇਮ ਰਖਣਾ ਸ਼ਾਇਦ ਜ਼ਰੂਰੀ ਹੋਵੇ ਪਰ ਇਹ ਗੱਲ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜੇ ਅਸਾਂ ਅਫ਼ਗ਼ਾਨਿਸਤਾਨ ਵਿਚ ਆਪਣੇ ਆਪ ਨੂੰ ਕਾਇਮ ਰੱਖਣਾ ਹੈ ਤਾਂ ਸਾਨੂੰ ਪਸ਼ੌਰ, ਦੱਰਾ ਖ਼ੈਬਰ, ਜਲਾਲਾਬਾਦ ਅਤੇ ਕਾਬੁਲ ਤਕ ਦੇ ਦੱਰੇ ਲੈ ਲੈਣੇ ਚਾਹੀਦੇ ਹਨ ।"

ਪਸ਼ੌਰ ਪੰਜਾਬ ਰਾਜ ਦਾ ਹਿੱਸਾ ਸੀ । ਇਹ ਪੰਜਾਬ ਦੇ ਕੁਝ ਇਲਾਕੇ ਉੱਤੇ ਕਬਜ਼ਾ ਕੀਤੇ ਬਿਨਾਂ ਕਿਵੇਂ ਲਿਆ ਜਾ ਸਕਦਾ ਸੀ ? ਪਰ ਮੁਲਕਾਂ ਉੱਤੇ ਕਬਜ਼ੇ ਕਰਨ ਲਈ ਅੰਗਰੇਜ਼ ਲੋਕ ਅਸੂਲਾਂ ਦੀ ਬਹੁਤ ਪਰਵਾਹ ਨਹੀਂ ਸਨ ਕਰਿਆ ਕਰਦੇ । ਉਹ ਆਪਣੀ ਤਾਕਤ ਦੇ ਭਰੋਸੇ ਸਭ ਕੁਝ ਕਰ ਗੁਜ਼ਰਦੇ ਸਨ । ਇਸ ਲਈ ਲਾਰਡ ਐਲਨਬਰਾ ਨੇ ਬੜੇ ਜ਼ੋਰ ਸ਼ੋਰ ਨਾਲ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਅਤੇ 7 ਜੂਨ 1842 ਨੂੰ ਖ਼ਬਰ ਦਿੱਤੀ ।

## *ਫ਼ੌਜ ਦਾ ਜਮਾਂ ਕਰਨਾ*

'ਕਮਾਂਡਰ-ਇਨ-ਚੀਫ਼ ਨਾਲ ਗੱਲ-ਬਾਤ ਕਰ ਕੇ ਹੁਕਮ ਦੇ ਦਿੱਤਾ ਹੈ ਕਿ ਨਵੰਬਰ ਦੇ ਮਹੀਨੇ ਸਰਹੰਦ ਡਵੀਜ਼ਨ ਵਿਚ ਕਰਨਾਲ ਜਾਂ ਫ਼ੀਰੋਜ਼ਪੁਰ ਇਕ ਰਿਜ਼ਰਵ ਫ਼ੌਜ ਜਮਾਂ ਕਰ ਲਈ ਜਾਵੇ । ਇਸ ਦੀਆਂ 12 ਪਿਆਦਾ ਪਲਟਨਾਂ ਹੋਣਗੀਆਂ ਜਿਨ੍ਹਾਂ ਵਿੱਚੋਂ ਚਾਰ ਗੋਰਿਆਂ ਦੀਆਂ ਹੋਣਗੀਆਂ, 5 ਪੱਕੇ ਰਿਸਾਲੇ ਸਣੇ 16 ਨੰਬਰ ਲਾਂਸਰ ਦੇ, ਅਤੇ ਦੋ ਕੱਚੇ ਰਿਸਾਲੇ ਹੋਣਗੇ । ਚਾਰ ਤਰੁਪ ਘੋੜ-ਬਾਤਰੀ ਦੇ ਤਿੰਨ ਬਾਤਰੀਆਂ ਪਿਆਦਾ ਤੋਪਖਾਨੇ ਦੀਆਂ ਹੋਣਗੀਆਂ । ਕੁਲ ਪੰਦਰਾਂ ਹਜ਼ਾਰ ਦੀ ਨਫਰੀ ਹੋਵੇਗੀ ।'

## *ਜਲਾਲਾਬਾਦ*

ਲਾਰਡ ਐਲਨਬਰਾ ਨੇ ਸਰਕਾਰ ਪੰਜਾਬ ਨੂੰ ਸ਼ਹਿ ਦਿੱਤੀ ਤੇ ਰਜ਼ਾਮੰਦੀ ਪ੍ਰਗਟ ਕੀਤੀ ਕਿ ਜਦ ਅੰਗਰੇਜ਼ ਅਫ਼ਗ਼ਾਨਿਸਤਾਨ 'ਚੋਂ ਪਿੱਛੇ ਹਟਣ ਤਾਂ ਉਹ ਜਲਾਲਾਬਾਦ ਉੱਤੇ ਕਬਜ਼ਾ ਕਰ ਲੈਣ । ਨੀਅਤ ਇਹ ਸੀ ਕਿ ਇਸ ਤਰ੍ਹਾਂ ਬਹੁਤ ਸਾਰੀ ਸਿੱਖ ਫ਼ੌਜ ਦੱਰਾ ਖ਼ੈਬਰੋਂ ਪਾਰ ਫਸ ਜਾਏਗੀ ਤੇ ਉਹ ਪਠਾਣਾਂ ਅਤੇ ਅੰਗਰੇਜ਼ਾਂ ਦੇ ਵਿਚਕਾਰ ਆ ਜਾਏਗੀ ਅਤੇ ਮੱਧ-ਪੰਜਾਬ ਅੰਗਰੇਜ਼ਾਂ ਦੇ ਰਹਿਮ ਤੇ ਹੋ ਜਾਏਗਾ ।

ਐਲਨਬਰਾ ਨੇ ਲਿਖਿਆ ਕਿ 'ਇਸ ਤਰ੍ਹਾਂ ਅਸੀਂ ਪਠਾਣਾਂ ਦੇ ਵੱਡੇ ਵੈਰੀਆਂ ਨੂੰ ਪਠਾਣਾਂ ਅਤੇ ਆਪਣੇ ਵਿਚਕਾਰ ਕਰ ਲਵਾਂਗੇ । ਉਹ ਪਠਾਣਾਂ ਦੇ ਟਾਕਰੇ ਉੱਤੇ ਆਪਣੇ ਟਿਕਾਣਿਆਂ ਨੂੰ ਬਚਾਉਣ ਲਈ ਰੁੱਝੇ ਰਹਿਣਗੇ । ਅਸੀਂ ਸਤਲੁਜ ਦੇ ਕੰਢੇ ਉੱਤੇ ਬੈਠੇ ਹੋਏ ਲਾਹੌਰੋਂ ਕੁੱਝ ਮੰਜ਼ਲਾਂ ਤੇ ਹੀ ਹੋਵਾਂਗੇ । ਇਸ ਲਈ ਉਨ੍ਹਾਂ ਦਾ ਦੇਸ ਸਾਡੀ ਮਾਰ ਹੇਠਾਂ ਹੋਵੇਗਾ ।' 18 ਅਕਤੂਬਰ ਨੂੰ ਐਲਨਬਰਾ

ਨੇ ਲਿਖਿਆ 'ਉਨ੍ਹਾਂ (ਪੰਜਾਬ ਰਾਜ) ਨੂੰ ਆਪਣੀ ਵੱਡੀ ਫ਼ੌਜ ਉਸ ਪਾਸੇ (ਜਲਾਲਾਬਾਦ) ਵਲ ਰੱਖਣੀ ਪਵੇਗੀ, ਸਤਲੁਜ ਤੋਂ ਕੁਝ ਮੰਜ਼ਲਾਂ ਉੱਤੇ ਲਾਹੌਰ ਅਤੇ ਅੰਮ੍ਰਿਤਸਰ ਵਿਚ ਉਨ੍ਹਾਂ ਦੀ ਫ਼ੌਜ ਕਾਫੀ ਨਹੀਂ ਰਹੇਗੀ। ਮੈਂ ਇੱਥੇ (ਸਤਲੁਜ ਦੇ ਕੰਢੇ) ਕਿਸੇ ਵੇਲੇ ਭੀ ਬਾਰਾਂ ਦਿਨਾਂ ਵਿਚ ਤਿੰਨ ਗੋਰੇ ਅਤੇ ਗਿਆਰਾਂ ਦੇਸੀ ਬਟਾਲੀਅਨਾਂ ਇਕ ਗੋਲਾ ਪਲਟਨ ਜਾਂ ਰਿਸਾਲਾ, ਦੋ ਦੇਸੀ ਘੋੜ-ਚੜ੍ਹੀਆਂ ਪਲਟਣਾਂ, ਦੋ ਕੱਚੇ ਰਿਸਾਲੇ ਤੇ 24 ਤੋਪਾਂ ਜਮਾਂ ਕਰ ਸਕਦਾ ਹਾਂ।' ਪੰਜਾਬ ਦਾ ਰਾਜ ਇਸ ਤਰ੍ਹਾਂ ਮੇਰੇ ਪੈਰਾਂ ਹੇਠ ਹੈ। ਪਰ ਸਿੰਘ ਜਲਾਲਾਬਾਦ ਦੀ ਉਲਝਨ ਵਿਚ ਨਾ ਫਸੇ, ਅਤੇ ਅੰਗਰੇਜ਼ਾਂ ਦੇ ਜਾਲ ਤੋਂ ਬਚ ਗਏ।

## *ਸਿੰਧ ਉੱਤੇ ਅੰਗਰੇਜ਼ਾਂ ਦਾ ਕਬਜ਼ਾ*

ਅਫ਼ਗ਼ਾਨਿਸਤਾਨ ਤੋਂ ਅੰਗਰੇਜ਼ੀ ਫ਼ੌਜਾਂ ਮੁੜ ਆਉਣ ਨਾਲ ਐਲਨਬਰਾ ਵਿਹਲਾ ਹੋ ਗਿਆ। ਉਸ ਨੇ ਆਪਣਾ ਧਿਆਨ ਸਿੰਧ ਵਲ ਕੀਤਾ ਜਿੱਥੇ ਕਿ ਅਮੀਰਾਂ ਨਾਲ ਕੀਤੇ ਹੋਏ ਅਹਿਦਨਾਮਿਆਂ ਦੀਆਂ ਸ਼ਰਤਾਂ ਨੂੰ ਦਿਨ ਦੀਵੀਂ ਭੰਨ ਤੋੜ ਕੇ ਸਰ ਚਾਰਲਸ ਨੇਪੀਅਰ ਨੇ ਫਰਵਰੀ-ਮਾਰਚ ਸੰਨ 1843 ਵਿਚ ਕਬਜ਼ਾ ਕਰ ਲਿਆ।

ਜੌਨ ਕੇ ਦਸਦਾ ਹੈ ਕਿ 'ਸਿੰਧ ਨੂੰ ਮਾਰਨ ਦਾ ਅਸਲ ਕਾਰਣ ਇਹ ਸੀ ਕਿ ਅੰਗਰੇਜ਼ ਪਠਾਣਾਂ ਪਾਸੋਂ ਮਾਰ ਖਾ ਆਏ ਸਨ। ਰਾਜਸੀ ਸਫਰ ਦੀ ਇਸ ਮੰਜ਼ਲ ਤੇ ਉਹ ਇਹ ਪ੍ਰਗਟ ਕਰਨਾ ਜ਼ਰੂਰੀ ਸਮਝਦੇ ਸਨ ਕਿ ਅੰਗਰੇਜ਼ ਭੀ ਕਿਸੇ ਨੂੰ ਮਾਰ ਸਕਦੇ ਹਨ। ਇਸ ਲਈ ਸਿੰਧ ਦੇ ਅਮੀਰਾਂ ਨੂੰ ਮਾਰਨ ਦਾ ਫ਼ੈਸਲਾ ਕੀਤਾ ਗਿਆ। ਆਪਣਾ ਰੁਹਬ ਮੁੜ ਜਮਾਉਣ ਲਈ ਉਨ੍ਹਾਂ ਨੂੰ ਕੁਝ ਹੋਰ ਜਿੱਤਾਂ ਦੀ ਲੋੜ ਦਿਸਦੀ ਸੀ, ਇਸ ਲਈ ਗਵਰਨਰ-ਜਨਰਲ ਨੇ ਸਿੰਧੀ ਅਮੀਰਾਂ ਨੂੰ ਇਸ ਨੀਤੀ ਦਾ ਸ਼ਿਕਾਰ ਬਣਾਉਣ ਦਾ ਫ਼ੈਸਲਾ ਕਰ ਲਿਆ।'

ਇਕ ਪੁਰਾਣਾ ਅੰਗਰੇਜ਼ ਨੀਤਕ ਆਪਣੀ ਕਿਤਾਬ 'ਡਰਾਈ ਲੀਵਜ਼ ਫ਼ਰੋਮ ਯੰਗ ਈਜਿਪਟ' ਵਿਚ ਇਕ ਦਰਜਨ ਬੜੇ ਵੱਡੇ ਵੱਡੇ ਅਫ਼ਸਰਾਂ ਦੀ ਗਵਾਹੀ ਅਨੁਸਾਰ, ਜਿਨ੍ਹਾਂ ਦੀ ਈਮਾਨਦਾਰੀ ਉੱਤੇ ਕਦੀ ਕਿਸੇ ਨੇ ਸ਼ੱਕ ਨਹੀਂ ਕੀਤਾ, ਦਸਦਾ ਹੈ ਕਿ ਸਿੰਧ ਦੇ ਅਮੀਰਾਂ ਨਾਲ ਬਹੁਤ ਬੁਰੀ ਤਰ੍ਹਾਂ ਦਾ ਅਤਿਆਚਾਰ ਕੀਤਾ ਗਿਆ ਸੀ ਅਤੇ ਉਨ੍ਹਾਂ ਦਾ ਦੇਸ ਝੂਠੀਆਂ ਬਨਾਵਟਾਂ ਨਾਲ ਖੋਹਿਆ ਗਿਆ ਸੀ। .... 'ਇਹ ਗੱਲ ਸਾਨੂੰ ਪਤਾ ਹੈ। ਇਹ ਹਨੇਰ ਹੁੰਦਾ ਅਸਾਂ ਆਪਣੀਆਂ ਅੱਖਾਂ ਨਾਲ ਦੇਖਿਆ ਹੈ। ਇਹ ਅਸੀਂ ਆਪਣੇ ਕੰਨਾਂ ਨਾਲ ਸੁਣਿਆ ਹੈ ਅਤੇ ਸਭ ਤੋਂ ਵੱਧ ਇਹ ਕਿ ਅਸੀਂ ਇਹ ਸਾਬਤ ਕਰ ਸਕਦੇ ਹਾਂ।' 'ਲਾਈਫ਼ ਔਫ ਲਾਰਡ ਲਾਰੰਸ' ਦਾ ਕਰਤਾ ਬੌਸਵਰਥ ਸਮਿੱਥ ਕਹਿੰਦਾ ਹੈ ਕਿ 'ਸਿੰਧ ਉੱਤੇ ਕਬਜ਼ਾ ਸਾਡੇ ਕੌਮੀ ਨਾਉਂ ਉੱਤੇ ਇਕ ਗੂੜ੍ਹਾ ਕਾਲਾ ਦਾਗ ਹੈ ਜੋ ਸਦਾ ਕਾਇਮ ਰਹੇਗਾ।'

ਸਿੰਧ ਉੱਤੇ ਕਬਜ਼ਾ ਕਰਨ ਦਾ ਇਕ ਮਤਲਬ ਇਹ ਭੀ ਸੀ ਕਿ ਦਰਿਆ ਸਿੰਧ ਦੇ ਦੋਹਾਂ ਪਾਸਿਆਂ ਦੇ ਇਲਾਕੇ ਉੱਤੇ ਕਬਜ਼ਾ ਹੋ ਜਾਏ ਤਾਂ ਕਿ ਪੰਜਾਬ ਦੇ ਵਿਰੁਧ ਮੁਹਿੰਮ ਵੇਲੇ ਦੱਖਣ ਅਤੇ ਦੱਖਣ-ਪੱਛੋਂ ਵਲੋਂ ਅੰਗਰੇਜ਼ੀ ਫ਼ੌਜਾਂ ਅਤੇ ਫ਼ੌਜੀ ਸਮਾਨ ਲਿਆ ਸਕਣਾ ਸੌਖਾ ਹੋ ਜਾਏ।

## *ਗਵਾਲੀਅਰ ਦਾ ਸਿੰਧੀਆ*

ਸਿੰਧੀਆਂ ਤੋਂ ਬਾਦ ਸਿੰਧੀਆ ਦੀ ਬਾਰੀ ਆ ਗਈ। ਗਵਾਲੀਅਰ ਦੇ ਸਿੰਧੀਆ ਰਾਜਾ ਪਾਸ

ਮਰਾਠਿਆਂ ਦੀ ਇਕ ਤਕੜੀ ਫ਼ੌਜ ਸੀ । ਐਲਨਬਰਾ ਗਵਾਲੀਅਰ ਦੀ ਫ਼ੌਜ ਦੇ ਬਿਗੜੇ ਹੋਏ ਹਿੱਸੇ ਨੂੰ ਖ਼ਤਮ ਕਰ ਦੇਣਾ ਚਾਹੁੰਦਾ ਸੀ, ਕਿਉਂਕਿ ਇਸ ਟਿਕਾਣੇ ਤੇ ਇਸ ਤਰ੍ਹਾਂ ਦੀ ਤਕੜੀ ਫ਼ੌਜ ਦਾ ਹੋਣਾ ਉਸ ਫ਼ੌਜ ਲਈ ਹਾਨੀ-ਕਾਰਕ ਸੀ ਜਿਹੜੀ ਕਿ ਸਾਨੂੰ ਸਤਲੁਜ ਉੱਤੇ ਆ ਰਹੇ ਖਤਰੇ ਲਈ ਚਾਹੀਦੀ ਹੋਵੇਗੀ । ਇਸ ਲਈ ਸਿੰਧੀਆ ਦੇ ਇਲਾਕੇ ਉੱਤੇ ਧਾਵਾ ਬੋਲ ਦਿੱਤਾ ਗਿਆ ਅਤੇ ਰਾਜੇ ਨਾਲ ਇਕ ਨਵੀਂ ਸੰਧੀ ਕੀਤੀ ਗਈ ਜਿਸ ਨਾਲ ਕਿ ਉਹ ਅੰਗਰੇਜ਼ੀ ਹਕੂਮਤ ਦਾ ਇਕ ਪ੍ਰਕਾਰ ਦਾ ਜਾਗੀਰਦਾਰ ਜਿਹਾ ਬਣ ਗਿਆ ।

## ਕੈਥਲ ਦਾ ਜ਼ਬਤ ਕਰ ਲੈਣਾ

15 ਮਾਰਚ ਸੰਨ 1843 ਨੂੰ ਭਾਈ ਉਦੇ ਸਿੰਘ ਦੇ ਬੇ-ਉਲਾਦ ਦੇਹਾਂਤ ਪਿੱਛੋਂ ਅੰਗਰੇਜ਼ਾਂ ਨੇ ਰਿਆਸਤ ਕੈਥਲ ਉੱਤੇ ਇਹ ਕਹਿ ਕੇ ਕਬਜ਼ਾ ਕਰ ਲਿਆ ਕਿ ਇਸ ਦਾ ਵਾਰਸ ਨਾ ਹੋਣ ਕਰਕੇ ਇਸ ਨੂੰ ਮੁੜ ਵੱਡੇ ਰਾਜ ਵਿਚ ਮਿਲਾ ਲਿਆ ਗਿਆ ਹੈ । ਇਹ ਗੱਲ ਕਾਨੂੰਨ ਅਤੇ ਇਨਸਾਫ਼ ਦੇ ਵਿਰੁਧ ਸੀ । 'ਲੈਪਸ' ਵਾਲੀ ਗੱਲ ਕੈਥਲ ਉੱਤੇ ਲਾਗੂ ਹੀ ਨਹੀਂ ਸੀ ਹੋ ਸਕਦੀ । ਕੈਥਲ ਦਾ ਰਾਜ ਆਰੰਭ ਵਿਚ ਭਾਈ ਸਾਹਿਬ ਨੂੰ ਅੰਗਰੇਜ਼ਾਂ ਵਲੋਂ ਨਹੀਂ ਸੀ ਬਖਸ਼ਿਸ਼ ਹੋਇਆ । ਇਸ ਲਈ ਇਹ ਮਤ ਉਨ੍ਹਾਂ ਦੇ ਰਾਜ ਵਿਚ ਨਹੀਂ ਸੀ ਜਾ ਸਕਦਾ । ਦੂਸਰੀ ਗੱਲ ਇਹ ਕਿ ਹਿੰਦੂ ਧਰਮ-ਸ਼ਾਸਤਰ ਅਨੁਸਾਰ ਬੇ-ਉਲਾਦ ਰਾਜੇ ਜਾਂ ਉਸ ਦੀ ਵਿਧਵਾ ਇਸਤਰੀ ਨੂੰ ਮੁਤਬੰਨਾ ਗੋਦੀ ਲੈਣ ਦਾ ਹੱਕ ਸੀ । ਇਹ ਗੱਲ ਅੰਗਰੇਜ਼ੀ ਸਰਕਾਰ ਨੇ ਪਰਵਾਣ ਕੀਤੀ ਹੋਈ ਸੀ ।

ਸੰਨ 1825 ਵਿਚ ਜਦ ਇਹ ਸਵਾਲ ਉਠਿਆ ਸੀ ਕਿ ਕੀ ਨਜ਼ਦੀਕੀ ਸੰਬੰਧੀ ਦੇ ਹੁੰਦੇ ਹੋਏ ਕਿਸੇ ਰਾਜੇ ਨੂੰ ਮੁਤਬੰਨਾ ਕਰਨ ਦਾ ਹੱਕ ਹੈ ਕਿ ਨਹੀਂ ਤਾਂ ਇਹ ਸਵਾਲ ਪੰਡਤਾਂ ਦੀ ਸਭਾ ਦੇ ਸਪੁਰਦ ਕੀਤਾ ਗਿਆ ਸੀ । ਜਦ ਉਨ੍ਹਾਂ ਨੇ ਫੈਸਲਾ ਦੇ ਦਿੱਤਾ ਕਿ ਇੱਕੋ ਬੰਸ਼ ਦੇ ਸੰਬੰਧੀਆਂ ਦੇ ਹੁੰਦੇ ਹੋਈ ਭੀ ਲੜਕੇ ਦਾ ਮੁਤਬੰਨਾ ਕਰਨਾ ਯੋਗ ਹੈ ਤਾਂ ਸਰਕਾਰ ਅੰਗਰੇਜ਼ੀ ਨੇ ਹੇਠ ਲਿਖਿਆ ਮਤਾ ਪਾਸ ਕੀਤਾ ਸੀ ਕਿ : -

> 'ਹਿੰਦੂ ਧਰਮ ਸ਼ਾਸਤਰ ਅਨੁਸਾਰ ਸੁਤੰਤਰ ਰਾਜਿਆਂ ਨੂੰ ਅਧਿਕਾਰ ਹੈ ਕਿ ਨਿਜੀ ਸੰਤਾਨ ਨਾ ਹੋਣ ਪਰ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਛੱਡ ਕੇ ਮੁਤਬੰਨਾ ਕਰ ਲੈਣ ਅਤੇ ਜੇ ਇਹ ਠੀਕ ਰੀਤੀ ਨਾਲ ਕੀਤਾ ਜਾਏ ਅਤੇ ਹਿੰਦੂ ਧਰਮ ਸ਼ਾਸਤਰ ਭੰਗ ਨਾ ਹੋਵੇ ਤਾਂ ਸਰਕਾਰ ਅੰਗਰੇਜ਼ੀ ਨੂੰ ਇਹ ਮੁਤਬੰਨਾ ਪਰਵਾਣ ਕਰਨਾ ਹੋਵੇਗਾ ।'

ਜੌਨ ਸਲਿਵਨ ਦਸਦਾ ਹੈ ਕਿ ਇਸ ਮਤੇ ਅਨੁਸਾਰ ਸੰਨ 1826 ਅਤੇ 1843 ਦੇ ਵਿਚਕਾਰ ਸਰਕਾਰ ਅੰਗਰੇਜ਼ੀ ਨੇ ਘੱਟੋ ਘੱਟ ਪੰਦਰਾਂ ਮੁਤਬੰਨਿਆਂ ਦਾ ਗੱਦੀ ਉੱਤੇ ਬੈਠਣਾ ਪਰਵਾਣ ਕੀਤਾ । ਇਨ੍ਹਾਂ ਵਿਚੋਂ ਸੱਤ ਮੁਤਬੰਨੇ ਰਾਜ ਕਰਦੇ ਰਾਜਿਆਂ ਨੇ ਕੀਤੇ, ਸੱਤ ਮਰ ਚੁਕੇ ਰਾਜਿਆਂ ਦੀਆਂ ਵਿਧਵਾ ਰਾਣੀਆਂ ਜਾਂ ਰਾਜ-ਮਾਤਾਵਾਂ ਨੇ ਅਤੇ ਇਕ ਰਾਜ ਦੇ ਵੱਡੇ ਸਰਦਾਰਾਂ ਨੇ ਚੁਣ ਕੇ ਕੀਤਾ ।

ਕੇਵਲ ਇਹੋ ਹੀ ਗੱਲ ਨਹੀਂ, ਸਿੱਖ ਰੀਤਿ ਅਨੁਸਾਰ ਪਤੀ ਦੇ ਗੁਜ਼ਰ ਜਾਣ ਪਿੱਛੋਂ ਉਸ ਦੀ ਵਿਧਵਾ ਨੂੰ ਰਾਜ ਕਰਨ ਦਾ ਹੱਕ ਹੁੰਦਾ ਹੈ । ਨਵੰਬਰ 1840 ਵਿਚ ਮਹਾਰਾਜਾ ਖੜਕ ਸਿੰਘ ਦੇ ਗੁਜ਼ਰ ਜਾਣ ਤੋਂ ਬਾਦ ਉਸ ਦੀ ਵਿਧਵਾ ਮਹਾਰਾਣੀ ਚੰਦ ਕੌਰ ਕੁਝ ਚਿਰ ਆਪਣੇ ਹੱਕ ਤੇ ਨਾਉਂ ਨਾਲ

ਪੰਜਾਬ ਵਿਚ ਰਾਜ ਕਰਦੀ ਰਹੀ। ਇਸੇ ਤਰ੍ਹਾਂ ਫ਼ੀਰੋਜ਼ਪੁਰ ਵਿਚ ਸੰਨ 1834 ਤਕ ਰਾਣੀ ਲਛਮਨ ਕੌਰ ਨੇ ਰਾਜ ਕੀਤਾ।

ਪਰ ਇਹ ਸਭ ਕੁਝ ਹੁੰਦੇ ਹੋਏ ਭੀ ਅਪ੍ਰੈਲ 1843 ਵਿਚ ਅੰਗਰੇਜ਼ਾਂ ਨੇ ਫ਼ੌਜ ਭੇਜ ਕੇ ਜ਼ੋਰੀਂ ਕੈਥਲ ਉੱਤੇ ਕਬਜ਼ਾ ਕਰ ਲਿਆ ਅਤੇ ਰਿਆਸਤ ਆਪਣੇ ਰਾਜ ਨਾਲ ਮਿਲਾ ਲਈ।

## *ਫ਼ਰਾਂਸੀਸੀ ਸਾਜ਼ਸ਼ਾਂ ਦਾ ਹਊਆ*

ਇਸ ਵੇਲੇ ਅੰਗਰੇਜ਼ ਜਨਤਾ ਦੇ ਮਨ ਸਿੱਖਾਂ ਦੇ ਵਿਰੁਧ ਕਰਨ ਅਤੇ ਉਨ੍ਹਾਂ ਨੂੰ ਪੰਜਾਬ ਉੱਤੇ ਅੰਗਰੇਜ਼ੀ ਹੱਲੇ ਦੀ ਖ਼ਬਰ ਸੁਣਨ ਲਈ ਤਿਆਰ ਕਰਨ ਵਾਸਤੇ ਲਾਰਡ ਵੈਲਿੰਗਟਨ ਨੇ ਫ਼ਰਾਂਸੀਸੀਆਂ ਦੀਆਂ ਸਿੱਖਾਂ ਨਾਲ ਸਾਜ਼ਸ਼ਾਂ ਦਾ ਹਊਆ ਖੜਾ ਕਰ ਦਿੱਤਾ। ਪੰਜਾਬ ਰਾਜ ਦੇ ਜਰਨੈਲ ਵੰਤੂਰਾ ਦੇ ਯੂਰਪ ਤੋਂ ਛੁੱਟੀ ਕੱਟ ਕੇ ਲਾਹੌਰ ਨੂੰ ਮੁੜਨ ਦਾ ਜ਼ਿਕਰ ਕਰਦੇ ਹੋਏ ਵੈਲਿੰਗਟਨ ਨੇ 4 ਫ਼ਰਵਰੀ 1843 ਨੂੰ ਐਲਨਬਰਾ ਨੂੰ ਲਿਖਿਆ :

> 'ਫ਼ਰਾਂਸੀਸੀ ਹਕੂਮਤ ਦੇ ਸਿੱਖਾਂ ਨਾਲ ਸਦਾ ਹੀ ਸੰਬੰਧ ਰਹੇ ਹਨ। ਬੋਨਾਪਾਰਟ (ਨੈਪੋਲੀਅਨ) ਦੀ ਫ਼ੌਜ ਦਾ ਇਕ ਇਟਾਲੀਅਨ ਅਫ਼ਸਰ ਜੋ ਮਹਾਰਾਜਾ ਰਣਜੀਤ ਸਿੰਘ ਦੀ ਨੌਕਰੀ ਵਿਚ ਸੀ ਅਤੇ ਯੂਰਪ ਆਇਆ ਹੋਇਆ ਸੀ ਪਿਛਲੇ ਤਿੰਨ ਕੁ ਮਹੀਨੇ ਹੋਏ ਲਾਹੌਰ ਨੂੰ ਮੁੜਨ ਤੋਂ ਪਹਿਲਾਂ ਫ਼ਰਾਂਸ ਦੇ ਬਾਦਸ਼ਾਹ ਲੂਈ ਫਿਲਿਪ ਪਾਸੋਂ ਵਿਦਾਇਗੀ ਲੈ ਕੇ ਗਿਆ ਹੈ। ਏਸ਼ੀਆ ਦੇ ਏਸ ਹਿੱਸੇ ਵਿਚ ਆਪਣੇ ਧਰਮ, ਸਮਾਜਕ ਦਸ਼ਾ ਅਤੇ ਰਾਜਸੀ ਹਾਲਤ ਕਰਕੇ ਸਿੱਖ ਫ਼ਰਾਂਸੀਸੀਆਂ ਦੇ ਸਭ ਤੋਂ ਵਧੀਆ ਮਿੱਤਰ ਹੋ ਸਕਦੇ ਹਨ ਅਤੇ ਜੇ ਕਈ ਵਾਰੀ ਇਨ੍ਹਾਂ (ਫ਼ਰਾਂਸੀਸੀਆਂ) ਨੇ ਸਿੰਧ ਦਰਿਆ ਉੱਤੇ ਆਪਣੇ ਪੈਰ ਜਮਾ ਲਏ ਤਾਂ ਉਹ ਸਿੱਖਾਂ ਦੇ ਹਿਮਾਇਤੀ ਬਣ ਜਾਣਗੇ, ਉਨ੍ਹਾਂ ਦੇ ਅਫ਼ਸਰ ਸਿੱਖ ਫ਼ੌਜ ਵਿਚ ਦਾਖਲ ਹੋ ਜਾਣਗੇ ਅਤੇ ਲਾਹੌਰ ਦੀ ਰਾਜਸੀ ਨੀਤੀ ਉਨ੍ਹਾਂ ਦੇ ਹੱਥਾਂ ਵਿਚ ਹੋ ਜਾਵੇਗੀ। ਇਸ ਲਈ ਮੈਂ ਸਫ਼ਾਰਸ਼ ਕਰਦਾ ਹਾਂ ਕਿ ਦਰਿਆ ਸਿੰਧੂ ਦੇ ਮੂੰਹ ਦੀ ਚੰਗੀ ਤਰ੍ਹਾਂ ਦੇਖ ਭਾਲ ਰੱਖੀ ਜਾਏ।'

ਲਾਰਡ ਐਲਨਬਰਾ ਨੇ ਇਹ ਗੱਲ ਪੱਲੇ ਬੰਨ੍ਹ ਲਈ ਅਤੇ ਜਰਨੈਲ ਵੰਤੂਰਾਂ ਨਾਲ ਮਿੱਤਰਤਾ ਸੰਬੰਧ ਗੰਢ ਲਏ। ਪੰਜਾਬ ਵਿਚ ਪੁੱਜਣ ਪਿੱਛੋਂ ਜਰਨੈਲ ਵੰਤੂਰਾ ਅੰਗਰੇਜ਼ੀ ਗਵਰਨਰ-ਜਨਰਲ ਨਾਲ ਲਿਖਾ-ਪੜ੍ਹੀ ਕਰਦਾ ਰਿਹਾ ਤੇ ਦੇਸ਼ ਦੇ ਰਾਜਸੀ ਉਤਰਾਉ-ਚੜ੍ਹਾਉ ਦੀ ਖ਼ਬਰ ਦਿੰਦਾ ਰਿਹਾ। ਇਹ ਕੋਈ ਵੱਡੀ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ ਜੇ ਵਜ਼ੀਰ ਧਿਆਨ ਸਿੰਘ ਦੇ ਵਿਰੁਧ ਮਹਾਰਾਜਾ ਸ਼ੇਰ ਸਿੰਘ ਨੂੰ ਸਹਾਇਤਾ ਦੇਣ ਦੀ ਅੰਗਰੇਜ਼ੀ ਏਜੰਟ ਮਿਸਟਰ ਕਲਾਰਕ ਦੀ ਤਜਵੀਜ਼ ਵਿਚ ਜਰਨੈਲ ਵੰਤੂਰਾ ਅੰਗਰੇਜ਼ਾਂ ਦੇ ਖ਼ੁਫ਼ੀਆ ਏਜੰਟ ਦਾ ਕੰਮ ਕਰਦਾ ਰਿਹਾ ਹੋਵੇ।

## *ਮਹਾਰਾਜਾ ਸ਼ੇਰ ਸਿੰਘ ਦੇ ਵਜ਼ੀਰ ਧਿਆਨ ਸਿੰਘ ਦਾ ਕਤਲ*

ਇਸ ਵੇਲੇ ਲਾਰਡ ਐਲਨਬਰਾ ਪਾਸ ਕੋਈ ਹੋਰ ਬਹੁਤ ਜ਼ਰੂਰੀ ਕੰਮ ਨਹੀਂ ਸੀ ਰਿਹਾ। ਇਸ ਲਈ ਉਸ ਨੇ ਆਪਣਾ ਸਾਰਾ ਧਿਆਨ ਤੇ ਜ਼ੋਰ ਪੰਜਾਬ ਦੀਆਂ ਸਰਹੱਦਾਂ ਉੱਤੇ ਅਤੇ ਪੰਜਾਬ ਅੰਦਰ ਇਹੋ ਜਿਹੇ ਹਾਲਾਤ ਪੈਦਾ ਕਰਨ ਵਿਚ ਲਾ ਦਿਤਾ ਜਿਸ ਨਾਲ ਅੰਗਰੇਜ਼ਾਂ ਨੂੰ ਪੰਜਾਬ ਵਿਚ

ਆਪਣੀਆਂ ਫ਼ੌਜਾਂ ਲੈ ਜਾਣ ਲਈ ਕੋਈ ਬਹਾਨਾ ਮਿਲ ਸਕੇ ।

ਜਿਵੇਂ ਅਸੀਂ ਪਿੱਛੇ ਦੇਖ ਆਏ ਹਾਂ ਕਿ ਇਕ ਪਾਸੇ ਤਾਂ ਅੰਗਰੇਜ਼ਾਂ ਨੇ ਡੋਗਰਾ ਭਰਾਵਾਂ ਨੂੰ ਮਹਾਰਾਜਾ ਸ਼ੇਰ ਸਿੰਘ ਦੇ ਵਿਰੁਧ ਸ਼ਹਿ ਦੇ ਰੱਖੀ ਸੀ ਅਤੇ ਦੂਸਰੇ ਪਾਸੇ ਮਹਾਰਾਜੇ ਨੂੰ ਵਜ਼ੀਰ ਧਿਆਨ ਸਿੰਘ ਦੇ ਵਿਰੁਧ ਸਹਾਇਤਾ ਦੇਣ ਦੀ ਤਜਵੀਜ਼ ਕੀਤੀ ਸੀ । ਜਰਨੈਲ ਵੰਤੂਰਾ ਭੀ ਇਸ ਵੇਲੇ ਉਨ੍ਹਾਂ ਦੇ ਇਸ਼ਾਰੇ ਤੇ ਨੱਚ ਰਿਹਾ ਸੀ । ਲਾਹੌਰ ਦੇ ਰਾਜਸੀ ਹਾਲਾਤ ਲੁਧਿਆਣੇ ਬੈਠੇ ਅੰਗਰੇਜ਼ ਪੋਲੀਟੀਕਲ ਏਜੰਟ ਦੀ ਇੱਛਾ ਅਨੁਸਾਰ ਬਦਲਣ ਲਗ ਪਏ ਅਤੇ ਰਾਜਾ ਧਿਆਨ ਸਿੰਘ ਦੀ ਮੌਤ ਸਾਹਮਣੇ ਦਿਸਣ ਲਗ ਪਈ । 11 ਮਈ 1843 ਦੀ ਆਪਣੀ ਚਿੱਠੀ ਵਿਚ ਐਲਨਬਰਾ ਲਿਖਦਾ ਹੈ :

> 'ਜਨਰਲ ਵੰਤੂਰਾ ਮਹਾਰਾਜਾ ਸ਼ੇਰ ਸਿੰਘ ਪਾਸ ਹੈ ਅਤੇ ਮੈਨੂੰ ਇਹ ਸਾਫ਼ ਦਿਸ ਰਿਹਾ ਹੈ ਕਿ ਉਸ ਦੀ ਸਹਾਇਤਾ ਦੇ ਭਰੋਸੇ ਨਾਲ ਮਹਾਰਾਜਾ ਛੇਤੀ ਹੀ ਵਜ਼ੀਰ ਧਿਆਨ ਸਿੰਘ ਨੂੰ ਮਾਰ ਮੁਕਾਉਣ ਦੀ ਕਰੇਗਾ । ਇਸ ਗੱਲ ਦਾ ਧਿਆਨ ਸਿੰਘ ਨੂੰ ਪਤਾ ਹੈ ਤੇ ਉਹ ਭੀ ਅੱਗੋਂ ਤਿਆਰ ਹੈ । ਪੰਜਾਬ ਦੀ ਟੁੱਟ-ਭੱਜ, ਮਾਲੂਮ ਹੁੰਦਾ ਹੈ, ਕਤਲ ਨਾਲ ਆਰੰਭ ਹੋਵੇਗੀ ।'

ਇਸ ਵੇਲੇ ਸੰਧਾਵਾਲੀਏ ਸਰਦਾਰ ਅਤਰ ਸਿੰਘ ਤੇ ਉਸ ਦਾ ਭਤੀਜਾ ਅਜੀਤ ਸਿੰਘ ਅੰਗਰੇਜ਼ਾਂ ਨੂੰ ਚੰਗੇ ਹੱਥ-ਠੋਕੇ ਲਭ ਪਏ । ਇਹ 18 ਜਨਵਰੀ 1841 ਨੂੰ ਮਹਾਰਾਜਾ ਸ਼ੇਰ ਸਿੰਘ ਦੇ ਰਾਜ ਗੱਦੀ ਪਰ ਬੈਠਣ ਵੇਲੇ ਅੰਗਰੇਜ਼ੀ ਇਲਾਕੇ ਨੂੰ ਭੱਜ ਗਏ ਸਨ । ਮਹਾਰਾਜੇ ਦੇ ਵਿਰੁਧ ਅੰਗਰੇਜ਼ਾਂ ਦੀ ਸਹਾਇਤਾ ਲੈਣ ਲਈ ਅਜੀਤ ਸਿੰਘ ਕਲਕੱਤੇ ਭੀ ਗਿਆ ਸੀ । ਅੰਗਰੇਜ਼ੀ ਪੋਲੀਟੀਕਲ ਏਜੰਟ ਮਿਸਟਰ ਜਾਰਜ ਰਸਲ ਕਲਾਰਕ ਨੇ ਮਾਰਚ-ਅਪ੍ਰੈਲ ਸੰਨ 1843 ਵਿਚ ਸੰਧਾਂਵਾਲੀਆਂ ਦੀ ਹਿਮਾਇਤ ਕਰਨੀ ਸ਼ੁਰੂ ਕਰ ਦਿੱਤੀ । ਮਹਾਰਾਜੇ ਉੱਤੇ ਜ਼ੋਰ ਪਾਇਆ ਕਿ ਸੰਧਾਂਵਾਲੀਆਂ ਨੂੰ ਪੰਜਾਬ ਚਲੇ ਜਾਣ ਦੀ ਆਗਿਆ ਦੇ ਦਿੱਤੀ ਜਾਏ ਅਤੇ ਇਨ੍ਹਾਂ ਦੀਆਂ ਜਾਗੀਰਾਂ ਤੇ ਜਾਇਦਾਦਾਂ ਇਨ੍ਹਾਂ ਨੂੰ ਮੁੜ ਕੇ ਦਿੱਤੀਆਂ ਜਾਣ । ਮਈ 1843 ਦੇ ਸ਼ੁਰੂ ਵਿਚ ਮਹਾਰਾਜੇ ਨੇ ਇਹ ਗੱਲ ਮੰਨ ਲਈ । ਸਰਦਾਰ ਲਹਿਣਾ ਸਿੰਘ ਸੰਧਾਂਵਾਲੀਆ ਅਤੇ ਸਰਦਾਰ ਅਤਰ ਸਿੰਘ ਦਾ ਪੁੱਤਰ ਕਿਹਰ ਸਿੰਘ ਭੀ ਜੇਲ ਵਿੱਚੋਂ ਛੱਡ ਦਿੱਤੇ ਗਏ । ਇਹ ਸਾਰੇ ਸੌਖੇ ਹੀ ਮਹਾਰਾਜੇ ਨੂੰ ਕਤਲ ਕਰ ਦੇਣ ਦੀ ਸਾਜ਼ਸ਼ ਦੇ ਸ਼ਿਕਾਰ ਹੋ ਗਏ । ਮਾਲੂਮ ਹੁੰਦਾ ਹੈ ਅੰਗਰੇਜ਼ਾਂ ਨੂੰ ਇਸ ਸਾਜ਼ਸ਼ ਦਾ ਪੂਰਾ ਪੂਰਾ ਵੇਰਵਾ ਪਤਾ ਸੀ । ਐਲਨਬਰਾ 12 ਅਗਸਤ 1843 ਨੂੰ ਕਲਕੱਤਿਓਂ ਵੈਲਿੰਗਟਨ ਨੂੰ ਲਿਖਦਾ ਹੈ :

> 'ਪਰਤੀਤ ਹੁੰਦਾ ਹੈ ਪੰਜਾਬ ਦੇ ਮਾਮਲਿਆਂ ਦੀ ਗੰਢ ਸ਼ੇਰ ਸਿੰਘ ਦੀ ਮੌਤ ਨਾਲ ਖੁਲ੍ਹ ਜਾਏਗੀ'

20 ਸਤੰਬਰ 1843 ਨੂੰ ਉਸ ਨੇ ਫੇਰ ਲਿਖਿਆ :

> 'ਮਹਾਰਾਜਾ ਆਪਣਾ ਕੋਠਾ ਢਾਹ ਕੇ ਆਪਣੇ ਸਿਰ ਉੱਪਰ ਸੁੱਟ ਰਿਹਾ ਹੈ । ਤਿੰਨ ਕੁ ਹਫ਼ਤੇ ਹੋਏ ਭਾਣਾ ਲਗਭਗ ਬੀਤ ਹੀ ਗਿਆ ਸੀ, ਪਰ ਕੁਝ ਚਿਰ ਲਈ ਪਿੱਛੇ ਪੈ ਗਿਆ ਹੈ ।'

ਆਖਰ 15 ਸਤੰਬਰ 1843 ਨੂੰ ਭਾਣਾ ਵਰਤ ਗਿਆ ਅਤੇ ਮਹਾਰਾਜਾ ਸ਼ੇਰ ਸਿੰਘ, ਉਸ

ਦਾ ਪੁੱਤਰ ਕੰਵਰ ਪਰਤਾਪ ਸਿੰਘ ਅਤੇ ਵਜ਼ੀਰ ਧਿਆਨ ਸਿੰਘ ਸੰਧਾਂਵਾਲੀਆਂ ਨੇ ਕਤਲ ਕਰ ਦਿੱਤੇ। ਇਹ ਖ਼ਬਰ ਰਸਤੇ ਵਿਚ ਹੀ ਹੋਵੇਗੀ ਜਦ ਕਿ ਐਲਨਬਰਾ ਨੇ ਉਪੱਰਲੀ ਚਿੱਠੀ ਲਿਖੀ ਸੀ। ਇਸ ਚਿੱਠੀ ਨੇ ਲੁਧਿਆਣੇ ਵਿਚ ਸਾਹ ਲੈ ਕੇ ਗਿਆਰਾਂ ਸੌ ਮੀਲ ਦਾ ਪੰਧ ਕਰਨਾ ਸੀ। ਇਨ੍ਹਾਂ ਕਤਲਾਂ ਦਾ ਜ਼ਿਕਰ ਕਰਦੇ ਹੋਏ ਲੰਡਨ ਦੇ ਅਖ਼ਬਾਰ 'ਬ੍ਰਿਟਿਸ਼ ਫਰੈਂਡ ਔਫ ਇੰਡੀਆ' ਨੇ ਦਸੰਬਰ 1843 ਦੇ ਪਰਚੇ ਵਿਚ ਲਿਖਿਆ ਸੀ :

> 'ਸਾਡੇ ਪਾਸ ਇਸ ਗੱਲ ਦਾ ਸਬੂਤ ਤਾਂ ਕੋਈ ਨਹੀਂ ਕਿ ਰਣਜੀਤ ਸਿੰਘ ਦੀ ਮੌਤ ਪਿੱਛੋਂ ਜੋ ਕਤਲ ਹੋਏ ਹਨ ਉਹ ਕੰਪਨੀ ਦੇ ਇਸ਼ਾਰੇ ਨਾਲ ਹੋਏ ਹਨ ... ਪਰ ਅਸੀਂ ਇਹ ਜ਼ਰੂਰ ਕਹਾਂਗੇ ਕਿ ਸਾਨੂੰ ਬੋ ਜ਼ਰੂਰ ਆਉਂਦੀ ਹੈ।'

ਉਪੱਰ ਦਿੱਤੀਆਂ ਚਿੱਠੀਆਂ ਤੇ ਹਵਾਲੇ ਜਿਨ੍ਹਾਂ ਵਿਚ ਇਹ ਸਬੂਤ ਪਰਤੱਖ ਮਿਲਦੇ ਹਨ, ਉਸ ਵੇਲੇ ਤਕ ਅਨ੍ਹੇਰੇ ਵਿਚ ਹੀ ਸਨ। ਐਡਵਰਡਜ਼ ਤੇ ਮੈਰੀਵੇਲ ਕਿਰਤ 'ਲਾਈਫ ਔਫ਼ ਹੈਨਰੀ ਲਾਰੰਸ' ਤੀਹ ਵਰ੍ਹੇ ਪਿੱਛੋਂ ਸੰਨ 1872 ਵਿਚ ਛਪੀ ਸੀ ਅਤੇ ਲਾਰਡ ਕੌਲਚੈਸਟਰ ਲਿਖਤ 'ਹਿਸਟਰੀ ਔਫ਼ ਦੀ ਇੰਡੀਅਨ ਐਡਮਿਨਿਸਟਰੇਸ਼ਨ ਔਫ਼ ਲਾਰਡ ਐਲਨਬਰਾ' 1874 ਵਿਚ।

## *ਦੇਸ ਦੀ ਵੰਡ ਅਤੇ ਡੋਗਰੇ*

ਮਹਾਰਾਜਾ ਸ਼ੇਰ ਸਿੰਘ, ਯੁਵਰਾਜ ਪਰਤਾਪ ਸਿੰਘ ਤੇ ਵਜ਼ੀਰ ਦੇ ਮਾਰੇ ਜਾਣ ਨਾਲ ਲਾਰਡ ਐਲਨਬਰਾ ਨੂੰ ਅੰਗਰੇਜ਼ਾਂ ਦੇ ਛੇਤੀ ਹੀ ਪੰਜਾਬ ਦੇ ਮਾਲਕ ਬਣ ਜਾਣ ਦੀ ਆਸ ਬਝ ਗਈ, ਭਾਵੇਂ ਤਾਂ ਸਿੱਧਾ ਹੀ ਕਬਜ਼ਾ ਹੋ ਜਾਣ ਨਾਲ ਤੇ ਭਾਵੇਂ 'ਰਾਖੀ' ਦੇ ਟੇਢੇ ਢੰਗ ਨਾਲ। ਜਰਨੈਲ ਵੰਤੂਰਾ ਦੀ ਇਕ ਚਿੱਠੀ ਦੇ ਆਧਾਰ ਤੇ ਜਿਸ ਦੀ ਇਕ ਨਕਲ ਇੰਗਲਿਸਤਾਨ ਦੀ ਮਲਕਾ ਨੂੰ ਭੀ ਭੇਜੀ ਗਈ ਸੀ, ਲਾਰਡ ਐਲਨਬਰਾ ਨੇ 20 ਅਕਤੂਬਰ 1843 ਨੂੰ ਮਲਕਾ ਨੂੰ ਲਿਖਿਆ :

> 'ਲਾਹੌਰ ਵਿਚ ਪਿੱਛੇ ਬੀਤੇ ਵਾਕਿਆਂ ਤੋਂ ਸਾਫ਼ ਦਿਸਦਾ ਹੈ ਕਿ ਬਿਨਾਂ ਸਾਡੇ ਜਤਨ ਕਰਨ ਦੇ ਹੀ ਪਹਿਲੋਂ ਮੈਦਾਨੀ ਇਲਾਕਾ ਤੇ ਕੁਝ ਚਿਰ ਪਿੱਛੋਂ ਪਹਾੜੀ ਇਲਾਕਾ ਸਾਡੀ ਰਾਖੀ ਜਾਂ ਕਾਬੂ ਵਿਚ ਆ ਜਾਏਗਾ।'

ਸੁਭਾਵਕ ਤੌਰ ਤੇ ਪਹਿਲਾਂ ਮੈਦਾਨੀ ਪੰਜਾਬ ਉੱਤੇ ਹੀ ਕਬਜ਼ਾ ਹੋਣਾ ਸੀ। ਪਹਾੜੀ ਇਲਾਕੇ ਵਿਚ ਤਾਂ ਗੁਲਾਬ ਸਿੰਘ ਉਨ੍ਹਾਂ ਦਾ ਆਪਣਾ ਆਦਮੀ ਹੀ ਸੀ ਜਿਸ ਨਾਲ ਕਿ ਉਨ੍ਹਾਂ ਨੇ ਖ਼ੁਫ਼ੀਆ ਗੰਢ-ਤੁਪ ਕੀਤੀ ਹੋਈ ਸੀ ਅਤੇ ਜਿਸ ਨੂੰ ਤਕੜਾ ਹੋਣ ਦੀ ਉਨ੍ਹਾਂ ਆਪ ਸ਼ਹਿ ਦਿੱਤੀ ਹੋਈ ਸੀ। ਲਾਰਡ ਐਲਨਬਰਾ ਦੀ ਇਸ ਵੇਲੇ ਦੀ ਲਿਖਾ-ਪੜ੍ਹੀ ਇਸ ਤਰ੍ਹਾਂ ਦੀ ਹੈ ਜਿਸ ਨਾਲ ਕਿ ਇੰਗਲਿਸਤਾਨ ਦੇ ਹਾਕਮਾਂ ਨੂੰ ਪੰਜਾਬ ਉੱਤੇ ਹੱਲਾ ਤੇ ਕਬਜ਼ਾ ਕਰਨ ਅਤੇ ਜੰਮੂ ਕਸ਼ਮੀਰ ਦਾ ਪਹਾੜੀ ਇਲਾਕਾ ਗੁਲਾਬ ਸਿੰਘ ਡੋਗਰੇ ਨੂੰ ਦੇਣ ਲਈ ਤਿਆਰ ਕਰਨਾ ਸਿੱਧ ਹੁੰਦਾ ਹੈ।

ਆਪਣੀ 20 ਅਕਤੂਬਰ 1843 ਦੀ ਵੈਲਿੰਗਟਨ ਦੇ ਨਾਉਂ ਚਿੱਠੀ ਵਿਚ ਐਲਨਬਰਾ ਜ਼ਿਆਦਾ ਵਿਸਥਾਰ ਨਾਲ ਲਿਖਦਾ ਹੋਇਆ ਕਹਿੰਦਾ ਹੈ :

> 'ਹੀਰਾ ਸਿੰਘ ਦਾ ਕੋਈ ਖਾਸ ਅਖਤਿਆਰ ਨਹੀਂ। ਉਸ ਦਾ ਸਭ ਤੋਂ ਵੱਡਾ ਸਲਾਹੀਆ ਵੰਤੂਰਾ ਰਿਹਾ ਹੈ। ਪਰ ਉਸ ਨੂੰ ਧਮਕਾਇਆ ਜਾ ਰਿਹਾ ਹੈ। ਗੁਲਾਬ ਸਿੰਘ

ਬੀਮਾਰ ਹੋ ਕੇ, ਅਫਸੋਸ ਨਾਲ ਜਾਂ ਨੀਤੀ ਕਰਕੇ, ਪਹਾੜੀਂ ਬੈਠਾ ਹੈ। ਉਥੇ ਉਹ ਆਪਣੇ ਆਪ ਨੂੰ ਮਜ਼ਬੂਤ ਬਣਾ ਰਿਹਾ ਹੈ। ਮਾਲੂਮ ਹੁੰਦਾ ਹੈ ਹੀਰਾ ਸਿੰਘ ਛੇਤੀ ਹੀ ਜੰਮੂ ਭੱਜ ਜਾਏਗਾ। ਫੇਰ ਮੈਦਾਨ ਵਿਚ ਨਿਰੋਲ ਸਿੱਖ ਹਕੂਮਤ ਬਣ ਜਾਏਗੀ, ਪਹਾੜਾਂ ਵਿਚ ਰਾਜਪੂਤ ਰਾਜ ਹੋ ਜਾਏਗਾ ਅਤੇ ਮੁਲਤਾਨ ਸ਼ਾਇਦ ਸਿੱਖਾਂ ਨਾਲੋਂ ਆਪਣੇ ਸੰਬੰਧ ਤੋੜ ਕੇ ਵੱਖਰਾ ਹੋ ਜਾਏ। ਵੰਤੂਰੇ ਦੇ ਖਿਆਲ ਵਿਚ ਇਕ ਲੰਮਾ ਰਾਜ-ਰੌਲਾ ਪੈ ਜਾਏਗਾ ਜਿਸ ਦਾ ਅੰਤ ਨਤੀਜਾ ਇਨ੍ਹਾਂ ਦਾ ਸਾਡੀ ਰਾਖੀ ਵਿਚ ਪਨਾਹ ਲੈਣਾ ਹੋਵੇਗਾ। ਮੈਂ ਉਸ ਨਾਲ ਸਹਿਮਤ ਹਾਂ। ਉਹ ਸਮਾਂ ਬਹੁਤ ਦੂਰ ਨਹੀਂ ਹੋ ਸਕਦਾ ਜਦੋਂ ਪੰਜਾਬ ਸਾਡੇ ਪਰਬੰਧ ਹੇਠਾਂ ਆ ਜਾਵੇਗਾ। ਉਸ ਵੇਲੇ ਸਵਾਲ ਉੱਠੇਗਾ ਕਿ ਅਸੀਂ ਪਹਾੜੀ ਇਲਾਕੇ ਸੰਬੰਧੀ ਕੀ ਕਰਨਾ ਹੈ। ਪਰ ਮੈਂ ਤੁਹਾਨੂੰ ਇਹ ਗੱਲ ਦੱਸ ਦਿਆਂ ਕਿ ਗ਼ੈਰ ਫ਼ੌਜੀ ਹਲਕਿਆਂ ਵਿਚ ਇਸ ਖੇਡ ਨੂੰ ਬਿਗਾੜਨ ਲਈ ਦੇਰ ਤੋਂ ਜਤਨ ਹੁੰਦੇ ਰਹੇ ਹਨ ਅਤੇ ਹੁਣ ਭੀ ਹੋ ਰਹੇ ਹਨ।'

ਕੀ ਆਖਰੀ ਫਿਕਰੇ ਵਿਚ ਲਾਰਡ ਐਲਨਬਰਾ ਦਾ ਇਸ਼ਾਰਾ ਕੁਝ ਨੇਕ-ਨੀਅਤ ਤੇ ਈਮਾਨਦਾਰੀ ਸਿਵਿਲੀਅਨ ਅੰਗਰੇਜ਼ਾਂ ਵਲ ਹੈ ਜਿਨ੍ਹਾਂ ਨੂੰ ਕਿ ਉਹ ਇਸ ਕਰਕੇ ਦੋਸ਼ੀ ਠਹਿਰਾ ਰਿਹਾ ਹੈ ਕਿ ਉਹ ਉਸ ਦੀਆਂ ਜੰਗੀ ਤਿਆਰੀਆਂ ਨੂੰ ਉਜਾਗਰ ਕਰ ਰਹੇ ਸਨ ?

ਲਾਰਡ ਐਲਨਬਰਾ ਇਸ ਵੇਲੇ ਲਾਰਡ ਵੈਲਿੰਗਟਨ ਅਤੇ ਮਲਕਾ ਨਾਲ ਆਪਣੀ ਲਿਖਾ-ਪੜ੍ਹੀ ਵਿਚ ਮੁੜ ਮੁੜ ਕੇ ਪੰਜਾਬ ਦੇ ਪਹਾੜੀ ਇਲਾਕਿਆਂ ਦਾ ਮੈਦਾਨੀ ਇਲਾਕਿਆਂ ਨਾਲੋਂ ਵੱਖਰਾ ਹੋਣਾ ਪਰਗਟ ਕਰਦਾ ਹੈ ਤਾਂਕਿ ਪੰਜਾਬ ਉੱਤੇ ਹੱਲੇ ਅਤੇ ਕਬਜ਼ੇ ਪਿੱਛੋਂ ਪੰਜਾਬ ਨੂੰ ਦੋ ਹਿੱਸਿਆਂ ਵਿਚ ਵੰਡਣ ਅਤੇ ਪਹਾੜੀ ਇਲਾਕਾ ਰਾਜਪੂਤ ਰਾਜੇ ਨੂੰ ਦੇਣ ਵਿਚ ਕੋਈ ਔਖ ਨਾ ਹੋਵੇ ਅਤੇ ਇੰਗਲਿਸਤਾਨ ਦੀ ਹਕੂਮਤ ਉਸ ਦੀ ਇਸ ਗੱਲ ਨੂੰ ਚੁਪ ਕਰੀਤੇ ਹੀ ਮੰਨ ਲਵੇ। 18 ਦਸੰਬਰ ਨੂੰ ਉਹ ਵੈਲਿੰਗਟਨ ਨੂੰ ਲਿਖਦਾ ਹੈ:

> 'ਰਣਜੀਤ ਸਿੰਘ ਦਾ ਦੇਸ ਮੈਦਾਨੀ ਤੇ ਪਹਾੜੀ ਦੋ ਹਿੱਸਿਆਂ ਵਿਚ ਵੰਡੀਦਾ ਦਿਸਦਾ ਹੈ ਅਤੇ ਮੈਦਾਨੀ ਇਲਾਕੇ ਵਿਚ ਛੇਤੀ ਹੀ ਇਕ ਨਵੀਂ ਉਥੱਲ ਪੁਥੱਲ ਹੋਣ ਵਾਲੀ ਹੈ।'

ਅਗਲੇ ਦਿਨ 19 ਦਸੰਬਰ ਨੂੰ ਉਸ ਨੇ ਮਲਕਾ ਨੂੰ ਲਿਖਿਆ :

> 'ਉਹ ਇਲਾਕੇ ਜੋ ਰਣਜੀਤ ਸਿੰਘ ਦੇ ਰਾਜ ਵਿਚ ਸਨ ਐਸ ਵੇਲੇ ਮੈਦਾਨਾਂ ਦੇ ਸਿੱਖਾਂ ਅਤੇ ਪਹਾੜਾਂ ਦੇ ਰਾਜਪੂਤਾਂ ਵਿਚ ਅਗੇ ਹੀ ਵੰਡੇ ਗਏ ਹੋਏ ਸਮਝ ਲੈਣਾ ਚਾਹੀਦੇ ਹਨ।'

ਲਾਰਡ ਐਲਨਬਰਾ ਨੇ ਇੰਗਲਿਸਤਾਨ ਦੇ ਹਾਕਮਾਂ ਨੂੰ ਉਸ ਆਦਮੀ ਵਲ ਸਾਫ਼ ਇਸ਼ਾਰਾ ਕਰ ਦਿੱਤਾ ਜਿਸ ਨੂੰ ਪੰਜਾਬ ਰਾਜ ਦਾ ਪਹਾੜੀ ਇਲਾਕਾ ਬਖ਼ਸ਼ਣਾ ਸੀ। ਉਹ ਸੀ ਗੁਲਾਬ ਸਿੰਘ ਜਿਸ ਨੂੰ ਅੰਗਰੇਜ਼ਾਂ ਦੀ ਸਹਾਇਤਾ ਕਰਨ ਬਦਲੇ ਲਾਲਚ ਦੇਣ ਲਈ ਹੈਨਰੀ ਲਾਰੰਸ ਨੇ ਚੁਣਿਆ ਹੋਇਆ ਸੀ। ਉਹ ਉਨ੍ਹਾਂ ਦੇ ਬੰਦਿਆਂ ਵਿਚੋਂ ਇਕ ਸੀ (ਦੂਸਰਾ ਸੀ ਜਨਰਲ ਅਵਿਤਾਬਿਲੇ) ਜਿਨ੍ਹਾਂ ਦੀ ਅੰਗਰੇਜ਼ਾਂ ਨੂੰ ਅਤਿ ਲੋੜ ਸੀ ਅਤੇ ਜਿਨ੍ਹਾਂ ਨੂੰ ਆਪਣੇ ਨਾਲ ਗੰਢਣ ਲਈ ਕੁਝ ਭੇਟ ਚੜ੍ਹਾਉਣੀ ਸੀ। ਇਸ ਨੂੰ ਜੰਮੂ ਦੇ ਇਲਾਕੇ ਵਿਚ ਪੱਕਾ ਟਿਕਿਆ ਰੱਖਣ ਤੇ ਹੋਰ ਇਲਾਕਾ ਦੇਣ ਦਾ ਭਰੋਸਾ ਦਿੱਤਾ ਹੋਇਆ ਸੀ। ਇਸ ਤਰ੍ਹਾਂ ਅੰਗਰੇਜ਼ਾਂ ਵਲੋਂ ਸ਼ਹਿ ਮਿਲਣ ਕਰਕੇ ਗੁਲਾਬ ਸਿੰਘ ਨੇ ਪਹਾੜਾਂ ਵਿਚ

ਆਪਣੀ ਤਾਕਤ ਮਜ਼ਬੂਤ ਕਰਨ ਤੇ ਵਧਾਉਣ ਲਈ ਹਰ ਮੌਕੇ ਦਾ ਪੂਰਾ ਪੂਰਾ ਫ਼ਾਇਦਾ ਉਠਾਇਆ ਸੀ ਅਤੇ ਲਾਰਡ ਐਲਨਬਰਾ ਆਪਣੀ ਸਰਕਾਰੀ ਲਿਖਾ-ਪੜ੍ਹੀ ਵਿਚ ਵੇਲੇ ਕੁਵੇਲੇ ਗੁਲਾਬ ਸਿੰਘ ਦੀ ਸ਼ਕਤੀ ਤੇ ਵਿਸ਼ੇਸ਼ਤਾ ਦਾ ਜ਼ਿਕਰ ਇੰਗਲਿਸਤਾਨ ਦੇ ਹਾਕਮਾਂ ਦੇ ਦਰਿਸ਼ਟੀ-ਗੋਚਰ ਕਰਦਾ ਰਹਿੰਦਾ ਸੀ ਤਾਂਕਿ ਲੋੜ ਵੇਲੇ ਕੰਮ ਆ ਸਕੇ ।

16 ਫ਼ਰਵਰੀ ਸੰਨ 1844 ਨੂੰ ਐਲਨਬਰਾ ਨੇ ਮਲਕਾ ਨੂੰ ਲਿਖਿਆ :

> 'ਪਹਾੜਾਂ ਵਿਚ ਰਾਜਾ ਗੁਲਾਬ ਸਿੰਘ ਰਾਜ ਦੀ ਪਰਧਾਨਤਾ, ਜਿਸ ਦਾ ਓਹ ਆਪਣੇ ਆਪ ਨੂੰ ਨੌਕਰ ਦਸਦਾ ਹੈ, ਅਤੇ ਦੂਸਰਿਆਂ ਦੇ ਹੱਕਾਂ ਦੀ ਉੱਕੀ ਹੀ ਪਰਵਾਹ ਨਾ ਕਰਦਾ ਹੋਇਆ ਅੰਨ੍ਹੇ-ਵਾਹ ਆਪਣੀ ਤਾਕਤ ਵਧਾ ਰਿਹਾ ਹੈ । ਉਸ ਦਾ ਇਹ ਕਰਤੱਵ ਉਸ ਨੂੰ ਲਾਹੌਰ ਦੇ ਸਿੱਖਾਂ ਦੀ ਨਜ਼ਰ ਵਿਚ ਬਹੁਤ ਕੋਝਾ ਬਣਾ ਰਿਹਾ ਹੈ ।'

ਇਕ ਪਾਸੇ ਗੁਲਾਬ ਸਿੰਘ ਪਹਾੜਾਂ ਵਿਚ ਆਪਣੇ ਆਪ ਨੂੰ ਮਜ਼ਬੂਤ ਕਰ ਰਿਹਾ ਸੀ, ਦੂਸਰੇ ਪਾਸੇ ਉਸ ਦਾ ਭਤੀਜਾ (ਰਾਜਾ ਧਿਆਨ ਸਿੰਘ ਦਾ ਪੁੱਤਰ) ਹੀਰਾ ਸਿੰਘ ਮੈਦਾਨ ਵਿਚ ਜੱਫਾ ਮਾਰਨ ਦੇ ਜਤਨ ਵਿਚ ਲੱਗਾ ਹੋਇਆ ਸੀ । ਰਾਜ-ਗੱਦੀ ਦਾ ਵਾਲੀ ਮਹਾਰਾਜਾ ਦਲੀਪ ਸਿੰਘ ਪੰਜ ਵਰ੍ਹਿਆਂ ਦਾ ਬੱਚਾ ਸੀ । ਇਸ ਲਈ ਸਾਰਾ ਕਾਰ-ਵਿਹਾਰ ਤੇ ਤਾਕਤ ਵਜ਼ੀਰ ਹੀਰਾ ਸਿੰਘ ਦੇ ਹੱਥਾਂ ਵਿਚ ਸੀ ਜੋ ਆਪ ਮਹਾਰਾਜਾ ਰਣਜੀਤ ਸਿੰਘ ਦੇ ਤਖ਼ਤ ਉੱਤੇ ਬੈਠਣ ਦੀ ਧਾਰੀ ਬੈਠਾ ਸੀ । ਅਲੈਗਜ਼ੈਂਡਰ ਗਾਰਡਨਰ, ਜੋ ਡੋਗਰਿਆਂ ਦਾ ਨਿਕਟ-ਵਰਤੀ ਹੋਣ ਕਰਕੇ ਉਨ੍ਹਾਂ ਦੀਆਂ ਨੀਅਤਾਂ ਤੋਂ ਜਾਣੂ ਸੀ, ਲਿਖਦਾ ਹੈ ਕਿ :

'ਇਹ ਸਾਰੇ ਕਤਲ ਸਿੱਧੇ ਜਾਂ ਟੇਢੇ ਢੰਗ ਨਾਲ ਡੋਗਰਾ ਭਰਾਵਾਂ ਧਿਆਨ ਸਿੰਘ ਤੇ ਗੁਲਾਬ ਸਿੰਘ ਨੇ ਆਪਣੇ ਟੱਬਰ ਦੇ ਫ਼ਾਇਦੇ ਲਈ ਕਰਵਾਏ ਸਨ ਕਿ ਅੰਤ ਹੀਰਾ ਸਿੰਘ ਨੂੰ ਉੱਚਾ ਕੀਤਾ ਜਾਏ ਅਰਥਾਤ ਤਖਤ ਉੱਤੇ ਬਠਾਇਆ ਜਾਏ ।'

ਰਾਜਾ ਗੁਲਾਬ ਸਿੰਘ ਆਪਣੇ ਭਤੀਜੇ ਦੀ ਲਾਹੌਰ ਵਿਚ ਤਾਕਤ ਬਣਾਈ ਰੱਖਣ ਲਈ ਹਰ ਪਰਕਾਰ ਦੀ ਸਹਾਇਤਾ ਕਰਦਾ ਰਿਹਾ ਅਤੇ ਉਸ ਦੀ ਮੰਗ ਉੱਤੇ ਇਕ ਵਾਰੀ ਜੰਮੂ ਤੋਂ ਬੜੀ ਗਿਣਤੀ ਵਿਚ ਪਹਾੜੀ ਦਸਤੇ ਲਾਹੌਰ ਭੇਜੇ ਜਿਨ੍ਹਾਂ ਨੇ ਚੋਖਾ ਚਿਰ ਡਰ ਪਾਈ ਰੱਖਿਆ । ਲਾਹੌਰੋਂ ਪਹਾੜ ਨੂੰ ਮੁੜਨ ਵੇਲੇ ਇਹ ਹੀਰਾ ਸਿੰਘ ਦੀ ਸਲਾਹ ਨਾਲ ਬਹੁਤ ਸਾਰਾ ਸਰਕਾਰੀ ਖਜ਼ਾਨਾ ਜੰਮੂ ਨੂੰ ਲੈ ਗਿਆ । ਉਸ ਲਈ ਇਹ ਕੋਈ ਨਵੀਂ ਗੱਲ ਨਹੀਂ ਸੀ । ਜਨਵਰੀ ਸੰਨ 1841 ਵਿਚ ਮਹਾਰਾਜਾ ਸ਼ੇਰ ਸਿੰਘ ਦੇ ਗੱਦੀ ਉੱਤੇ ਬੈਠਣ ਵੇਲੇ ਮਹਾਰਾਜਾ ਰਣਜੀਤ ਸਿੰਘ ਦਾ ਜਮਾਂ ਕੀਤਾ ਹੋਇਆ ਖਜ਼ਾਨਾ ਅਤੇ ਮਹਾਰਾਣੀ ਚੰਦ ਕੌਰ ਦਾ ਸਭ ਰੁਪਇਆ ਤੇ ਕੀਮਤੀ ਮਾਲ ਓਹ ਅੱਗੇ ਹੀ ਲੈ ਗਿਆ ਹੋਇਆ ਸੀ । ਸੱਯਦ ਮੁਹੰਮਦ ਲਤੀਫ਼ ਆਪਣੀ 'ਹਿਸਟਰੀ ਔਫ਼ ਦੀ ਪੰਜਾਬ' ਵਿਚ ਦੱਸਦਾ ਹੈ -

'ਰਾਜਾ ਗੁਲਾਬ ਸਿੰਘ ਮਹਾਰਾਣੀ ਚੰਦ ਕੌਰ ਦਾ ਸਭ ਰੁਪਇਆ ਤੇ ਕੀਮਤੀ ਮਾਲ ਇਹ ਬਹਾਨਾ ਲਾ ਕੇ ਚੁੱਕ ਕੇ ਲੈ ਗਿਆ ਕਿ ਉਹ ਸੰਭਾਲ ਕੇ ਰਖ ਛੱਡੇਗਾ । ਅਹਿਦਨਾਮਾ ਦਸਖ਼ਤ ਹੋਣ ਤੋਂ ਅਗਲੀ ਰਾਤੀਂ ਡੋਗਰਾ ਫ਼ੌਜ ਨੇ ਕਿਲਾ ਖਾਲੀ ਕਰ ਦਿੱਤਾ ਅਤੇ ਗੁਲਾਬ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਜਮਾਂ ਕੀਤਾ ਹੋਇਆ ਕਿਲੇ ਵਿਚ ਪਿਆ ਖਜ਼ਾਨਾ ਲੈ ਗਿਆ । ਸੋਲਾਂ ਗੱਡੇ

ਰੁਪੱਈਆ, ਚਾਂਦੀ ਤੇ ਹੋਰ ਸਿੱਕਿਆਂ ਦੇ ਸਨ। ਪੰਜ ਸੌ ਘੋੜ-ਸਵਾਰਾਂ ਕੋਲ ਸੋਨੇ ਦੀਆਂ ਮੋਹਰਾਂ ਦੀ ਇਕ ਇਕ ਥੈਲੀ ਸੀ ਅਤੇ ਉਸ ਦੇ ਅਰਦਲੀਆਂ ਪਾਸ ਹੀਰੇ ਮੋਤੀ ਤੇ ਹੋਰ ਬਹੁ-ਮੁੱਲੀਆਂ ਵਸਤਾਂ ਸਨ। ਕੀਮਤੀ ਪਸ਼ਮੀਨੇ ਜੜਾਊ ਵਰਦੀਆਂ ਅਤੇ ਰਣਜੀਤ ਸਿੰਘ ਦੇ ਤਬੇਲੇ ਦੇ ਵਧੀਆ ਘੋੜੇ ਲਾਹੌਰੋਂ ਜਾਣ ਵੇਲੇ ਗੁਲਾਬ ਸਿੰਘ ਨੇ ਚੋਰੀ ਕਰ ਲਏ।' (ਪੰਨਾ 506-507)

ਇਸ ਦੌਲਤ ਦਾ ਹੀ ਕੁਝ ਹਿੱਸਾ ਸੀ ਜੋ ਗੁਲਾਬ ਸਿੰਘ ਨੇ ਜੰਮੂ ਕਸ਼ਮੀਰ ਲੈਣ ਵੇਲੇ ਸੰਨ 1846 ਵਿਚ ਅੰਗਰੇਜ਼ਾਂ ਨੂੰ ਦਿੱਤਾ ਸੀ। ਤਾਕਤ ਦੇ ਨਸ਼ੇ ਵਿਚ ਪਾਗਲ ਹੋਏ ਹੋਏ ਹੀਰਾ ਸਿੰਘ ਦੀ ਹੈਂਕੜਬਾਜ਼ੀ ਅਤੇ ਪੰਡਤ ਜਲ੍ਹੇ ਦੇ ਭੂਤਰ ਜਾਨ ਕਰਕੇ ਮਹਾਰਾਣੀ ਜਿੰਦ ਕੌਰ (ਪਰਸਿਧ ਮਾਈ ਜਿੰਦਾਂ) ਅਤੇ ਵੱਡੇ ਵੱਡੇ ਸਿੱਖ ਸਰਦਾਰ ਉਨ੍ਹਾਂ ਦੇ ਵਿਰੁਧ ਹੋ ਗਏ। ਲਾਹੌਰ ਵਿਚ ਇਕ ਤਰ੍ਹਾਂ ਦਾ ਰਾਜ-ਰੌਲਾ ਮਚ ਗਿਆ ਅਤੇ ਹਾਲਤ ਡਾਵਾਂ-ਡੋਲ ਹੋ ਗਈ। ਰਾਜ ਦੀ ਰਾਖੀ ਤੇ ਸੰਭਾਲ ਲਈ ਡਟ ਕੇ ਖੜੋਣ ਦੀ ਥਾਂ ਸਰਦਾਰ ਲਹਿਣਾ ਸਿੰਘ ਮਜੀਠੀਆ ਨਿਰਾਸ਼ ਹੋ ਕੇ ਤੀਰਥ-ਜਾਤਰਾ ਦੇ ਬਹਾਨੇ ਮਾਰਚ 1844 ਨੂੰ ਪੰਜਾਬ ਹੀ ਛੱਡ ਗਿਆ।

## *ਲਾਹੌਰ ਵਲੋਂ ਵੈਰ-ਭਾਵ ਦੀ ਕੋਈ ਗੱਲ ਨਹੀਂ ਹੋਈ*

ਪੰਜਾਬ ਰਾਜ ਵਲੋਂ ਭਾਵੇਂ ਵੈਰ-ਭਾਵ ਦੀ ਉੱਕੀ ਹੀ ਕੋਈ ਗੱਲ ਨਹੀਂ ਸੀ ਹੋਈ ਪਰ ਐਲਨਬਰਾ ਪੰਜਾਬ ਵਿਰੁਧ ਮੁਹਿੰਮ ਦੀਆਂ ਲਗਾਤਾਰ ਤਿਆਰੀਆਂ ਕਰਦਾ ਰਿਹਾ। ਇਹ ਗੱਲ ਖ਼ੁਦ ਉਸ ਨੇ ਕਈ ਵਾਰੀ ਵਲੈਤੀ ਲਿਖਾ-ਪੜ੍ਹੀ ਵਿਚ ਪਰਵਾਨ ਕੀਤੀ ਹੈ। 20 ਸਤੰਬਰ 1843 ਦੀ ਚਿੱਠੀ ਵਿਚ ਉਸ ਨੇ ਡਿਊਕ ਔਫ਼ ਵੈਲਿੰਗਟਨ ਨੂੰ ਲਿਖਿਆ ਸੀ :

> 'ਸਾਡੇ ਵਿਰੁਧ ਜਜ਼ਬਾ ਕਿਧਰੇ ਨਜ਼ਰ ਨਹੀਂ ਆ ਰਿਹਾ। ਉਹ ਕੇਵਲ ਆਪਸ ਵਿਚ ਲੜਦੇ ਦਿਸ ਰਹੇ ਹਨ। ਸਾਡੇ ਨਾਲ ਵੈਰ-ਭਾਵ ਦਾ ਉੱਕਾ ਹੀ ਕੋਈ ਦਿਖਾਵਾ ਮੈਨੂੰ ਕਿਧਰੇ ਨਹੀਂ ਦਿਸ ਰਿਹਾ।'

ਦੋ ਮਹੀਨੇ ਪਿੱਛੋਂ ਐਲਨਬਰਾ ਨੇ 20 ਨਵੰਬਰ 1843 ਨੂੰ ਮਲਕਾ ਨੂੰ ਮੁੜ ਇਸੇ ਤਰ੍ਹਾਂ ਹੀ ਲਿਖਿਆ ਕਿ :

> 'ਸਿੱਖ ਫ਼ੌਜ ਵਿਚ ਜੋ ਆਪਣੀ ਤਨਖ਼ਾਹ ਵਧਵਾਉਣ ਦੀ ਹੀ ਇੱਛਾਵਾਨ ਸੀ ਅਮਨ ਅਮਾਨ ਹੈ ਅਤੇ ਉਨ੍ਹਾਂ ਨੇ ਸਾਡੀ ਸਰਕਾਰ ਦੇ ਗੁੱਸੇ ਨੂੰ ਭੜਕਾਉਣ ਵਾਲੀ ਉੱਕੀ ਹੀ ਕੋਈ ਗੱਲ ਨਹੀਂ ਕੀਤੀ।'

ਉਸੇ ਦਿਨ ਵੈਲਿੰਗਟਨ ਨੂੰ ਲਿਖਦੇ ਹੋਏ ਭੀ ਇਹ ਹੀ ਆਖਿਆ ਕਿ 'ਸਾਡੇ ਵਿਰੁਧ ਕੋਈ ਹਿਲ-ਜੁਲ ਨਹੀਂ ਹੈ ਅਤੇ ਨਾ ਹੀ ਕੋਈ ਹੋਣ ਦੀ ਸੰਭਾਵਨਾ ਹੈ, ਜਿਤਨੀ ਦੇਰ ਕਿ ਰਾਜ ਬਿਲਕੁਲ ਢਹਿ-ਢੇਰੀ ਨਾ ਹੋ ਜਾਏ ਅਤੇ ਕੁਝ ਲੁਟੇਰੇ ਸਾਡੇ ਵਿਰੁਧ ਨਾ ਭੇਜ ਦਿੱਤੇ ਜਾਣ।'

ਐਲਨਬਰਾ ਦੇ ਬਾਕੀ ਸਮੇਂ ਵਿਚ ਭੀ ਲਾਹੌਰ ਵਿਚ ਬਿਲਕੁਲ ਸ਼ਾਂਤੀ ਰਹੀ। ਅਗਲੇ ਸਾਲ 2 ਜੁਲਾਈ 1844 ਨੂੰ ਉਸ ਨੇ ਵੈਲਿੰਗਟਨ ਨੂੰ ਲਿਖਿਆ ਕਿ 'ਸ਼ੇਰ ਸਿੰਘ ਦੀ ਮੌਤ ਤੋਂ ਬਾਦ ਦੇ ਸਾਰੇ ਸਮੇਂ ਨਾਲੋਂ ਹੁਣ ਬਿਲਕੁਲ ਅਮਨ ਦਿਸ ਰਿਹਾ ਹੈ।' ਏਸੇ ਤਰ੍ਹਾਂ 14 ਜੁਲਾਈ ਨੂੰ ਮਲਕਾ ਨੂੰ ਲਿਖਿਆ ਕਿ 'ਮਹਾਰਾਜਾ ਸ਼ੇਰ ਸਿੰਘ ਦੀ ਮੌਤ ਪਿੱਛੋਂ ਪੰਜਾਬ ਵਲੋਂ ਅਮਨ ਦੇ ਭੰਗ ਹੋਣ ਦੀ ਕਦੀ

ਭੀ ਇਤਨੀ ਘੱਟ ਸੰਭਾਵਨਾ ਨਹੀਂ ਸੀ ਜਿਤਨੀ ਕਿ ਇਸ ਵੇਲੇ ਹੈ ।'

## *ਲੜਾਈ ਦੀ ਤਾਰੀਖ਼ ਨਿਯਤ ਕਰ ਲਈ*

ਭਾਵੇਂ ਪੰਜਾਬ ਵਿਚ ਅੰਗਰੇਜ਼ਾਂ ਵਿਰੁਧ ਕਿਧਰੇ ਕੋਈ ਗੱਲ-ਬਾਤ ਨਹੀਂ ਸੀ ਹੋ ਰਹੀ ਜਿਸ ਨਾਲ ਉਨ੍ਹਾਂ ਨੂੰ ਕੋਈ ਸ਼ਿਕਾਇਤ ਦੀ ਗੁੰਜਾਇਸ਼ ਹੁੰਦੀ ਪਰ ਲਾਰਡ ਐਲਨਬਰਾ ਆਪਣੀ ਗਿਣੀ ਮਿਥੀ ਸਕੀਮ ਅਨੁਸਾਰ ਪੰਜਾਬ ਉੱਤੇ ਚੜ੍ਹਾਈ ਕਰਨ ਦੀਆਂ ਤਿਆਰੀਆਂ ਵਿਚ ਪੂਰੀ ਤਰ੍ਹਾਂ ਲੱਗਾ ਹੋਇਆ ਸੀ । ਜੇ ਉਸ ਨੇ ਹਾਲ ਤਕ ਸਿੰਧ, ਗਵਾਲੀਅਰ ਆਦਿ ਵਾਂਙੂ ਪੰਜਾਬ ਉੱਤੇ ਹੱਲਾ ਨਹੀਂ ਸੀ ਕੀਤਾ ਤਾਂ ਉਸ ਦਾ ਕਾਰਣ ਇਹ ਨਹੀਂ ਸੀ ਕਿ ਉਸ ਦੇ ਇਰਾਦੇ ਵਿਚ ਕੋਈ ਫ਼ਰਕ ਆ ਗਿਆ ਸੀ ਬਲਕਿ ਇਹ ਸੀ ਕਿ ਇਸ ਮੁਹਿੰਮ ਲਈ ਨਾ ਤਾਂ ਫ਼ੌਜ ਅਤੇ ਫ਼ੌਜੀ ਸਮਾਨ ਹੀ ਪੂਰੀ ਤਰਾਂ ਤਿਆਰ ਸੀ ਅਤੇ ਨਾ ਹੀ ਵੱਡੀਆਂ ਕਮਾਨਾਂ ਲਈ ਯੋਗ ਅਫ਼ਸਰ ਮੌਜੂਦ ਸਨ । ਲੋੜੀਂਦੇ ਟੀਚੇ ਤਕ ਤਿਆਰੀ ਕਰਨ ਲਈ ਉਹ ਪੂਰਾ ਜਤਨ ਕਰ ਰਿਹਾ ਸੀ ਅਤੇ ਆਪਣੀ ਵਲੋਂ ਉਸ ਨੇ ਇਕ ਤਾਰੀਖ਼ 15 ਨਵੰਬਰ 1845 ਭੀ ਮਿਥ ਦਿੱਤੀ ਸੀ ਜਿਸ ਵੇਲੇ ਤਕ ਇਸ ਮੁਹਿੰਮ ਲਈ ਉਸ ਦੀ ਤਿਆਰੀ ਮੁਕੰਮਲ ਹੋ ਜਾਣ ਦੀ ਉਸ ਨੂੰ ਆਸ ਸੀ । ਲੜਾਈ ਲੱਗਣ ਤੋਂ ਬਾਈ ਮਹੀਨੇ ਪਹਿਲਾਂ ਜਦ ਕਿ ਪੰਜਾਬ ਵਿਚ ਅੰਗਰੇਜ਼ਾਂ ਦੇ ਵਿਰੁਧ ਨਾ ਕੋਈ ਜਜ਼ਬਾ ਕਿਧਰੇ ਦਿਖਾਈ ਦਿੰਦਾ ਸੀ ਅਤੇ ਨਾ ਹੀ ਕਿਸੇ ਪਰਕਾਰ ਦੀ ਕੋਈ ਹਿੱਲ-ਜੁਲ ਸੀ, 11 ਫ਼ਰਵਰੀ 1844 ਨੂੰ ਹੋਮ ਡਿਪਾਰਟਮੈਂਟ ਦੀ ਚਿੱਠੀ ਨੰਬਰ 12 ਜੀ. ਜੀ. ਵਿਚ ਲਾਰਡ ਐਲਨਬਰਾ ਨੇ ਇੰਗਲਿਸਤਾਨ ਦੀ ਸੀਕ੍ਰਟ ਕਮੇਟੀ ਨੂੰ ਲਿਖਿਆ :

(8) ਜਦ ਮੈਂ ਫ਼ੌਜ ਦੀ ਸਾਰੀ ਹਾਲਤ ਵਲ ਧਿਆਨ ਦਿੰਦਾ ਹਾਂ ਤਾਂ ਮੈਨੂੰ ਸਾਫ ਮੰਨਣਾ ਪੈਂਦਾ ਹੈ ਕਿ ਜੇ (ਪੰਜਾਬ ਨਾਲ) ਟਾਕਰਾ ਹੋਰ ਪਿੱਛੇ ਨਹੀਂ ਪਾਇਆ ਜਾ ਸਕਦਾ ਤਾਂ ਮੈਂ ਘੱਟੋ ਘਟ ਨਵੰਬਰ 1845 ਤਕ ਜ਼ਰੂਰ ਪਿੱਛੇ ਪਾਉਣਾ ਚਾਹੁੰਦਾ ਹਾਂ ।

(9) ਸਾਡੀ ਨੀਤੀ ਕੁਝ ਭੀ ਕਿਉਂ ਨਾ ਹੋਵੇ, ਟਾਕਰਾ ਅੰਤ ਹੋ ਕੇ ਰਹਿਣਾ ਹੈ ਇਸ ਲਈ ਜੋ ਸਮਾਂ ਮੈਨੂੰ ਮਿਲ ਜਾਏ ਉਸ ਵਿਚ ਚੁਪ-ਕਰੀਤੇ ਹੁਸ਼ਿਆਰੀ ਨਾਲ ਤਿਆਰੀ ਕਰੀ ਜਾਣੀ ਚਾਹੀਦੀ ਹੈ ।

15 ਫ਼ਰਵਰੀ ਨੂੰ ਉਸ ਨੇ ਵੈਲਿੰਗਟਨ ਨੂੰ ਲਿਖਿਆ :

> 'ਮੈਂ ਆਸ ਕਰਦਾ ਹਾਂ ਸਾਨੂੰ ਅਗਲੇ ਦਸੰਬਰ ਵਿਚ ਸਤਲੁਜ ਪਾਰ ਨਹੀਂ ਕਰਨਾ ਪਵੇਗਾ । ਅਸੀਂ ਇਤਨੀ ਛੇਤੀ ਤਿਆਰ ਨਹੀਂ ਹੋ ਸਕਾਂਗੇ । ਪੰਜ ਸਾਲ ਦੀ ਲੜਾਈ ਤੋਂ ਬਾਦ ਫ਼ੌਜ ਨੂੰ ਬਹੁਤ ਕੁਝ ਠੀਕ ਕਰਨ ਦੀ ਲੋੜ ਹੈ । ਇਸ ਨੂੰ ਤਕੜਾ ਕਰਨ ਲਈ ਜੋ ਕੁਝ ਮੇਰੇ ਪਾਸੋਂ ਹੋ ਸਕਦਾ ਹੈ, ਮੈਂ ਚੁਪ ਚਾਪ ਕਰੀ ਜਾ ਰਿਹਾ ਹਾਂ । .... ਮੈਨੂੰ ਪਤਾ ਹੈ ਕਿ ਇਹ ਇਕ ਬੜੀ ਲੰਬੀ ਜੰਗ ਹੋਵੇਗੀ । ਮੈਨੂੰ ਸ਼ਾਇਦ ਆਪ ਸਾਲ ਤੋਂ ਵਧ ਲਾਹੌਰ ਰਹਿਣਾ ਪਵੇ ।'

ਐਲਨਬਰਾ ਨੂੰ ਲੜਾਈ ਲਾ ਲੈਣ ਲਈ ਵਰਤੇ ਜਾ ਰਹੇ ਆਪਣੇ ਢੰਗਾਂ ਅਤੇ ਖ਼ੁਫ਼ੀਆ ਕਾਰਿੰਦਿਆਂ ਦੀ ਕਾਰਗੁਜ਼ਾਰੀ ਉੱਤੇ ਇਤਨਾ ਭਰੋਸਾ ਸੀ ਕਿ ਉਹ ਵੈਲਿੰਗਟਨ ਨੂੰ ਇਥੋਂ ਤਕ ਯਕੀਨ ਦੁਆ ਰਿਹਾ ਸੀ ਕਿ ਲੜਾਈ ਛਿੜਨ ਤੋਂ ਪਹਿਲਾਂ ਹੀ ਉਹ ਕਾਫੀ ਸਫਲਤਾ ਪਰਾਪਤ ਕਰ ਲਵੇਗਾ । ਉੱਪਰਲੀ ਚਿੱਠੀ ਵਿਚ ਉਹ ਅੱਗੇ ਚਲ ਕੇ ਲਿਖਦਾ ਹੈ :

'ਯਕੀਨ ਰੱਖੋ ਮੈਂ ਬੇਲੋੜੇ ਯਾ ਕਾਹਲੀ ਵਿਚ ਲੜਾਈ ਵਿਚ ਨਹੀਂ ਪਵਾਂਗਾ, ਪਰ ਜੇ ਪੈਣਾ ਹੀ ਪਿਆ ਤਾਂ ਮੈਂ ਖਾਸ ਹੱਦ ਤਕ ਸਫਲਤਾ ਪਹਿਲਾਂ ਹੀ ਪਰਾਪਤ ਕਰਨ ਦਾ ਪੂਰਾ ਜਤਨ ਕਰਾਂਗਾ ।'

ਇਹ ਸ਼ਬਦ ਕਿ 'ਮੈਂ ਕਾਹਲੀ ਵਿਚ ਲੜਾਈ ਵਿਚ ਨਹੀਂ ਪਵਾਂਗਾ' ਕੋਈ ਸ਼ੱਕ ਨਹੀਂ ਰਹਿਣ ਦਿੰਦੇ ਕਿ ਲੜਾਈ ਵਿਚ ਪੈਣ ਦਾ ਸਮਾਂ ਲਾਰਡ ਐਲਨਬਰਾ ਤੇ ਉਸ ਦੀ ਫ਼ੌਜ ਦੀ ਸੁਵਿਧਾ ਦੇ ਅਨੁਸਾਰ ਆਉਣਾ ਸੀ । ਉਸ ਦੀ 20 ਅਪ੍ਰੈਲ 1844 ਦੀ ਚਿੱਠੀ ਜਿਸ ਵਿਚ ਉਹ ਵੈਲਿੰਗਟਨ ਪਾਸੋਂ ਜੰਗ ਦੀ ਤਿਆਰੀ ਲਈ ਅਠਾਰਾਂ ਮਹੀਨੇ ਦਾ ਸਮਾਂ ਮੰਗਦਾ ਹੈ, ਖਾਸ ਅਰਥ ਰਖਦੀ ਹੈ । ਓਹ ਲਿਖਦਾ ਹੈ :

'ਮੈਨੂੰ ਆਸ ਹੈ ਕਿ ਸਾਨੂੰ ਕੋਈ ਭੀ ਚੀਜ਼ ਸਤਲੁਜ ਪਾਰ ਕਰਨ ਲਈ ਮਜ਼ਬੂਰ ਨਹੀਂ ਕਰੇਗੀ ਅਤੇ ਨਵੰਬਰ 1845 ਤਕ ਸਾਨੂੰ ਕੋਈ ਹੱਲਾ ਰੋਕਣਾ ਨਹੀਂ ਪਵੇਗਾ । ਉਸ ਵੇਲੇ ਮੈਂ ਹਰ ਗੱਲ ਲਈ ਤਿਆਰ ਹੋ ਜਾਵਾਂਗਾ । ਇਸ ਸਮੇਂ ਵਿਚ ਅਸੀਂ ਆਪਣੀ ਤਕੜਾਈ ਲਈ ਸਭ ਕੁਝ ਕਰੀ ਜਾਵਾਂਗੇ । ਸਾਡੇ ਪਾਸ ਵੱਡੀਆਂ ਕਮਾਨਾਂ ਲਈ ਯੋਗ ਅਫ਼ਸਰ ਉੱਕੇ ਹੀ ਨਹੀਂ । ਸਾਰੀ ਫ਼ੌਜ ਨੂੰ ਬਹੁਤ ਕੁਝ ਸਿੱਖਲਾਈ ਦੀ ਲੋੜ ਹੈ ਅਤੇ ਮੈਨੂੰ ਤਸੱਲੀ ਹੈ ਕਿ ਅਠਾਰਾਂ ਮਹੀਨੇ ਤੋਂ ਜੋ ਮੈਂ ਮੰਗ ਰਿਹਾ ਹਾਂ ਇਸ ਨੂੰ ਜ਼ਰੂਰੀ ਟੀਚੇ ਤਕ ਪੁਚਾਉਣ ਲਈ ਲੋੜ ਨਾਲੋਂ ਜ਼ਿਆਦਾ ਨਹੀਂ ।'

ਇਹ ਗੱਲਾਂ ਪੂਰੀ ਤਰ੍ਹਾਂ ਸਿੱਧ ਕਰਦੀਆਂ ਹਨ ਕਿ ਸਿੱਖਾਂ ਨਾਲ ਪਹਿਲੀ ਲੜਾਈ ਅੰਗਰੇਜ਼ਾਂ ਦੀ ਇਕ ਡੂੰਘੀ ਸਾਜ਼ਸ਼ ਦਾ ਨਤੀਜਾ ਸੀ ।

ਉੱਨੀ ਮਹੀਨਿਆਂ ਪਿੱਛੋਂ ਲੱਗਣ ਵਾਲੀ ਲੜਾਈ ਲਈ ਆਪਣੀਆਂ ਤੇਜ਼ ਤਿਆਰੀਆਂ ਦਾ ਵਰਨਣ ਕਰਦਾ ਹੋਇਆ ਐਲਨਬਰਾ ਵੈਲਿੰਗਟਨ ਨੂੰ 9 ਮਈ 1844 ਨੂੰ ਲਿਖਦਾ ਹੈ :

'ਸੁਚੇਤ ਸਿੰਘ ਦੀ ਮੌਤ ਦਾ ਨਤੀਜਾ ਇਹ ਹੋਇਆ ਹੈ ਕਿ ਗੁਲਾਬ ਸਿੰਘ ਦੇ ਤਹਿਤ ਵਿਚ ਪਹਾੜੀ ਇਲਾਕਾ ਮੈਦਾਨਾਂ ਨਾਲੋਂ ਜਿਥੇ ਹਾਲ ਤਕ ਇਕ ਤਰ੍ਹਾਂ ਹੀਰਾ ਸਿੰਘ ਰਾਜ ਕਰ ਰਿਹਾ ਹੈ, ਬਿਲਕੁਲ ਵੱਖਰਾ ਹੋ ਗਿਆ ਹੈ । ਜੇ ਅੰਤ ਸਾਡੀ ਮਰਜ਼ੀ ਪੰਜਾਬ ਉੱਤੇ ਕਬਜ਼ਾ ਕਰਨ ਦੀ ਹੋਵੇ ਤਾਂ ਉਥੇ ਸਭ ਕੁਝ ਸਾਡੀ ਇੱਛਾ ਅਨੁਸਾਰ ਹੁੰਦਾ ਜਾ ਰਿਹਾ ਹੈ । ਸਰ ਚਾਰਲਸ ਨੇਪੀਅਰ ਸਿੰਧ ਵਿਚ ਦੋ ਉਥੇ ਦੀਆਂ ਬਟਾਲੀਅਨਾ ਖੜੀਆਂ ਕਰਨ ਦਾ ਜਤਨ ਕਰੇਗਾ ਅਤੇ ਉਸ ਦਾ ਖਿਆਲ ਹੈ ਕਿ ਉਹ ਇਸ ਵਿਚ ਸਫਲ ਹੋ ਜਾਏਗਾ । ਨਵੰਬਰ 1845 ਵਿਚ ਫ਼ੌਜ ਹਰ ਮੁਹਿੰਮ ਲਈ ਤਿਆਰ ਹੋ ਜਾਏਗੀ ਅਤੇ ਮੈਨੂੰ ਅਫਸੋਸ ਹੋਵੇਗਾ ਜੇ ਇਸ ਨੂੰ ਕੁਝ ਪਹਿਲਾਂ ਮੈਦਾਨ ਵਿਚ ਜਾਣਾ ਪਿਆ ਤਾਂ ।'

ਸਰਕਾਰ ਅੰਗਰੇਜ਼ੀ ਦੇ ਖ਼ੁਫ਼ੀਆਂ ਏਜੰਟਾਂ ਦੀ ਮਾਰਫਤ ਪੰਜਾਬ ਵਿਚ ਸਭ ਕੁਝ ਲਾਰਡ ਐਲਨਬਰਾ ਤੇ ਉਸ ਦੇ ਬਾਦ ਬਣੇ ਗਵਰਨਰ ਜਨਰਲ ਸਰ ਹੈਨਰੀ ਹਾਰਡਿੰਗ ਦੀ ਵਿਉਂਤ ਤੇ ਇੱਛਾ ਅਨੁਸਾਰ ਹੁੰਦਾ ਗਿਆ ਅਤੇ ਉਸ ਦੀ ਮਿਥੀ ਹੋਈ ਤਾਰੀਖ਼ ਦੇ ਝੱਟ ਹੀ ਬਾਦ ਇਕ ਮਹੀਨੇ ਦੇ ਅੰਦਰ ਅੰਦਰ ਦਸੰਬਰ 1845 ਨੂੰ ਜੰਗ ਛਿੜ ਪਈ ।

## ਸਰਦਾਰ ਅਤਰ ਸਿੰਘ ਸੰਧਾਵਾਲੀਏ ਦਾ ਮਾਮਲਾ

ਬੜੀਆਂ ਜ਼ੋਰਦਾਰ ਦਲੀਲਾਂ ਦੇ ਆਧਾਰ ਤੇ ਇਹ ਸ਼ਕ ਪੱਕੀ ਤਰ੍ਹਾਂ ਕੀਤੀ ਜਾ ਸਕਦੀ ਹੈ ਕਿ ਸਰਦਾਰ ਅਤਰ ਸਿੰਘ ਸੰਧਾਂਵਾਲੀਏ ਦਾ ਲਾਹੌਰ ਉੱਤੇ ਅਚਾਨਕ ਕਬਜ਼ਾ ਕਰਨ ਦਾ ਜਤਨ, ਜਿਸ ਵਿਚ 7 ਮਈ ਸੰਨ 1844 ਨੂੰ ਨੌਰੰਗਾਬਾਦ ਸਰਦਾਰ ਅਤਰ ਸਿੰਘ, ਭਾਈ ਬੀਰ ਸਿੰਘ, ਸ਼ਾਹਜ਼ਾਦਾ ਕਸ਼ਮੀਰਾ ਸਿੰਘ ਆਦਿ ਮਾਰੇ ਗਏ ਸਨ, ਅੰਗਰੇਜ਼ਾਂ ਦੀ ਸ਼ਹਿ ਉੱਤੇ ਸੀ । ਸਰਦਾਰ ਅਤਰ ਸਿੰਘ, ਸਰਦਾਰ ਲਹਿਣਾ ਸਿੰਘ ਦਾ ਭਰਾ ਤੇ ਸਰਦਾਰ ਅਜੀਤ ਸਿੰਘ ਦਾ ਚਾਚਾ ਸੀ ਜਿਨ੍ਹਾਂ ਨੇ ਕਿ ਮਹਾਰਾਜਾ ਸ਼ੇਰ ਸਿੰਘ, ਕੰਵਰ ਪਰਤਾਪ ਸਿੰਘ ਤੇ ਵਜ਼ੀਰ ਧਿਆਨ ਸਿੰਘ ਨੂੰ ਕਤਲ ਕੀਤਾ ਸੀ । ਇਨ੍ਹਾਂ ਕਤਲਾਂ ਤੋਂ ਬਾਦ ਸਰਦਾਰ ਅਤਰ ਸਿੰਘ ਅੰਗਰੇਜ਼ੀ ਇਲਾਕੇ ਵਿਚ ਚਲਾ ਗਿਆ ਸੀ ਤੇ ਥਾਨੇਸਰ ਰਹਿੰਦਾ ਸੀ । ਇਹ ਥਾਨੇਸਰ ਤੋਂ ਹੀ ਅੰਗਰੇਜ਼ੀ ਪੋਲੀਟੀਕਲ ਏਜੰਟ ਦੀ ਆਗਿਆ ਨਾਲ ਪੰਜਾਬ ਨੂੰ ਗਿਆ ਸੀ ਅਤੇ ਲਾਰਡ ਐਲਨਬਰਾ ਮੰਨਦਾ ਹੈ ਕਿ ਪੋਲੀਟੀਕਲ ਏਜੰਟ ਨੂੰ ਇਸ ਗੱਲ ਦਾ ਪਤਾ ਸੀ ਕਿ ਸਰਦਾਰ ਅਤਰ ਸਿੰਘ ਸਰਕਾਰ ਲਾਹੌਰ ਦੇ ਵਿਰੁਧ ਕਾਰਵਾਈ ਕਰਨ ਜਾ ਰਿਹਾ ਹੈ । ਲਾਰਡ ਐਲਨਬਰਾ 10 ਜੂਨ 1844 ਦੀ ਮਲਕਾ ਦੇ ਨਾਉਂ ਚਿੱਠੀ ਵਿਚ ਲਿਖਦਾ ਹੈ :

> 'ਇਹ ਬੜੇ ਅਫਸੋਸ ਦੀ ਗੱਲ ਹੈ ਕਿ ਜਾਣਦੇ ਬੁਝਦੇ ਹੋਏ ਸਰਦਾਰ ਅਤਰ ਸਿੰਘ ਨੂੰ ਲਾਹੌਰ ਸਰਕਾਰ ਦੇ ਵਿਰੁਧ ਕਾਰਵਾਈ ਕਰਨ ਦੀ ਮਨਸ਼ਾ ਨਾਲ ਥਾਨੇਸਰੋਂ ਜਾਣ ਦੀ ਆਗਿਆ ਦਿੱਤੀ ਗਈ । ਅੰਗਰੇਜ਼ੀ ਏਜੰਟ ਦੀ ਗਲਤੀ ਨੇ ਅਸੰਭਵ ਕਰ ਦਿੱਤਾ ਹੈ ਕਿ ਅਤਰ ਸਿੰਘ ਨੂੰ ਰੋਕਣ ਲਈ ਸਤਲੁਜ ਦੇ ਲਹਿੰਦੇ ਕੰਢੇ ਲਾਹੌਰ ਸਰਕਾਰ ਵਲੋਂ ਫ਼ੌਜ ਭੇਜਣ ਨਾਲ ਅਹਿਦਨਾਮੇ ਦੇ ਭੰਗ ਹੋਣ ਵਿਰੁਧ ਰੋਸ ਪਰਗਟ ਕੀਤਾ ਜਾਏ । ਸਾਰੇ ਹਾਲਾਤ ਨੂੰ ਵੇਖ ਕੇ ਯੋਗ ਸਮਝਿਆ ਗਿਆ ਹੈ ਕਿ ਇਸ ਮਾਮਲੇ ਸੰਬੰਧੀ ਕੋਈ ਲਿਖਾ-ਪੜ੍ਹੀ ਨਾ ਕੀਤੀ ਜਾਏ ਅਤੇ ਸਾਰੀ ਗੱਲ ਨੂੰ ਭੁੱਲ ਜਾਣ ਦਿੱਤਾ ਜਾਏ ।'

## ਐਲਨਬਰਾ ਵਾਪਸ ਬੁਲਾਇਆ ਗਿਆ

ਪੰਜਾਬ ਵਿਚ ਪਾਟੋ ਧਾੜ ਤੇ ਬਦਅਮਨੀ ਪੈਦਾ ਕਰਨ ਅਤੇ ਇਸ ਦੀਆਂ ਸਰਹੱਦਾਂ ਉੱਤੇ ਇਕ ਤਕੜੀ ਫ਼ੌਜ ਜਮਾਂ ਕਰਨ ਪਿੱਛੋਂ ਲਾਰਡ ਐਲਨਬਰਾ ਨੂੰ ਇਸ ਗੱਲੋਂ ਨਿਰਾਸ਼ ਹੀ ਇੰਗਲਿਸਤਾਨ ਮੁੜ ਜਾਣਾ ਪਿਆ ਕਿ ਉਸ ਨੂੰ ਲਾਹੌਰ ਦੇ ਕਿਲੇ ਉੱਤੇ ਅੰਗਰੇਜ਼ੀ ਝੰਡਾ ਗਡ ਸਕਣ ਦਾ ਮੌਕਾ ਨਹੀਂ ਮਿਲਿਆ । ਉਸ ਦੀ ਨੀਤੀ ਚੂੰਕਿ ਖਾਹ-ਮੁਖਾਹ ਝਗੜੇ ਖੜੇ ਕਰਨ ਵਾਲੀ ਸੀ ਅਤੇ ਉਹ ਹੰਕਾਰ ਵਿਚ ਆਪਣੇ ਮਾਲਕਾਂ ਦੀ ਪਰਵਾਹ ਨਹੀਂ ਸੀ ਕਰ ਰਿਹਾ ਇਸ ਲਈ ਈਸਟ ਇੰਡੀਆ ਕੰਪਣੀ ਦੇ ਡਾਇਰੈਕਟਰਾਂ ਨੇ ਉਸ ਨੂੰ ਵਾਪਸ ਬੁਲਾ ਲਿਆ ।

ਐਡਵਰਡ ਟਾਮਸਨ ਕਹਿੰਦਾ ਹੈ ਕਿ 'ਇਸ ਵਿਚ ਕੋਈ ਸ਼ਕ ਨਹੀਂ ਹੋ ਸਕਦਾ ਕਿ ਲਾਰਡ ਐਲਨਬਰਾ ਦੇ ਹਿੰਦੁਸਤਾਨੀ ਪਰਬੰਧ ਤੋਂ ਉਸ ਦੇ ਮਿੱਤਰਾਂ ਨੂੰ ਨਿਰਾਸਤਾ ਹੋਈ । ਉਹ ਅਮਨ ਦਾ ਪੱਖੀ ਬਣ ਕੇ ਹਿੰਦੁਸਤਾਨ ਗਿਆ ਸੀ ਪਰ ਜੁਟਿਆ ਸਦਾ ਲੜਾਈ ਵਿਚ ਰਿਹਾ । ਫ਼ੌਜੀ ਪ੍ਰਭੁਤਾ ਦੀ ਇੱਛਾ ਨੇ ਹੋਰ ਸਭ ਖਿਆਲ ਉਸ ਦੇ ਦਿਲ ਵਿੱਚੋਂ ਕੱਢ ਛੱਡੇ । ਉਹ ਬਿਨਾਂ ਹੇਠੀ ਤੋਂ ਹੀ ਸਿੰਧ ਦੀ ਲੜਾਈ ਰੋਕ ਸਕਦਾ ਸੀ ਅਤੇ ਗਵਾਲੀਅਰ ਨਾਲ ਭੀ ਵੈਰ ਹਟਾ ਸਕਦਾ ਸੀ ਪਰ ਉਸ ਨੇ ਕੋਈ

ਜਤਨ ਨਾ ਕੀਤਾ। ਲੜਾਈ ਅਤੇ ਲੜਾਈ ਲਈ ਤਿਆਰੀਆਂ ਵਿਚ ਹੀ ਉਸ ਦਾ ਸਾਰਾ ਸਮਾਂ ਬੀਤਿਆ।'

ਉਸ ਨੇ ਮਿਸਰ ਦੀ ਲੜਾਈ ਤੇ ਫ਼ਤਿਹ ਦਾ ਭੀ ਪ੍ਰੋਗਰਾਮ ਬਣਾਇਆ ਹੋਇਆ ਸੀ। ਚਾਰਲਸ ਹਾਰਡਿੰਗ ਆਪਣੇ ਪਿਤਾ ਦੀ ਜੀਵਨੀ ਵਿਚ ਲਿਖਦਾ ਹੈ:

> 'ਲਾਰਡ ਐਲਨਬਰਾ ਅੰਗਰੇਜ਼ੀ ਫੌਜਾਂ ਨਾਲ ਮਿਸਰ ਉੱਤੇ ਕਬਜ਼ਾ ਕਰਨ ਦਾ ਸੁਫਨਾ ਲੈ ਰਿਹਾ ਸੀ। ਉਸ ਦੀ ਇੱਕ ਚਿੱਠੀ ਮੌਜੂਦ ਹੈ ਜਿਸ ਵਿਚ ਉਸ ਨੇ ਸਰ ਹੈਨਰੀ ਹਾਰਡਿੰਗ ਨੂੰ ਹਿੰਦੁਸਤਾਨ ਦਾ ਕਮਾਂਡਰ-ਇਨ-ਚੀਫ਼ ਬਣਾਉਣ ਦੀ ਇੱਛਾ ਪਰਗਟ ਕੀਤੀ ਹੈ ਤਾਂ ਕਿ ਉਹ ਦੋਨੋਂ ਰਲ ਕੇ ਇਹ ਕੰਮ ਸਿਰੇ ਚਾੜ੍ਹ ਸਕਣ।'

ਨੋਲਨ ਆਪਣੀ 'ਹਿਸਟਰੀ ਔਫ਼ ਇੰਡੀਆ' ਵਿਚ ਦੱਸਦਾ ਹੈ ਕਿ 'ਐਲਨਬਰਾ ਦੀ ਫੌਜੀ ਵਡਿਆਈ ਦੀ ਲਾਲਸਾ ਨੇ ਈਸਟ ਇੰਡੀਆ ਕੰਪਨੀ ਨੂੰ ਨਰਾਜ਼ ਕਰ ਦਿੱਤਾ। ਜਦ ਤੋਂ ਕਿਸੇ ਲਾਰਡ ਨੂੰ ਹਿੰਦੁਸਤਾਨ ਦਾ ਗਵਰਨਰ ਜਨਰਲ ਬਣਾਉਣ ਦੀ ਲੀਹ ਪਈ ਸੀ ਵੱਡੀਆਂ ਵੱਡੀਆਂ ਫ਼ੌਜੀ ਮੁਹਿੰਮਾਂ ਤੁਰ ਪਈਆਂ ਸਨ ਜਿਨ੍ਹਾਂ ਨੇ ਕੰਪਨੀ ਉੱਤੇ ਤਬਾਹ ਕਰ ਦੇਣ ਵਾਲੇ ਖਰਚ ਲਿਆ ਪਾਏ ਸਨ। ਅੰਗਰੇਜ਼ੀ ਵਜ਼ੀਰ ਮੰਡਲੀ ਲਈ ਹਿੰਦੁਸਤਾਨ ਦੀਆਂ ਲੜਾਈਆਂ ਨੂੰ ਚੰਗੀ ਨਜ਼ਰ ਨਾਲ ਵੇਖਣਾ ਲੁਭਾਇਮਾਨ ਸੀ। ਇਨ੍ਹਾਂ ਦਾ ਕੋਈ ਖਰਚ ਇੰਗਲਿਸਤਾਨ ਦੇ ਖਜ਼ਾਨੇ ਉੱਤੇ ਨਹੀਂ ਸੀ ਪੈਂਦਾ। ਪਰ ਬੋਰਡ ਔਫ਼ ਕੰਟਰੋਲ ਅਤੇ ਗਵਰਨਰ-ਜਨਰਲ ਰਾਹੀਂ ਇਹ ਲੜਾਈਆਂ ਸ਼ਾਹੀ ਫੌਜ ਦੇ ਬਹੁਤ ਸਾਰੇ ਹਿੱਸੇ ਦਾ ਖਰਚਾ ਕੱਢਣ ਦੀ ਸਹੂਲੀਅਤ ਪੈਦਾ ਕਰਦੀਆਂ ਸਨ ਅਤੇ ਯੂਰਪ ਵਿੱਚ ਅੰਗਰੇਜ਼ੀ ਰੁਹਬ-ਦਾਬ ਵਧਾਉਣ ਵਿਚ ਸਹਾਈ ਹੁੰਦੀਆਂ ਹਨ। ਕੰਪਨੀ ਦੇ ਹਿੱਸੇਦਾਰ ਲਾਰਡ ਔਲਨਬਰਾ ਦੀਆਂ ਲੜਾਈਆਂ ਤੋਂ ਬੜੇ ਗੁੱਸੇ ਸਨ ਕਿਉਂਕਿ ਇਹ ਸਾਰੀਆਂ ਹੀ ਕਾਹਲੀ ਨਾਲ ਛੇੜੀਆਂ ਗਈਆਂ ਸਨ ਅਤੇ ਖਾਸ ਕਰ ਸਿੰਧ ਨਾਲ ਕੀਤੀ ਵਧੀਕੀ ਇਤਨੀ ਲਾਲਚ ਤੇ ਝੂਠ ਭਰੀ ਸੀ ਕਿ ਅਮਨ-ਪਸੰਦ ਤੇ ਨਿਆਂਇਕਾਰੀ ਅੰਗਰੇਜ਼ ਸ਼ਹਿਰੀਆਂ ਦੇ ਮਨ ਦੁਖੀ ਸਨ।'

ਡਾਇਰੈਕਟਰਾਂ ਦੀ ਇੱਛਾ ਦੇ ਵਿਰੁਧ ਉਸ ਨੇ ਲਾਰਡ ਔਕਲੈਂਡ ਵਾਲੀ ਹੀ ਬੇਅਸੂਲੀ ਨੀਤੀ ਜਾਰੀ ਰੱਖੀ ਜੋ ਉਸ ਦੇ ਹੇਠਲੇ ਲੋਕਾਂ ਨੇ ਔਕਲੈਂਡ ਦੇ ਸਿਰ ਮੜ੍ਹੀ ਸੀ। ਐਲਨਬਰਾ ਤੇ ਉਸ ਦੇ ਮੂੰਹ ਲਗਦੇ ਫੌਜੀਆਂ ਨੂੰ ਜਿੱਤਾਂ ਲਈ ਜਾਂ ਤਾਂ ਨਵੇਂ ਮੌਕੇ ਮਿਲ ਗਏ ਜਾਂ ਉਨ੍ਹਾਂ ਨੇ ਆਪ ਬਣਾ ਲਏ। ਕੰਪਨੀ ਦੇ ਡਾਇਰੈਕਟਰਾਂ ਦੀ ਉਹ ਪਰਵਾਹ ਹੀ ਨਹੀਂ ਸੀ ਕਰਦਾ ਤੇ ਹਰ ਢੰਗ ਨਾਲ ਉਨ੍ਹਾਂ ਨੂੰ ਘੁਰਕ ਦਿੰਦਾ ਸੀ ਅਤੇ ਉਨ੍ਹਾਂ ਨਾਲ ਇਸ ਤਰ੍ਹਾਂ ਵਰਤਾਓ ਕਰਦਾ ਸੀ ਜਿਵੇਂ ਕਿ ਉਹ ਇਸ ਦੇ ਨੌਕਰ ਸਨ। ਇਸ ਲਈ ਉਨ੍ਹਾਂ ਨੇ ਬੋਰਡ ਔਫ਼ ਕੰਟਰੋਲ ਦੇ ਵਿਰੁਧ ਅਤੇ ਅੰਗਰੇਜ਼ੀ ਵਜ਼ੀਰ ਮੰਡਲੀ ਦੀਆਂ ਧਮਕੀਆਂ ਦੇ ਹੁੰਦੇ ਹੋਏ ਭੀ ਆਪਣਾ ਅਖ਼ਤਿਆਰ ਵਰਤਿਆ, ਐਲਨਬਰਾ ਨੂੰ ਵਾਪਸ ਬੁਲਾ ਲਿਆ ਅਤੇ ਉਸ ਦੀ ਥਾਂ ਸਰ ਹੈਨਰੀ ਹਾਰਡਿੰਗ ਨੂੰ ਨਿਯਤ ਕਰ ਦਿੱਤਾ। ਸਰ ਹੈਨਰੀ ਜੁਲਾਈ ਸੰਨ 1844 ਦੇ ਆਖਰੀ ਹਫਤੇ ਕਲਕੱਤੇ ਪੁੱਜ ਗਿਆ।

## *ਸਰ ਹੈਨਰੀ ਹਾਰਡਿੰਗ*

ਸਰ ਹੈਨਰੀ ਹਾਰਡਿੰਗ ਇਕ ਬਹਾਦੁਰ ਸਿਪਾਹੀ ਤੇ ਯੂਰਪ ਦੀਆਂ ਜੰਗਾਂ ਦਾ ਚੰਗਾ ਲੜਾਕਾ

ਸੀ। ਫੌਜੀ ਵਡਿਆਈ ਦੀ ਲਾਲਸਾ ਉਸ ਵਿਚ ਐਲਨਬਰਾ ਨਾਲੋਂ ਕੋਈ ਘੱਟ ਨਹੀਂ ਸੀ। ਦੋਨੇ ਗੂੜ੍ਹੇ ਮਿੱਤਰ ਤੇ ਰਿਸ਼ਤੇਦਾਰ ਸਨ। ਦੋਨਾਂ ਦੇ ਰਾਜਸੀ ਵਿਚਾਰ ਭੀ ਲਗਭਗ ਇੱਕੋ ਜਿਹੇ ਹੀ ਸਨ। ਡਾਇਰੈਕਟਰਾਂ ਦੀਆਂ ਹਿਦਾਇਤਾਂ ਭਾਵੇਂ ਕੁਝ ਭੀ ਹੁੰਦੀਆਂ ਹਿੰਦੁਸਤਾਨ ਵਿਚਲੀ ਅੰਗਰੇਜ਼ੀ ਨੀਤੀ ਵਿਚ ਕੋਈ ਫਰਕ ਨਹੀਂ ਸੀ ਪੈਣਾ। ਲਾਰਡ ਐਲਨਬਰਾ ਨੂੰ ਭੀ ਇਸ ਗੱਲ ਦਾ ਪਤਾ ਸੀ। ਪੰਜਾਬ ਦੀ ਸਰਹੱਦ ਉੱਤੇ ਨਵੇਂ ਬਣ ਕੇ ਆਉਣ ਵਾਲੇ ਪੋਲੀਟੀਕਲ ਏਜੰਟ ਮੇਜਰ ਜਾਰਜ ਬਰਾਡਫੁੱਟ ਨੂੰ 17 ਜੂਨ ਸੰਨ 1844 ਨੂੰ ਉਸ ਨੇ ਲਿਖਿਆ :

> 'ਤੂੰ ਸੁਣ ਹੀ ਲਿਆ ਹੋਣਾ ਏ ਕਿ ਬੋਰਡ ਔਫ਼ ਡਾਇਰੈਕਟਰਜ਼ ਨੇ ਮੈਨੂੰ ਵਾਪਸ ਬੁਲਾ ਲੈਣਾ ਯੋਗ ਸਮਝਿਆ ਹੈ। ਮੇਰੇ ਪਿੱਛੋਂ ਆਉਣ ਵਾਲਾ ਗਵਰਨਰ-ਜਨਰਲ ਮੇਰੇ ਸਾਰੇ ਵਿਚਾਰ ਪੂਰੇ ਕਰੇਗਾ। ਉਹ ਮੇਰਾ ਵਿਸ਼ਵਾਸ-ਯੋਗ ਮਿੱਤਰ ਹੈ ਜਿਸ ਨਾਲ ਮੈਂ ਤੀਹ ਸਾਲ ਤੋਂ ਸਾਰੇ ਰਾਜਸੀ ਵਿਸ਼ਿਆਂ ਉੱਤੇ ਲਿਖਾ-ਪੜ੍ਹੀ ਕਰਦਾ ਰਿਹਾ ਹਾਂ।'

ਇੱਕੋ ਗੱਲ ਜਿਸ ਸੰਬੰਧੀ ਐਲਨਬਰਾ ਦੇ ਵਿਚਾਰ ਅਮਲੀ ਜਾਮਾ ਪਹਿਨੇ ਬਿਨਾਂ ਰਹਿ ਗਏ ਸਨ ਉਹ ਸੀ ਪੰਜਾਬ ਦੀ ਫ਼ਤਿਹ, ਜਿਸ ਬਾਬਤ ਕਿ ਇੰਗਲਿਸਤਾਨ ਤੇ ਹਿੰਦੁਸਤਾਨ ਵਿਚ ਸਲਾਹਾਂ ਹੁੰਦੀਆਂ ਰਹੀਆਂ ਸਨ। ਇਸ ਲਈ ਲਾਰਡ ਐਲਨਬਰਾ ਅਤੇ ਉਸ ਦੇ ਪੰਜਾਬ ਅਤੇ ਅੰਗਰੇਜ਼ੀ ਇਲਾਕੇ ਵਿਚ ਕੰਮ ਕਰ ਰਹੇ ਏਜੰਟਾਂ ਨੇ ਸਾਰੀ ਤਿਆਰੀ ਕੀਤੀ ਹੋਈ ਸੀ। ਲਾਰਡ ਹਾਰਡਿੰਗ ਲਈ ਇਤਨਾ ਹੀ ਬਾਕੀ ਸੀ ਕਿ ਓਹ ਐਲਨਬਰਾ ਦੇ ਮੰਗੇ ਹੋਏ ਅਠਾਰਾਂ ਮਹੀਨਿਆਂ ਪਿੱਛੋਂ ਪੰਜਾਬ ਉੱਤੇ ਚੜ੍ਹਾਈ ਕਰ ਦੇਵੇ ਅਤੇ ਅੰਗਰੇਜ਼ੀ ਝੰਡਾ ਲਾਹੌਰ ਦੇ ਕਿਲੇ ਉੱਤੇ ਜਾ ਗੱਡੇ। ਲਾਰਡ ਹਾਰਡਿੰਗ ਦਾ ਪੁੱਤਰ ਤੇ ਪਰਾਈਵੇਟ ਸਕੱਤਰ ਲਿਖਦਾ ਹੈ ਕਿ ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਵਜ਼ੀਰ ਮੰਡਲੀ ਵਲੋਂ ਇਕ ਤਜ਼ਰਬਾ ਰੱਖਣ ਵਾਲੇ ਤੇ ਪਰਸਿੱਧ ਯੋਧੇ ਦਾ ਚੁਣਾਅ ਆ ਰਹੀ ਲੜਾਈ ਦਾ ਸੂਚਕ ਸੀ ਅਤੇ ਵਿਦਾਈ-ਭੋਜ ਵੇਲੇ ਕੋਰਟ ਔਫ਼ ਡਾਇਰੈਕਟਰਜ਼ ਦੇ ਪਰਧਾਨ ਕਪਤਾਨ ਸ਼ੈੱਪਰਡ ਦੇ ਸ਼ਬਦ ਭੀ ਇਸ ਪਰਕਾਰ ਹੀ ਇਸ਼ਾਰੇ ਕਰਦੇ ਹਨ :

> 'ਕੋਰਟ (ਡਾਇਰੈਕਟਰਾਂ) ਦੀ ਸਦਾ ਹੀ ਇਹ ਇੱਛਾ ਰਹੀ ਹੈ ਕਿ ਈਸਟ ਇੰਡੀਆ ਕੰਪਣੀ ਦੀ ਹਕੂਮਤ ਖਾਸ ਕਰਕੇ ਨਿਆਂਕਾਰੀ ਧੀਮੀ ਤੇ ਮੇਲ-ਮਿਲਾਪੀ ਹੋਵੇ, ਪਰ ਆਪਣੀ ਹਕੂਮਤੀ ਤਾਕਤ ਨੂੰ ਜ਼ਰੂਰ ਕਾਇਮ ਰੱਖਿਆ ਜਾਏ ਅਤੇ ਜਦ ਲੋੜ ਹੋਵੇ ਤਾਂ ਕੰਪਣੀ ਦੀ ਫੌਜੀ ਤਾਕਤ ਨੂੰ ਵਰਤ ਲਿਆ ਜਾਏ।'

ਇਹ ਗੱਲ ਬਿਨਾਂ ਕਿਸੇ ਸੰਕੋਚ ਤੋਂ ਕਹੀ ਜਾ ਸਕਦੀ ਹੈ ਕਿ ਸਰ ਹੈਨਰੀ ਹਾਰਡਿੰਗ ਨੇ ਪੰਜਾਬ ਵਿਚ ਜੋ ਕੁਝ ਕੀਤਾ ਉਹ ਸਭ ਕੁਝ ਲਾਰਡ ਐਲਨਬਰਾ ਦੀ ਇੱਛਾ ਅਤੇ ਕੰਪਣੀ ਦੇ ਡਾਇਰੈਕਟਰਾਂ ਦੀ ਆਗਿਆ ਅਨੁਸਾਰ ਸੀ।

ਹਿੰਦੁਸਤਾਨ ਪੁੱਜਣ ਪਰ ਸਰ ਹੈਨਰੀ ਨੂੰ ਪਤਾ ਲੱਗਾ ਕਿ ਲਾਰਡ ਐਲਨਬਰਾ ਦਾ ਸਾਰਾ ਧਿਆਨ ਉੱਤਰ-ਲਹਿੰਦੀ ਸਰਹੱਦ ਵਲ ਲੱਗਾ ਹੋਇਆ ਸੀ, ਦਿੱਲੀ ਤੋਂ ਕਰਨਾਲ ਤਕ ਸਾਰੇ ਸ਼ਹਿਰ ਫੌਜਾਂ ਨਾਲ ਭਰੇ ਹੋਏ ਹਨ, ਕਮਾਂਡਰ-ਇਨ-ਚੀਫ਼ ਨੇ ਰਾਖੀ-ਹੇਠ ਰਿਆਸਤਾਂ ਦਾ ਇਸ ਖ਼ਿਆਲ ਨਾਲ ਅੱਗੇ ਹੀ ਦੌਰਾ ਕੀਤਾ ਹੋਇਆ ਹੈ ਕਿ ਕਿੱਥੇ ਕਿੱਥੇ ਫੌਜੀ ਅੱਡੇ ਬਣਾਉਣੇ ਹਨ ਅਤੇ ਲੁਧਿਆਣੇ ਅਤੇ

ਫ਼ੀਰੋਜ਼ਪੁਰ ਦੇ ਅਗਾਊ ਟਿਕਾਣੇ ਮਜ਼ਬੂਤ ਕਰ ਲਏ ਹੋਏ ਹਨ।

### *ਜਮਾਂ ਹੋਈ ਹੋਈ ਫ਼ੌਜ ਵਿਚ ਹੋਰ ਵਾਧਾ*

ਸਰ ਹੈਨਰੀ ਹਾਰਡਿੰਗ ਨੇ ਸੋਲਾਂ ਮਹੀਨਿਆਂ ਵਿਚ ਜੋ ਉਸ ਨੂੰ ਮਿਲੇ ਪੰਜਾਬ ਦੀ ਸਰਹੱਦ ਉੱਤੇ ਜਮਾਂ ਕੀਤੀ ਹੋਈ ਫ਼ੌਜ ਵਿਚ ਹੋਰ ਕਾਫੀ ਵਾਧਾ ਕਰ ਦਿੱਤਾ। ਜਿਵੇਂ ਹੇਠ ਦਿੱਤੇ ਅੰਕੜਿਆਂ ਤੋਂ ਸਾਫ਼ ਪਰਗਟ ਹੁੰਦਾ ਹੈ ਪਹਾੜੀ ਛਾਉਣੀਆਂ ਨੂੰ ਛੱਡ ਕੇ ਲਾਰਡ ਐਲਨਬਰਾ ਦੇ ਵੇਲੇ ਦੇ 17612 ਆਦਮੀਆਂ ਦੀ ਨਫ਼ਰੀ ਵਧਾ ਕੇ 40523 ਕਰ ਦਿੱਤੀ ਅਤੇ ਤੋਪਾਂ ਦੀ ਗਿਣਤੀ 66 ਤੋਂ 94 ਕਰ ਦਿੱਤੀ।

| ਛਾਉਣੀ | ਐਲਨਬਰਾ ਦੇ ਵੇਲੇ ਦੀ ਨਫਰੀ | | ਲੜਾਈ ਲੱਗਣ ਸਮੇਂ ਦੀ ਨਫਰੀ | | ਹਾਰਡਿੰਗ ਦੇ ਸਮੇਂ ਕੀਤਾ ਗਿਆ ਵਾਧਾ | |
|---|---|---|---|---|---|---|
| | *ਆਦਮੀ* | *ਤੋਪਾਂ* | *ਆਦਮੀ* | *ਤੋਪਾਂ* | *ਆਦਮੀ* | *ਤੋਪਾਂ* |
| ਫ਼ੀਰੋਜ਼ਪੁਰ | 4596 | 12 | 10472 | 24 | 5876 | 12 |
| ਲੁਧਿਆਣਾ | 3030 | 12 | 7235 | 12 | 4205 | 0 |
| ਅੰਬਾਲਾ | 4113 | 24 | 12972 | 32 | 8859 | 8 |
| ਮੇਰਠ | 5873 | 18 | 9844 | 26 | 3971 | 8 |
| ਸਰਹੱਦ ਦੀ ਨਫਰੀ ਦਾ ਜੋੜ | 17612 | 66 | 40523 | 94 | 22911 | 28 |

ਇਹ ਅੰਕੜੇ ਜੋ ਹਾਰਡਿੰਗ ਦੇ ਆਪਣੇ ਇਕੱਠੇ ਕੀਤੇ ਹੋਏ ਹਨ ਆਪਣੇ ਆਪ ਬੋਲ ਰਹੇ ਹਨ। ਹਾਰਡਿੰਗ ਜੁਲਾਈ 1844 ਨੂੰ ਹਿੰਦੁਸਤਾਨ ਪੁੱਜਾ। 23 ਅਗਸਤ ਨੂੰ ਉਸ ਨੇ ਕਮਾਂਡਰ-ਇਨ-ਚੀਫ਼ ਨੂੰ ਫੌਜ ਦੀ ਥਾਉਂ ਥਾਈਂ ਵੰਡ ਸੰਬੰਧੀ ਚਿੱਠੀ ਲਿਖੀ। 8 ਸਤੰਬਰ ਨੂੰ ਪੰਜ ਹੋਰ ਦੇਸੀ ਪਲਟਣਾਂ ਮੇਰਠ ਅਤੇ ਸਰਹੱਦ ਦੇ ਵਿਚਕਾਰ ਵੰਡਣ ਲਈ ਕਮਾਂਡਰ-ਇਨ-ਚੀਫ਼ ਨੂੰ ਦਿੱਤੀਆਂ। 11 ਸਤੰਤਰ ਨੂੰ ਗੁਪਤੀ ਹੁਕਮ ਇਸ ਮਤਲਬ ਲਈ ਭੇਜਿਆ ਗਿਆ ਕਿ ਫ਼ੀਰੋਜ਼ਪੁਰ ਵਿਚ ਇਕ ਗੋਰਾ ਪਲਟਣ ਤੇ ਦੋ ਤੋਪਖਾਨੇ ਦੀਆਂ ਬਾਤਰੀਆਂ ਲਈ ਬਾਰਕਾਂ ਬਣਾਈਆਂ ਜਾਣ। ਦੋ ਗੋਰਾ ਪਲਟਣਾਂ ਸਬਾਥੂ ਤੇ ਕਸੌਲੀ ਦੀਆਂ ਛਾਉਣੀਆਂ ਵਿਚ ਭੀ ਵਧਾ ਦਿੱਤੀਆਂ। ਜਨਵਰੀ 1845 ਵਿਚ

ਬੰਬਈ ਸੂਬੇ ਨੂੰ ਕਿਹਾ ਗਿਆ ਕਿ 14 ਨੰਬਰ ਬਾਦਸ਼ਾਹੀ ਹਲਕੇ-ਰਿਸਾਲੇ ਨੂੰ ਸਰਹੱਦ ਉੱਤੇ ਭੇਜ ਦਿੱਤਾ ਜਾਏ ਅਤੇ ਸਰਹੰਦ ਡਿਵੀਜ਼ਨ ਦੀਆਂ ਬਾਤਰੀਆਂ ਦੀ ਨਫਰੀ 90 ਤੋਂ 130 ਘੋੜੇ ਕਰ ਦਿੱਤੀ। ਇਸ ਸਾਰੇ ਪਰਬੰਧ ਦਾ ਸਿੱਟਾ ਇਹ ਨਿਕਲਿਆ ਕਿ ਜਨਵਰੀ 1844 ਵਾਲੀ ਅੰਬਾਲੇ ਅਤੇ ਅੰਬਾਲੇ ਤੋਂ ਉੱਪਰ ਦੀ ਅੰਗਰੇਜ਼ੀ ਫੌਜ ਦੀ 13900 ਆਦਮੀ ਤੇ 48 ਤੋਪਾਂ ਦੀ ਨਫ਼ਰੀ ਦਸੰਬਰ 1845 ਵਿਚ 32500 ਆਦਮੀ ਤੇ 68 ਤੋਪਾਂ ਹੋ ਗਈ ਅਤੇ ਮੇਰਠ ਅਤੇ ਮੇਰਠ ਤੋਂ ਉੱਪਰ ਦੀ ਨਫਰੀ 24000 ਆਦਮੀ ਤੇ 69 ਤੋਪਾਂ ਤੋਂ 45,500 ਆਦਮੀ ਤੇ 98 ਤੋਪਾਂ ਹੋ ਗਈ।

## *ਬੇੜੀਆਂ ਦਾ ਪੁਲ*

ਡੀਊਕ ਔਫ਼ ਵੈਲਿੰਗਟਨ ਦੀ ਸਲਾਹ ਅਨੁਸਾਰ ਲਾਰਡ ਐਲਨਬਰਾ ਨੇ ਹੁਕਮ ਜਾਰੀ ਕਰ ਦਿੱਤਾ ਹੋਇਆ ਸੀ ਕਿ ਫੌਜਾਂ ਅਤੇ ਫ਼ੌਜੀ ਸਾਮਾਨ ਦੀ ਢੋ ਢੁਆਈ ਅਤੇ ਪੰਜਾਬ ਉੱਤੇ ਹੱਲੇ ਵੇਲੇ ਅੰਗਰੇਜ਼ੀ ਫੌਜ ਪਾਰ ਉਤਾਰਨ ਲਈ ਪੁਲ ਵਾਸਤੇ ਫ਼ੀਰੋਜ਼ਪੁਰ ਵਿਚ ਬੇੜੀਆਂ ਜਮਾਂ ਕਰ ਲਈਆਂ ਜਾਣ। ਐਲਨਬਰਾ ਨੇ 9 ਮਈ ਸੰਨ 1844 ਨੂੰ ਡੀਊਕ ਨੂੰ ਲਿਖਿਆ :

> 'ਮੈਨੂੰ ਆਸ ਹੈ ਕਿ ਦਸੰਬਰ ਦੇ ਅੰਤ ਤਕ ਪੁਲ ਬਨ੍ਹਣ ਦਾ ਸਾਰਾ ਸਾਮਾਨ ਇਕੱਠਾ ਹੋ ਜਾਏਗਾ ਅਤੇ 35-35 ਟਨ ਦੀਆਂ 70 ਬੇੜੀਆਂ ਭੀ ਜਮਾਂ ਹੋ ਜਾਣਗੀਆਂ। ਉਹ ਲੋੜ ਪੈਣ ਤੇ ਕਿਸੇ ਥਾਂ ਭੀ ਸਤਲੁਜ ਉੱਤੇ ਪੁਲ ਬਣਾ ਸਕਣਗੀਆਂ। ਜਦ ਪੁਲ ਲਈ ਵਰਤੋਂ ਵਿਚ ਨਹੀਂ ਹੋਣਗੀਆਂ ਤਾਂ ਉਹ ਫੌਜਾਂ ਉੱਪਰ ਹੇਠ ਲਿਜਾਣ ਲਈ ਵਰਤੀਆਂ ਜਾ ਸਕਣਗੀਆਂ ਤੇ ਇਸ ਤਰ੍ਹਾਂ ਬੇੜੀਆਂ ਦੇ ਕਰਾਏ ਦਾ ਬਹੁਤ ਸਾਰਾ ਖਰਚ ਸਾਨੂੰ ਬਚ ਰਹੇਗਾ। ਇਨ੍ਹਾਂ ਤੋਂ ਬਿਨਾਂ 56 ਬੇੜੀਆਂ ਹੋਰ ਸਿੰਧ ਵਿਚ ਵਰਤਣ ਲਈ ਤਿਆਰ ਹੋ ਜਾਣਗੀਆਂ। ਸਤਲੁਜ ਵਿਚ ਥੋੜ੍ਹੇ ਪਾਣੀ ਵਿਚ ਚੱਲਣ ਵਾਲੇ ਦੋ ਜਹਾਜ਼ ਭੀ, ਮੈਨੂੰ ਆਸ ਹੈ, ਸਾਲ ਦੇ ਅਖੀਰ ਤਕ ਸਾਡੇ ਪਾਸ ਹੋ ਜਾਣਗੇ।'

ਇਹ 56 ਬੇੜੀਆਂ ਹਾਰਡਿੰਗ ਦੇ ਹੁਕਮ ਨਾਲ ਫ਼ੀਰੋਜ਼ਪੁਰ ਆ ਗਈਆਂ। ਇਹ ਫ਼ੀਰੋਜ਼ਪੁਰ ਵਿਚ ਜਮਾਂ ਹੋ ਰਹੀ ਫੌਜ ਦਾ ਇਕ ਹਿੱਸਾ ਸਨ। ਪਰ ਇਨ੍ਹਾਂ ਦੇ ਲਿਆਉਣ ਦਾ ਭਾਵ ਲਾਹੌਰ ਸਰਕਾਰ ਪਾਸੋਂ ਲੁਕੋ ਕੇ ਰੱਖਣ ਦਾ ਹੁਕਮ ਸੀ ਤਾਂ ਕਿ ਉਨ੍ਹਾਂ ਨੂੰ ਸ਼ੱਕ ਨਾ ਪਵੇ ਅਤੇ ਓਹ ਸ਼ਿਕਾਇਤ ਨਾ ਕਰ ਸਕਣ। ਗਵਰਨਰ-ਜਨਰਲ ਦੇ ਪ੍ਰਾਈਵੇਟ ਸਕੱਤਰ ਨੇ ਜੋ ਉਸ ਦਾ ਆਪਣਾ ਹੀ ਪੁੱਤਰ ਸੀ ਮੇਜਰ ਬਰਾਡਫੁਟ ਨੂੰ 20 ਫਰਵਰੀ 1845 ਦੀ ਖੁਫ਼ੀਆ ਚਿੱਠੀ ਵਿਚ ਲਿਖਿਆ :

> 'ਜਿਸ ਕੰਮ ਇਹ ਬੇੜੀਆਂ ਆ ਸਕਦੀਆਂ ਹਨ ਉਸ ਦਾ ਐਵੇਂ ਹੀ ਪਤਾ ਨਹੀਂ ਲਗਣਾ ਚਾਹੀਦਾ। ਪਰ ਜੇ ਕੋਈ ਪੁੱਛ-ਗਿੱਛ ਹੋਵੇ ਤਾਂ ਤੁਹਾਡਾ ਜਵਾਬ ਇਹ ਹੋਣਾ ਚਾਹੀਦਾ ਹੈ ਕਿ ਬੇੜੀਆਂ ਦੇ ਇਸੇ ਤੁਲ੍ਹੇ ਦੀ ਹੇਠਲੇ ਸਿੰਧ ਵਿਚ ਅੱਜ ਕਲ ਲੋੜ ਨਹੀਂ ਰਹੀ ਅਤੇ ਸੱਖਰ ਤੋਂ ਫ਼ੀਰੋਜ਼ਪੁਰ ਦਾਣਾ ਲਿਆਉਣ ਲਈ ਸਾਡੇ ਕਮਸਰੇਟ ਦੇ ਮਹਿਕਮੇ ਨੂੰ ਲੋੜ ਹੈ ਅਤੇ ਇਹ ਖਾਸ ਫੌਜੀ ਅਤੇ ਤਜਾਰਤੀ ਕੰਮ ਲਈ ਬਣਾਈਆਂ ਗਈਆਂ ਹਨ ਅਤੇ ਸਿੰਧ ਯਾ ਸਤਲੁਜ ਉੱਤੇ ਵਰਤਣ ਲਈ ਫੌਜੀ ਸਾਮਾਨ ਦਾ ਹਿੱਸਾ ਹਨ। ਇਨ੍ਹਾਂ ਦਰਿਆਵਾਂ ਰਾਹੀਂ ਫੌਜਾਂ, ਖਾਣਾ ਦਾਣਾ ਤੇ ਹੋਰ ਸਮਾਨ ਦੀ ਢੋ-ਢੁਆਈ ਲਈ ਲੋਹੇ ਦੇ ਜਹਾਜ ਭੀ ਵਧਾ

ਲਓ। ਹੱਲਾ ਕਰਨ ਯਾ ਰੋਕਣ ਲਈ ਕੰਮ ਆ ਸਕਦੇ ਹਨ। ਵਿਸਤਾਰ ਵਿਚ ਜਾਣ ਦੀ ਲੋੜ ਨਹੀਂ, ਪਰ ਜੇ ਦੱਸਣਾ ਹੀ ਯੋਗ ਹੋਵੇ ਤਾਂ ਸੱਚ ਦੱਸ ਦੇਣਾ ਚਾਹੀਦਾ ਹੈ।'

## *ਬਸੀਆਂ ਵਿਚ ਸਪਲਾਈ ਡਿੱਪੋ*

ਜਦ ਇਸ ਸਰਹੱਦ ਉੱਤੇ ਕਈ ਥਾਈਂ ਫੌਜ ਜਮਾਂ ਕੀਤੀ ਜਾ ਰਹੀ ਸੀ ਤਾਂ ਜਗਰਾਉਂ ਤੋਂ ਦੱਖਣ-ਚੜ੍ਹਦੇ ਨੂੰ ਦਸ ਮੀਲ ਅਤੇ ਰਾਏ ਕੋਟੋਂ ਉੱਤਰ-ਲਹਿੰਦੇ ਨੂੰ ਚਾਰ ਕੁ ਮੀਲ ਦੀ ਵਿੱਥ ਉੱਤੇ ਬਸੀਆਂ ਵਿਚ ਦਾਣੇ-ਪੱਠੇ ਦਾ ਇਕ ਸਪਲਾਈ ਡਿੱਪੋ ਖੜਾ ਕੀਤਾ ਗਿਆ। ਇਹ ਸਾਫ ਲੜਾਈ ਦੀ ਤਿਆਰੀ ਲਈ ਹੀ ਸੀ, ਨਹੀਂ ਤਾਂ ਇਕ ਐਸੇ ਥਾਂ ਉੱਤੇ ਦਾਣਾ ਪੱਠਾ ਜਮਾਂ ਕਰਨ ਦਾ ਕੋਈ ਅਰਥ ਹੀ ਨਹੀਂ ਸੀ ਜੋ ਨਾ ਤਾਂ ਦਾਣੇ ਦੀ ਮੰਡੀ ਹੀ ਸੀ ਅਤੇ ਨਾ ਹੀ ਪੋਲੀਟੀਕਲ ਏਜੰਟ ਦਾ ਟਿਕਾਣਾ ਜਿੱਥੇ ਕਿ ਕੋਈ ਛਾਉਣੀ ਹੋਵੇ।

## *ਲਾਹੌਰ ਵਿਚ ਅਦਲਾ ਬਦਲੀਆਂ*

ਵਜ਼ੀਰ ਹੀਰਾ ਸਿੰਘ ਅਤੇ ਉਸ ਦੇ ਮਿੱਤਰ ਪੰਡਤ ਜੱਲ੍ਹੇ ਨੇ ਤਾਕਤ ਦੇ ਘੁਮੰਡ ਵਿਚ ਇਤਨੀ ਅੱਤ ਚੁਕ ਲਈ ਸੀ ਕਿ ਹਰ ਕੋਈ ਉਨ੍ਹਾਂ ਤੋਂ ਦੁਖੀ ਸੀ। ਦਸੰਬਰ 1844 ਵਿਚ ਇਨ੍ਹਾਂ ਦੀ ਬਦਨਾਮੀ ਅੰਤ ਦੀ ਟੀਸੀ ਤੇ ਪੁੱਜ ਗਈ। ਇਸ ਵੇਲੇ ਇਨ੍ਹਾਂ ਦਾ ਮਨ ਭੀ ਕੰਬ ਗਿਆ ਤੇ ਇਨ੍ਹਾਂ ਨੂੰ ਦਿਸਣ ਲਗ ਪਿਆ ਕਿ ਹੁਣ ਹੋਰ ਬਹੁਤਾ ਚਿਰ ਖ਼ਾਲਸਾ ਇਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਨੂੰ ਜਰ ਨਹੀਂ ਸਕੇਗਾ। ਇਸ ਲਈ ਇਨ੍ਹਾਂ ਨੇ ਮਤਾ ਪਕਾਇਆ ਕਿ ਲਾਹੌਰ ਖਜ਼ਾਨੇ ਵਿਚ ਜੋ ਕੁਝ ਬਾਕੀ ਹੈ ਇਕੱਠਾ ਕਰ ਕੇ ਜੰਮੂ ਦੀਆਂ ਪਹਾੜੀਆਂ ਨੂੰ ਭੱਜ ਜਾਈਏ। ਪਰ ਇਨ੍ਹਾਂ ਦਾ ਇਹ ਜਤਨ ਸਫਲ ਨਾ ਹੋ ਸਕਿਆ। 21 ਦਸੰਬਰ 1844 ਨੂੰ ਭੱਜੇ ਜਾਂਦੇ ਇਹ ਲਾਹੌਰੋਂ ਕੁਝ ਮੀਲਾਂ ਦੀ ਵਿਥ ਤੇ ਰੋਕ ਲਏ ਗਏ ਅਤੇ ਟਾਕਰੇ ਵਿਚ ਮਾਰੇ ਗਏ।

ਰਾਜਾ ਗੁਲਾਬ ਸਿੰਘ ਨੂੰ ਲਾਹੌਰ ਵਜ਼ੀਰ ਬਣਨ ਲਈ ਸੱਦਿਆ ਗਿਆ ਪਰ ਉਸ ਨੇ ਇਹ ਪਦਵੀ ਪਰਵਾਣ ਕਰਨੀ ਆਪਣੇ ਲਈ ਲਾਭਵੰਦੀ ਨਾ ਡਿੱਠੀ। ਮਹਾਰਾਣੀ ਦਾ ਭਰਾ ਜਵਾਹਰ ਸਿੰਘ ਵਜ਼ੀਰ ਟਿੱਕਿਆ ਰਿਹਾ। ਪਰ ਉਹ ਸ਼ਰਾਬੀ ਕਬਾਬੀ ਬੰਦਾ ਸੀ। ਉਹ ਰਾਜਾ ਗੁਲਾਬ ਸਿੰਘ ਤੇ ਉਸ ਦੇ ਲੁਕਵੇਂ ਕਾਰਿੰਦੇ ਮੀਆਂ ਪਿਰਥੀ ਸਿੰਘ ਆਦਿ ਦੀਆਂ ਸਾਜ਼ਸ਼ਾਂ ਦਾ ਟਾਕਰਾ ਨਾ ਕਰ ਸਕਿਆ। ਡੋਗਰਿਆਂ ਦੀ ਭੜਕਾਈ ਹੋਈ ਕੁਝ ਫੌਜ ਉਸ ਦੇ ਵਿਰੁਧ ਹੋ ਗਈ ਅਤੇ 21 ਸਤੰਬਰ 1845 ਨੂੰ ਉਹ ਕਤਲ ਹੋ ਗਿਆ।

ਹੁਣ ਇਸ ਵੇਲੇ ਵਜ਼ੀਰੀ ਦੇ ਤਿੰਨ ਉਮੀਦਵਾਰ ਸਨ, ਮਿੱਸਰ ਤੇਜ ਸਿੰਘ, ਮਿੱਸਰ ਲਾਲ ਸਿੰਘ ਤੇ ਡੋਗਰਾ ਰਾਜਾ ਗੁਲਾਬ ਸਿੰਘ। ਤੇਜ ਸਿੰਘ ਅੰਗਰੇਜ਼ੀ ਇਲਾਕੇ ਜ਼ਿਲਾ ਮੇਰਠ ਦੇ ਪਿੰਡ ਏਕੜੀ ਦਾ ਪੂਰਬੀਆ ਬਰਾਹਮਣ ਸੀ। ਇਹ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਪੰਜਾਬ ਵਿਚ ਨੌਕਰੀ ਲਈ ਆਇਆ ਸੀ ਤੇ ਹੌਲੀ ਹੌਲੀ ਛੋਟੀ ਪਦਵੀ ਤੋਂ ਉਠਿਆ ਸੀ। ਦੂਜਾ ਲਾਲ ਸਿੰਘ ਰੋਹਤਾਸ ਦਾ ਬਰਾਹਮਣ ਸੀ। ਪਹਿਲਾਂ ਮਾਮੂਲੀ ਨੌਕਰੀ ਉੱਤੇ ਕੰਮ ਕਰਦਾ ਸੀ ਅਤੇ ਵਜ਼ੀਰ ਧਿਆਨ ਸਿੰਘ ਦੀਆਂ ਸਾਜ਼ਸ਼ਾਂ ਦੇ ਸਦਕੇ ਸਰਦਾਰ ਬਣਿਆ ਸੀ। ਤੀਸਰਾ ਗੁਲਾਬ ਸਿੰਘ ਜੰਮੂ ਦਾ ਡੋਗਰਾ ਰਾਜਪੂਤ ਸੀ। ਇਸ ਵੇਲੇ ਇਹ ਤਿੰਨੇ ਹੀ ਜ਼ੋਰਾਂ ਵਿਚ ਸਨ। ਇਸ ਲਈ ਰਾਜ-ਮਾਤਾ

ਮਹਾਰਾਣੀ ਜਿੰਦ ਕੌਰ ਲਈ ਕੋਈ ਇਕ ਟੁਕ ਫੈਸਲਾ ਕਰ ਸਕਣਾ ਔਖਾ ਸੀ। ਇਸ ਲਈ ਪਰਚੀਆਂ ਪਾ ਕੇ ਫੈਸਲਾ ਕਰਨਾ ਮਿਥਿਆ ਗਿਆ। ਪਰਚੀਆਂ ਮਹਾਰਾਜਾ ਦਲੀਪ ਸਿੰਘ ਨੇ ਕੱਢੀਆਂ। ਲਾਲ ਸਿੰਘ ਦੀ ਪਰਚੀ ਨਿਕਲ ਆਈ ਤੇ ਉਸ ਨੂੰ ਵਜ਼ੀਰ ਟਿੱਕ ਦਿੱਤਾ। ਪਰ ਫੌਜ ਇਸ ਤੋਂ ਖੁਸ਼ ਨਹੀਂ ਸੀ। ਇਸ ਲਈ ਮਹਾਰਾਣੀ ਨੇ ਫੈਸਲਾ ਕਰ ਲਿਆ ਕਿ ਰਾਜ-ਕਾਜ ਬਹੁਤ ਕੁਝ ਆਪਣੇ ਹੱਥ ਵਿਚ ਲੈ ਲਵੇ। ਇਹ ਗੱਲ ਸਤੰਬਰ 1845 ਦੇ ਅਖੀਰ ਦੀ ਹੈ।

## *ਰਾਜ-ਮਾਤਾ ਜਿੰਦ ਕੌਰ*

ਸਾਰੇ ਸੂਝਵਾਨ ਇਸ ਗੱਲ ਦੀ ਸਾਖੀ ਕਰਦੇ ਹਨ ਕਿ ਰਾਜ ਮਾਤਾ ਮਹਾਰਾਣੀ ਜਿੰਦ ਕੌਰ, ਜੋ ਰਾਣੀ ਜਿੰਦਾਂ ਕਰਕੇ ਪ੍ਰਸਿੱਧ ਹੈ, ਖਾਸ ਖੂਬੀਆਂ ਦੀ ਮਾਲਕ ਸੀ। ਖਾਸ ਕਰ ਉਸ ਦੀ ਕਲਮ ਵਿਚ ਬੜਾ ਜ਼ੋਰ ਸੀ ਜਿਸ ਦੇ ਅੱਗੇ ਬੜੇ ਬੜੇ ਜੋਧੇ ਪਾਣੀ ਵਾਂਗ ਵਗ ਤੁਰਦੇ ਸਨ। 'ਹਿਸਟਰੀ ਔਫ਼ ਦੀ ਪੰਜਾਬ (ਸੰਨ 1846)' ਦਾ ਲਿਖਾਰੀ ਕਹਿੰਦਾ ਹੈ ਕਿ 'ਸਿੱਖ ਜ਼ਨਾਨੀਆਂ ਵਿਚ ਉਹ ਵਿਸ਼ੇਸ਼ ਸਿੱਧੀਆਂ ਦੀ ਮਾਲਕ ਸੀ। ਉਸ ਦੀ ਲਿਖਤ ਵਿਚ ਖਾਸ ਜ਼ੋਰ ਸੀ ਜਿਸ ਨਾਲ ਕਿ ਖਿਆਲ ਹੈ, ਉਸ ਨੇ ਹੀਰਾ ਸਿੰਘ ਨੂੰ ਵਜ਼ੀਰੀਉਂ ਲਾਹੁਣ ਦੇ ਸਾਧਨ ਤੇ ਪਰਬੰਧ ਜੋੜ ਦਿੱਤੇ ਸਨ।' ਮਹਾਰਾਣੀ ਦਾ ਜ਼ਿਕਰ ਕਰਦੇ ਹੋਏ ਲਾਰਡ ਐਲਨਬਰਾ ਨੇ 20 ਨਵੰਬਰ 1843 ਨੂੰ ਡੀਊਕ ਔਫ਼ ਵੈਲਿੰਗਟਨ ਨੂੰ ਲਿਖਿਆ ਸੀ:

> 'ਨੌਜਵਾਨ ਦਲੀਪ ਸਿੰਘ ਦੀ ਮਾਂ ਇਕ ਡਟਵੀਂ ਦਲੇਰ ਜ਼ਨਾਨੀ ਦਿਸਦੀ ਹੈ ਅਤੇ ਲਾਹੌਰ ਵਿਚ ਪਰਤੱਖ ਇਕ ਓਹੋ ਹੀ ਹੈ ਜਿਸ ਵਿਚ ਦਲੇਰੀ ਹੈ।'

ਜਨਵਰੀ 1849 ਵਿਚ ਲਾਰਡ ਡਲਹੌਜ਼ੀ ਨੇ ਕਿਹਾ ਸੀ ਕਿ ਪੰਜਾਬ ਵਿਚ ਇਕ ਓਹੋ ਹੀ ਇਕੱਲੀ ਵਿਅਕਤੀ ਹੈ ਜਿਸ ਵਿਚ ਮਰਦਊਪਣੇ ਵਾਲੀ ਸੂਝ-ਬੂਝ ਹੈ। ਇਸੇ ਕਰਕੇ ਹੀ ਉਸ ਨੇ ਮਹਾਰਾਣੀ ਨੂੰ ਪੰਜਾਬ ਤੋਂ ਬਾਹਰ ਦੇਸ ਨਿਕਾਲਾ ਦਿੱਤਾ ਸੀ ਅਤੇ ਉਸ ਨੂੰ ਮੁੜ ਵਤਨ ਆਉਣ ਦੀ ਆਗਿਆ ਦੇਣ ਤੋਂ ਨਾਂਹ ਕਰ ਦਿੱਤੀ ਸੀ।

## ਬਰੌਡਫੁਟ ਨੂੰ ਪੰਜਾਬ ਦੀ ਸਰਹੱਦ ਤੇ ਲਿਆਉਣਾ

ਸਰ ਹੈਨਰੀ ਹਾਰਡਿੰਗ ਚਾਹੁੰਦਾ ਸੀ ਕਿ ਪੰਜਾਬ ਦੀ ਸਰਹੱਦ ਉੱਤੇ ਕਰਨਲ ਰਿਚਮੰਡ ਦੀ ਥਾਂ ਕੋਈ ਲੜਾਕਾ ਪੋਲੀਟੀਕਲ ਏਜੰਟ ਲਿਆਂਦਾ ਜਾਏ। ਲਾਰਡ ਐਲਨਬਰਾ ਦੇ ਜ਼ਮਾਨੇ ਵਿਚ ਮੇਜਰ ਜਾਰਜ ਬਰੌਡਫੁਟ ਨੇ ਇਸ ਥਾਂ ਲਈ ਅਰਜ਼ੀ ਦਿੱਤੀ ਸੀ। ਕਾਬੁਲ ਦੀ ਲੜਾਈ ਵਿਚ ਜਨਰਲ ਸੇਲ ਅਤੇ ਪੌਲਕ ਨਾਲ ਉਸ ਨੇ ਖ਼ੈਬਰ ਵਿਚ ਤੇ ਖ਼ੈਬਰੋਂ ਪਾਰ ਨੌਕਰੀ ਕੀਤੀ ਸੀ, ਇਸ ਲਈ ਉਸ ਨੂੰ ਸਿੱਖਾਂ ਵਿਰੁਧ ਜੰਗੀ ਤਿਆਰੀਆਂ ਦਾ ਪਤਾ ਸੀ। ਉਹ ਚਾਹੁੰਦਾ ਸੀ ਕਿ ਹੋਰ ਤਰੱਕੀ ਤੇ ਇਜ਼ਤ ਪਰਾਪਤ ਕਰਨ ਦਾ ਕੋਈ ਮੌਕਾ ਉਸਨੂੰ ਹੱਥ ਆ ਜਾਏ। ਉਸ ਦਾ ਬਹਾਨਾ ਇਹ ਸੀ ਕਿ ਬਰਮਾ ਵਿਚ ਤਨਾਸਰਮ ਦੇ ਅਮਨ-ਅਮਾਨ ਵਾਲੇ ਵਾਯੂ ਮੰਡਲ ਵਿਚ ਉਸ ਦੀ ਸਿਹਤ ਖ਼ਰਾਬ ਹੋ ਗਈ ਹੈ ਅਤੇ ਇਹ ਪੰਜਾਬ ਦੀ ਸਰਹੱਦ ਉੱਤੇ ਜੰਗ ਦੇ ਮੈਦਾਨ ਵਿਚ ਠੀਕ ਹੋ ਸਕਦੀ ਹੈ। 13 ਦਸੰਬਰ 1843 ਨੂੰ ਉਸ ਨੇ ਲਾਰਡ ਐਲਨਬਰਾ ਨੂੰ ਲਿਖਿਆ ਸੀ ਕਿ:

> 'ਆਰਾਮ ਯਾ ਉੱਤਰੀ ਹਿੰਦੁਸਤਾਨ ਦੇ ਜਲ-ਵਾਯੂ ਵਿਚ ਫੌਜੀ ਨੌਕਰੀ ਨਾਲ ਮੈਂ ਛੇਤੀ ਹੀ ਨੌ-ਬਰ-ਨੌ ਹੋ ਜਾਵਾਂਗਾ। ਜੇ ਮੇਰੀ ਸਿਹਤ ਖ਼ਰਾਬ ਨਾ ਹੁੰਦੀ ਤਾਂ ਮੈਂ ਇਹ ਬੇਨਤੀ

ਕਰਨ ਦਾ ਹੌਸਲਾ ਨਾ ਕਰਦਾ। ਜਿਵੇਂ ਹਜ਼ੂਰ ਨੂੰ ਪਤਾ ਹੈ ਕਿ ਮੈਂ ਮੁੜ ਜੰਗ ਦੇ ਮੈਦਾਨ ਵਿਚ ਸੇਵਾ ਕਰਨਾ ਚਾਹੁੰਦਾ ਹਾਂ, ਖ਼ਾਸ ਕਰਕੇ ਹਜ਼ੂਰ ਦੀ ਹਕੂਮਤ ਦੇ ਵੇਲੇ। ਮੇਰੀ ਸਿਹਤ ਕਦੀ ਠੀਕ ਨਹੀਂ ਹੋ ਸਕਦੀ ਜੇ ਫੌਜ ਤਾਂ ਮੈਦਾਨ ਵਿਚ ਹੋਵੇ ਅਤੇ ਮੈਂ ਇਕ ਵੇਹਲੜ ਦੀ ਤਰ੍ਹਾਂ ਕਿਸੇ ਹੋਰ ਥਾਂ ਹੋਵਾਂ।'

ਬੌਡਫੁਟ ਜੰਗ-ਬਾਜ਼ ਹੋਣ ਲਈ ਮਸ਼ਹੂਰ ਸੀ ਅਤੇ ਐਲਨਬਰਾ ਦਾ ਲਾਡਲਾ ਸੀ। ਉਸ ਨੇ 1 ਫਰਵਰੀ 1844 ਨੂੰ ਬਰੌਡਫੁਟ ਨੂੰ ਲਿਖਿਆ ਸੀ ਕਿ 'ਜੇ ਅੱਗੇ ਨੂੰ ਕਿਸੇ ਖ਼ਾਸ ਲੜਾਈ ਦਾ ਮੌਕਾ ਬਣਿਆ ਤਾਂ ਜੇ ਹੋ ਸਕਿਆ ਤਾਂ ਤੈਨੂੰ ਮੈਂ ਆਪਣੇ ਨਾਲ ਰੱਖਾਂਗਾ।' ਹਿੰਦੁਸਤਾਨ ਤੋਂ ਜਾਣ ਤੋਂ ਪਹਿਲਾਂ ਐਲਨਬਰਾ ਨੇ ਬਰੌਡਫੁਟ ਦੀ ਹਾਰਡਿੰਗ ਪਾਸ ਸਿਫ਼ਾਰਸ਼ ਕਰ ਦਿੱਤੀ।

ਉਸ ਵੇਲੇ ਸਤਲੁਜ ਪਾਸ ਹੋਣ ਵਾਲੀ ਲੜਾਈ ਲਈ ਫ਼ੌਜੀ ਤਿਆਰੀਆਂ ਪੂਰੇ ਜ਼ੋਰਾਂ ਤੇ ਸਨ। ਸਰ ਹੈਨਰੀ ਹਾਰਡਿੰਗ ਨੇ ਇਨ੍ਹਾਂ ਨੂੰ ਛੇਤੀ ਸਿਰੇ ਚਾੜ੍ਹਨ ਲਈ ਕਰਨਲ ਰਿਚਮੰਡ ਨੂੰ ਲੁਧਿਆਣਿਓਂ ਬਦਲ ਕੇ ਲਖਨਊ ਭੇਜ ਦਿੱਤਾ ਅਤੇ ਮੇਜਰ ਬਰੌਡਫੁਟ ਨੂੰ ਪੰਜਾਬ ਦੀ ਸਰਹੱਦ ਉੱਤੇ ਲੈ ਆਂਦਾ। ਅਕਤੂਬਰ 1844 ਵਿਚ ਇਸ ਨਵੇਂ ਫ਼ੌਜੀ ਨੀਤਕ ਦੇ ਇੱਥੇ ਆ ਜਾਣ ਨਾਲ ਫ਼ੌਜਾਂ ਜਮਾਂ ਕਰਨ ਦੀ ਚਾਲ ਕਾਫ਼ੀ ਤੇਜ਼ ਹੋ ਗਈ ਤੇ ਜਿਵੇਂ ਪਿਛਲੇ ਨਕਸ਼ੇ ਵਿਚ ਦੱਸਿਆ ਗਿਆ ਹੈ ਸਰਹੱਦਾਂ ਉੱਤੇ ਫ਼ੌਜੀ ਨਫਰੀ ਹੌਲੀ ਹੌਲੀ ਸਾਢੇ ਚਾਲੀ ਹਜ਼ਾਰ ਆਦਮੀ ਤਕ ਪੁਜ ਗਈ।

ਹੀਊਮਰੇ ਦੇ ਕਹਿਣ ਅਨੁਸਾਰ ਲੜਾਈ ਭੜਕਾਉਣ ਲਈ ਪੁਲਾਂ ਲਈ ਬੇੜੀਆਂ, ਪਲਟਣਾਂ ਤੇ ਤੋਪਾਂ ਹੀ ਕਾਫ਼ੀ ਸਨ ਪਰ ਜੰਗੀ ਮੁਹਿੰਮ ਲਈ ਰਾਸ਼ਨ, ਗੋਲਾ ਬਾਰੂਦ, ਗੱਡੇ ਗੱਡੀਆਂ ਤੇ ਲੋੜੀਂਦਾ ਹਸਪਤਾਲੀ ਸਾਮਾਨ ਭੀ ਦਿੱਲੀ ਅਤੇ ਆਗਰੇ ਤੋਂ ਧੜਾ ਧੜ ਆਉਣਾ ਸ਼ੁਰੂ ਹੋ ਗਿਆ ਜਿਸ ਨਾਲ ਸਿੱਖਾਂ ਦਾ ਤੌਖਲਾ ਹੋਰ ਭੀ ਵਧ ਗਿਆ। ਕਰਨਲ ਬਰਟਨ ਲਿਖਦਾ ਹੈ ਕਿ 'ਸਿੱਖਾਂ ਨੂੰ ਕੁਦਰਤੀ ਤੌਰ ਤੇ ਹੀ ਆਪਣੇ ਜ਼ਬਰਦਸਤ ਗਵਾਂਢੀ ਤੋਂ ਵਧੀਕੀ ਦਾ ਡਰ ਸੀ ਅਤੇ ਅੰਗਰੇਜ਼ਾਂ ਦੇ ਸਤਲੁਜ ਵਲ ਨੂੰ ਵਧੀ ਆਉਣ ਤੋਂ ਫਿਕਰ ਪੈ ਗਿਆ। ਸਤਲੁਜ ਵਲ ਨੂੰ ਇਹ ਚੜ੍ਹਾਈ ਸੰਨ 1809 ਦੇ ਅਹਿਦਨਾਮੇ ਦੇ ਵਿਰੁਧ ਸੀ। ਲੁਧਿਆਣੇ ਉੱਤੇ ਪੱਕਾ ਕਬਜ਼ਾ ਕਰ ਲਿਆ ਹੋਇਆ ਸੀ। ਸੰਨ 1838 ਵਿਚ ਸੁਬਾਥੂ ਦੀ ਛਾਉਣੀ ਵਧਦੀ ਜਾ ਰਹੀ ਹਕੂਮਤ ਦੀ ਬਾਹਰਲੀ ਚੌਂਕੀ ਹੋ ਗਈ ਸੀ। 1842 ਵਿਚ ਅੰਬਾਲੇ ਸਹਾਇਕ ਫੌਜ ਲਿਆ ਬਿਠਾਈ ਸੀ। ਸਿੰਧ ਉੱਤੇ ਕਬਜ਼ੇ ਨਾਲ ਸਿੱਖਾਂ ਦੇ ਮੁਲਤਾਨ ਵਲ ਦੇ ਇਲਾਕੇ ਨੂੰ ਖ਼ਤਰਾ ਪੈ ਗਿਆ ਸੀ। ਫ਼ੀਰੋਜ਼ਪੁਰ ਦੇ ਲਾਗੇ ਸਤਲੁਜ ਦੇ ਆਰ-ਪਾਰ ਬੇੜੀਆਂ ਦਾ ਪੁਲ ਬੰਨ੍ਹ ਦਿੱਤਾ ਗਿਆ ਅਤੇ ਦਰਿਆ ਉੱਤੇ ਛੋਟੇ ਜਹਾਜ਼ ਚਲਣ ਲਗ ਪਏ ਸਨ। ਸਿੱਖਾਂ ਨੂੰ ਇਸ ਵੇਲੇ ਖਿਆਲ ਪੈਦਾ ਹੋ ਗਿਆ ਸੀ ਕਿ ਉਨ੍ਹਾਂ ਦੀ ਆਜ਼ਾਦੀ ਨੂੰ ਖ਼ਤਰਾ ਹੈ ਅਤੇ ਲੜਾਈ ਟਲ ਨਹੀਂ ਸਕਦੀ।'

ਮੇਜਰ ਬਰੌਡਫੁਟ ਆਪਣੀ ਸਿਹਤ ਦੇ ਖਿਆਲ ਨਾਲ ਫੌਜੀ ਨੌਕਰੀ ਲਈ ਪੰਜਾਬ ਦੀ ਸਰਹੱਦ ਉੱਤੇ ਪੁੱਜ ਗਿਆ ਸੀ। ਐਲਨਬਰਾ ਦੀ ਮਿਥੀ ਹੋਈ ਤਿਥਿ ਅਨੁਸਾਰ ਸਿੱਖਾਂ ਨਾਲ ਲੜਾਈ ਨਵੰਬਰ ਸੰਨ 1845 ਤੋਂ ਛੇਤੀ ਹੀ ਬਾਦ ਲਗ ਜਾਣੀ ਸੀ। ਗਵਰਨਰ ਜਨਰਲ ਦੇ ਏਜੰਟ ਦੀ ਹੈਸੀਅਤ ਵਿਚ ਇਹ ਦੇਖਣਾ ਉਸ ਦਾ ਫਰਜ਼ ਸੀ ਕਿ ਹਰ ਚੀਜ਼ ਵੇਲੇ ਸਿਰ ਸਿਰੇ ਚੜ੍ਹ ਜਾਏ ਅਤੇ

ਮਿਥੇ ਹੋਏ ਅਠਾਰਾਂ ਮਹੀਨਿਆਂ ਤੋਂ ਬਹੁਤ ਅੱਗੇ ਨਾ ਟੱਪੇ ।

## *ਤਿੰਨ ਵੱਡੇ ਗੱਦਾਰ*

ਲੜਾਈ ਸ਼ੁਰੂ ਹੋ ਜਾਣ ਤੋਂ ਪਹਿਲਾਂ ਬਰੌਡਫੁਟ ਦੀ ਇਹ ਭੀ ਜ਼ੁੰਮੇਵਾਰੀ ਸੀ ਕਿ ਕਾਫ਼ੀ ਹੱਦ ਤਕ ਸਫਲਤਾ ਪਹਿਲਾਂ ਹੀ ਪਰਾਪਤ ਕਰ ਲਵੇ ਜਿਸ ਦਾ ਕਿ ਐਲਨਬਰਾ ਨੇ ਵੈਲਿੰਗਟਨ ਨੂੰ ਭਰੋਸਾ ਦਿੱਤਾ ਹੋਇਆ ਸੀ । ਇਸ ਸਫਲਤਾ ਦਾ ਤਾਂ ਹੀ ਪੱਕਾ ਯਕੀਨ ਹੋ ਸਕਦਾ ਸੀ ਜੇ ਲਾਹੌਰ ਰਾਜ ਦੇ ਕੁਝ ਵੱਡੇ ਆਗੂਆਂ ਤੇ ਸਰਦਾਰਾਂ ਨੂੰ ਅੰਦਰੋਂ ਅੰਦਰ ਆਪਣੇ ਨਾਲ ਗੰਢ ਲਿਆ ਜਾਂਦਾ ਤਾਂਕਿ ਸਾਰੇ ਕੰਮ ਅੰਗਰੇਜ਼ਾਂ ਦੀ ਇੱਛਾ ਅਨੁਸਾਰ ਹੁੰਦੇ ਜਾਂਦੇ ਅਤੇ ਵੇਲੇ ਸਿਰ ਉਹ ਪੋਲੀਟੀਕਲ ਏਜੰਟ ਦੇ ਇਸ਼ਾਰੇ ਉੱਤੇ ਚਲਦੇ ਰਹਿੰਦੇ । ਇਸ ਮਤਲਬ ਲਈ ਰਾਜਾ ਗੁਲਾਬ ਸਿੰਘ ਡੋਗਰਾ ਮਿੱਸਰ ਲਾਲ ਸਿੰਘ ਵਜ਼ੀਰ ਤੇ ਮਿੱਸਰ ਤੇਜ ਸਿੰਘ ਕਮਾਂਡਰ-ਇਨ-ਚੀਫ਼ ਅੰਗਰੇਜ਼ਾਂ ਨੂੰ ਚੰਗੇ ਹਥ-ਠੋਕੇ ਲਭ ਪਏ ਜਿਨ੍ਹਾਂ ਨੇ ਕਿ ਪੰਜਾਬ ਵਿਚ ਅੰਗਰੇਜ਼ਾਂ ਦੇ ਖੁਫ਼ੀਆ ਏਜੰਟਾਂ ਦਾ ਕੰਮ ਨਿਭਾਇਆ ।

### *1. ਰਾਜਾ ਗੁਲਾਬ ਸਿੰਘ*

ਰਾਜਾ ਗੁਲਾਬ ਸਿੰਘ ਨੂੰ, ਜਿਵੇਂ ਪਿੱਛੇ ਦੱਸਿਆ ਗਿਆ ਹੈ, ਅੰਗਰੇਜ਼ਾਂ ਨੇ ਪੰਜਾਬ ਦੇ ਪਹਾੜੀ ਇਲਾਕੇ ਦਾ ਜਾਇਆ ਕਰ ਕੇ ਪਹਿਲੇ ਹੀ ਗੰਢ ਲਿਆ ਹੋਇਆ ਸੀ । ਇਕ ਢੀਠ ਗੱਦਾਰ ਦੀ ਤਰ੍ਹਾਂ ਗੁਲਾਬ ਸਿੰਘ ਮਹਾਰਾਜਾ ਰਣਜੀਤ ਸਿੰਘ ਦੀਆਂ ਸਾਰੀਆਂ ਮੇਹਰਬਾਨੀਆਂ ਨੂੰ ਇਕ ਦਮ ਭੁਲ ਗਿਆ ਅਤੇ ਸਿੱਖ ਰਾਜ ਦੇ ਵਿਰੁਧ ਅੰਗਰੇਜ਼ਾਂ ਦੀ ਸਾਜ਼ਸ਼ ਨੂੰ ਸਿਰੇ ਚੜ੍ਹਾਉਣ ਲਈ ਉਨ੍ਹਾਂ ਦਾ ਹਥਿਆਰ ਬਣ ਗਿਆ ।

ਜਿਵੇਂ ਸਰ ਹੈਨਰੀ ਹਾਰਡਿੰਗ ਨੇ ਸਰ ਚਾਰਲਸ ਨੇਪੀਅਰ ਨੂੰ ਲਿਖਕੇ ਬਿਆਨ ਕੀਤਾ ਸੀ, ਗੁਲਾਬ ਸਿੰਘ ਐਸਾ ਦੁਸ਼ਟ ਸੀ ਜਿਹੋ ਜਿਹਾ ਹੋਰ ਕੋਈ ਸੰਸਾਰ ਵਿਚ ਕਦੇ ਜੰਮਿਆ ਹੀ ਨਹੀਂ । ਬਾਦਸ਼ਾਹੀ ਤੋਂ ਲੈ ਕੇ ਇਕ ਧੇਲੇ ਤਕ ਓਹ ਪੂਰਾ ਚੰਡਾਲ ਸੀ । 1846 ਵਿਚ ਹੈਨਰੀ ਹੈਵਲਾਕ ਨੇ ਲਿਖਿਆ ਸੀ ਕਿ :

> 'ਜੇ ਕਿਸੇ ਚਿੱਤਰਕਾਰ ਨੇ ਕਿਸੇ ਇਕ ਚਿਹਰੇ ਵਿਚ ਹੀ ਏਸ਼ੀਆਈ ਸਾਜ਼ਸ ਦੀ ਚੋਪੜਵੀਂ ਮੱਕਾਰੀ ਭਰਨੀ ਹੋਵੇ ਤਾਂ ਉਹ ਗੁਲਾਬ ਸਿੰਘ ਨੂੰ ਦੇਖਦੇ ਸਾਰ ਆਪਣੇ ਬਣਾਏ ਹੋਏ ਸਾਰੇ ਢਾਂਚੇ ਪਰੇ ਸੁੱਟ ਦੇਵੇਗਾ ਅਤੇ ਖਿਆਲੀ ਚਿੱਤਰਕਾਰੀ ਨੂੰ ਛੱਡ ਕੇ ਰਾਉ ਸਾਹਿਬ ਦੇ ਚਿਹਰੇ ਦੀ ਮੂਰਤ ਚੰਗੀ ਤਰ੍ਹਾਂ ਖਿੱਚ ਲਵੇਗਾ ।'

ਲਾਹੌਰ ਦੇ ਲੋਕ ਉਸ (ਗੁਲਾਬ ਸਿੰਘ) ਨੂੰ ਰਾਉ ਸਾਹਿਬ ਕਹਿ ਕੇ ਸੱਦਦੇ ਸਨ । ਅੰਗਰੇਜ਼ਾਂ ਦੀ ਸ਼ਹਿ ਉੱਤੇ ਗੁਲਾਬ ਸਿੰਘ ਨੇ ਪਹਾੜੀ ਇਲਾਕੇ ਵਿਚ ਇਸ ਆਸ ਨਾਲ ਆਪਣੀ ਤਾਕਤ ਬਣਾਉਣੀ ਸ਼ੁਰੂ ਕੀਤੀ ਹੋਈ ਸੀ ਕਿ ਜਦ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕੀਤਾ ਤਾਂ ਉਹ ਆਪਣਾ ਰਾਜ ਬਣਾ ਲਵੇਗਾ ।

ਬਰੌਡਫੁਟ ਦੇ ਆਉਂਦੇ ਸਾਰ, ਜਿਸ ਨੂੰ ਕਾਬੁਲ ਦੀ ਲੜਾਈ ਦੇ ਦਿਨਾਂ ਤੋਂ ਉਹ ਜਾਣਦਾ ਸੀ, ਅੰਗਰੇਜ਼ਾਂ ਨਾਲ ਸਾਜ਼ਸਾਂ ਕਰਨ ਵਿਚ ਗੁਲਾਬ ਸਿੰਘ ਨੂੰ ਹੋਰ ਹੌਸਲਾ ਹੋ ਗਿਆ । ਅਕਤੂਬਰ 1844 ਵਿਚ ਗੁਲਾਬ ਸਿੰਘ ਨੇ ਆਪਣੇ ਆਦਮੀ ਦੇ ਹਥ ਇਕ ਮਿੱਤਰਤਾ ਦੀ ਚਿੱਠੀ ਭੇਜੀ ਤੇ ਉਸ

ਆਦਮੀ ਨੇ ਬਰੌਡਫੁਟ ਨੂੰ ਗੁਲਾਬ ਸਿੰਘ ਦੀ ਅੰਗਰੇਜ਼ਾਂ ਵਲ ਮਿੱਤਰਤਾ ਦਾ ਭਰੋਸਾ ਦਿਵਾਇਆ ਅਤੇ ਲਾਹੌਰ ਦਰਬਾਰ ਦੇ ਵਿਰੁਧ ਸਹਾਇਤਾ ਦੀ ਮੰਗ ਕੀਤੀ । ਜਨਵਰੀ 1845 ਵਿਚ ਕਾਬੁਲ ਦੀ ਲੜਾਈ ਵੇਲੇ ਕੀਤੀ ਸੇਵਾ ਦੇ ਆਧਾਰ ਤੇ ਸਰਕਾਰ ਅੰਗਰੇਜ਼ਾਂ ਪਾਸੋਂ ਆਪਣੇ ਵਾਸਤੇ ਰਾਖੀ ਮੰਗਣ ਲਈ ਇਕ ਹੋਰ ਆਦਮੀ ਭੇਜਿਆ । ਅਗਸਤ 1845 ਵਿਚ ਗੁਲਾਬ ਸਿੰਘ ਨੇ ਆਪਣੀ ਤੇ ਹੋਰ ਪਹਾੜੀ ਰਾਜਿਆਂ ਦੀ ਸੇਵਾ ਅੰਗਰੇਜ਼ਾਂ ਨੂੰ ਪੇਸ਼ ਕੀਤੀ ਅਤੇ ਸਿੱਖਾਂ ਉੱਤੇ ਹੱਲਾ ਕਰਨ ਦਾ ਵਾਇਦਾ ਕੀਤਾ ਤਾਂ ਕਿ ਲਾਹੌਰ ਸਰਕਾਰ, ਫੌਜ ਅਤੇ ਲੋਕਾਂ ਵਿਚ ਪਾਟੋ ਧਾੜ ਪੈ ਜਾਏ ਅਤੇ ਅੰਗਰੇਜ਼ਾਂ ਦਾ ਬਿਨਾਂ ਗੋਲੀ ਦਾਗੇ ਹੀ ਪੰਜਾਬ ਅਤੇ ਲਾਹੌਰ ਉੱਤੇ ਕਬਜ਼ਾ ਹੋ ਸਕੇ । ਪਿਛਲਾ ਵਾਇਦਾ ਲੜਾਈ ਤੋਂ ਬਾਦ ਉਸ ਨੇ ਅੱਖਰੋਂ ਅੱਖਰੀ ਪੂਰਾ ਕਰ ਵਿਖਾਇਆ ਅਤੇ ਇਸ ਦੇ ਬਦਲੇ ਅੰਗਰੇਜ਼ਾਂ ਪਾਸੋਂ ਜੰਮੂ ਤੇ ਕਸ਼ਮੀਰ ਦਾ ਰਾਜ ਇਨਾਮ ਵਜੋਂ ਲਿਆ ।

### *2. ਮਿੱਸਰ ਤੇਜ ਸਿੰਘ*

ਮਿੱਸਰ ਤੇਜ ਸਿੰਘ ਸਤੰਬਰ 1845 ਵਿਚ ਪੰਜਾਬ ਦੀਆਂ ਫੌਜਾਂ ਦਾ ਕਮਾਂਡਰ-ਇਨ-ਚੀਫ਼ ਬਣਿਆ ਸੀ ਜਦ ਕਿ ਸਰਦਾਰ ਜਵਾਹਰ ਸਿੰਘ ਦੇ ਮਾਰੇ ਜਾਣ ਪਿੱਛੋਂ ਮਿੱਸਰ ਲਾਲ ਸਿੰਘ ਵਜ਼ੀਰ ਬਣਿਆ ਸੀ । ਪੰਜਾਬ ਦਾ ਰਹਿਣ ਵਾਲਾ ਨਾ ਹੋਣ ਕਰਕੇ ਨਾ ਤਾਂ ਇਹ ਦੇਸ਼-ਭਗਤ ਹੀ ਸੀ ਅਤੇ ਨਾ ਹੀ ਰਾਜ-ਭਗਤ । ਇਹ ਪੂਰਬ ਤੋਂ ਕੇਵਲ ਨੌਕਰੀ ਲਈ ਆਇਆ ਹੋਇਆ ਮਤਲਬੀ ਬੰਦਾ ਸੀ । ਇਸ ਦਾ ਘਰ ਘਾਟ ਤੇ ਰਿਸ਼ਤੇਦਾਰ ਅੰਗਰੇਜ਼ੀ ਇਲਾਕੇ ਵਿਚ ਮੇਰਠ ਦੇ ਜ਼ਿਲੇ ਦੇ ਸਰਧਨਾ ਪਰਗਣੇ ਦੇ ਪਿੰਡ ਏਕੜੀ ਵਿਚ ਸਨ । ਇਸ ਲਈ ਇਹ ਸੌਖੇ ਹੀ ਅੰਗਰੇਜ਼ਾਂ ਦੇ ਹੱਥੇ ਚੜ੍ਹ ਗਿਆ । ਰੁਪੱਈਏ, ਜਾਇਦਾਦ ਤੇ ਹੁੱਦੇ ਦੇ ਲਾਲਚ ਵਿਚ ਅੰਨ੍ਹਾ ਹੋ ਕੇ ਜਿਸ ਬਿਰਛ ਦੀ ਛਤਰ ਛਾਇਆ ਹੇਠਾਂ ਪਲਿਆ ਅਤੇ ਜਿਸ ਦੇ ਫਲ ਖਾ ਕੇ ਵਧਿਆ ਫੁੱਲਿਆ ਸੀ, ਉਸੇ ਦੀਆਂ ਜੜ੍ਹਾਂ ਵੱਢਣ ਲਈ ਵੈਰੀਆਂ ਨਾਲ ਰਲ ਗਿਆ, ਇਹ ਲੁਧਿਆਣੇ ਦੇ ਪੋਲੀਟੀਕਲ ਏਜੰਟ ਜਾਰਜ ਬਰੌਡਫੁਟ ਅਤੇ ਫ਼ੀਰੋਜ਼ਪੁਰ ਵਿਚ ਬੈਠੇ ਉਸ ਦੇ ਸਹਾਇਕ ਏਜੰਟ ਪੀਟਰ ਨਿਕਲਸਨ ਨਾਲ ਲਿਖਾ-ਪੜ੍ਹੀ ਕਰਨ ਲਗ ਪਿਆ ਅਤੇ ਉਨ੍ਹਾਂ ਨੂੰ ਲਾਹੌਰ ਸਰਕਾਰ ਦੀਆਂ ਖ਼ਬਰਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ । ਇਹ ਤੇਜ ਸਿੰਘ ਦੀ ਗਿਣੀ ਮਿਥੀ ਗੱਦਾਰੀ ਦਾ ਹੀ ਨਤੀਜਾ ਸੀ ਕਿ ਫੇਰੂ ਸ਼ਹਿਰ ਦੀ ਲੜਾਈ ਵਿਚ ਅੰਗਰੇਜ਼ ਇਕ ਨਾ ਭੁੱਲਣ ਵਾਲੀ ਤਬਾਹੀ ਤੋਂ ਬਚ ਗਏ ਅਤੇ ਸਭਰਾਵਾਂ ਦੀ ਆਖਰੀ ਲੜਾਈ ਵਿਚ ਜਿੱਤ ਗਏ ।

### *3. ਮਿੱਸਰ ਲਾਲ ਸਿੰਘ*

ਮਿੱਸਰ ਲਾਲ ਸਿੰਘ ਰੋਹਤਾਸ ਦਾ ਬਰਾਹਮਣ ਉਸੇ ਮਿੱਟੀ ਦਾ ਘੜਿਆ ਹੋਇਆ ਸੀ ਜਿਸ ਦਾ ਤੇਜ ਸਿੰਘ ਸੀ । ਇਹ ਦੋਨੋ ਹੀ ਗਿਣ ਮਿਥ ਕੇ ਅੰਗਰੇਜ਼ਾਂ ਨਾਲ ਰਲੇ ਸਨ । ਸਾਜ਼ਸੀ ਸੁਭਾਓ ਦਾ ਹੋਣ ਕਰਕੇ ਇਸ ਨੂੰ ਰਾਜਾ ਧਿਆਨ ਸਿੰਘ ਡੋਗਰੇ ਨੇ ਮਿੱਸਰ ਬੇਲੀ ਰਾਮ ਤੋਸ਼ਾਖਾਨੀਏ ਦੇ ਵਿਰੁਧ ਖੜਾ ਕਰਨ ਲਈ ਚੁਣਿਆ ਸੀ । ਧਿਆਨ ਸਿੰਘ ਦੀ ਮੌਤ ਪਿੱਛੋਂ ਛਲ ਬਲ ਨਾਲ ਕਦੀ ਇਹ ਗੁਲਾਬ ਸਿੰਘ ਦਾ ਸੰਗੀ ਬਣ ਜਾਂਦਾ ਤੇ ਕਦੀ ਵਜ਼ੀਰ ਹੀਰਾ ਸਿੰਘ ਦਾ । ਇਸ ਲਈ ਦੋਹਾਂ ਪੱਖਾਂ ਵਿਚ ਇਸ ਨੇ ਆਪਣਾ ਰਸੂਖ ਬਣਾ ਲਿਆ । ਸਰਦਾਰ ਜਵਾਹਰ ਸਿੰਘ ਦੀ ਮੌਤ ਤੋਂ ਬਾਦ ਵਜ਼ੀਰ ਬਣ ਜਾਣ ਕਰਕੇ ਇਸ ਨੇ ਅੰਗਰੇਜ਼ਾਂ ਨਾਲ ਗੰਢ-ਤੁਪ ਕਰ ਲਈ ਅਤੇ ਅੰਦਰੋ - ਅੰਦਰ ਆਪਣੀ ਵਜ਼ੀਰੀ ਦਾ

ਵਾਇਦਾ ਲੈ ਕੇ ਉਨ੍ਹਾਂ ਦਾ ਪੰਜਾਬ ਉੱਤੇ ਕਬਜ਼ਾ ਕਰਵਾ ਦੇਣਾ ਪਰਵਾਣ ਕਰ ਲਿਆ । ਪਰ ਜੰਗ ਤੋਂ ਬਾਦ ਜਦ ਇਸ ਦੀ ਮਰਜ਼ੀ ਅਨੁਸਾਰ ਇਸ ਨੂੰ ਇਨਾਮ ਨਾ ਮਿਲਿਆ ਤਾਂ ਇਹ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਸਰਨੇਾਗਤ ਗੁਲਾਬ ਸਿੰਘ ਦੇ ਵਿਰੁਧ ਹੋ ਗਿਆ, ਜਿਸ ਦਾ ਨਤੀਜਾ ਇਹ ਹੋਇਆ ਕਿ ਅੰਗਰੇਜ਼ਾਂ ਨੇ ਇਸ ਨੂੰ ਕੈਦ ਕਰ ਕੇ ਦੇਸ਼-ਨਿਕਾਲਾ ਦੇ ਦਿੱਤਾ ।

ਅਲੈਗੱਜ਼ੰਡਰ ਗਾਰਡਨਰ ਲਿਖਦਾ ਹੈ ਕਿ 'ਖ਼ਾਲਸਾ ਫੌਜ ਦੇ ਇਨ੍ਹਾਂ ਦੋ ਨਿੰਦਨੀਯ ਬਰਾਹਮਣ ਜਰਨੈਲਾਂ ਤੇਜ ਸਿੰਘ ਤੇ ਲਾਲ ਸਿੰਘ ਵਰਗੇ ਕੀਰ ਇਨ੍ਹਾਂ ਤੋਂ ਪਹਿਲਾਂ ਸੰਸਾਰ ਵਿਚ ਕਦੇ ਨਹੀਂ ਪੈਦਾ ਹੋਏ ।' ਕਨਿੰਘਮ ਦਸਦਾ ਹੈ ਕਿ 'ਇਨ੍ਹਾਂ ਦੇ ਅੰਗਰੇਜ਼ਾਂ ਨਾਲ ਸਾਜ਼ਸ਼ ਕਰਨ ਦਾ ਮਤਲਬ ਇਹ ਸੀ ਜੇਤੂ ਸਰਕਾਰ ਅੰਗਰੇਜ਼ੀ ਇਨ੍ਹਾਂ ਨੂੰ ਅਧੀਨ ਰਾਜ ਵਿਚ ਵਜ਼ੀਰ ਬਣਾਈ ਰੱਖੇਗੀ, ਇਸ ਲਈ ਇਨ੍ਹਾਂ ਨੇ ਖੁਫੀਆ ਤੌਰ ਤੇ ਅੰਗਰੇਜ਼ ਕਰਮਚਾਰੀਆਂ ਨੂੰ ਆਪਣੀ ਮਿੱਤਰਤਾ ਦਾ ਭਰੋਸਾ ਦਿੱਤਾ ਸੀ ।'

## *ਅੰਗਰੇਜ਼ਾਂ ਵਲੋਂ ਉਕਸਾਹਟਾਂ ਤੇ ਛੇੜਖਾਨੀਆਂ*

### *(1) ਫੌਜਾਂ ਦਾ ਇਕੱਠ*

ਅੰਗਰੇਜ਼ਾਂ ਵਲੋਂ ਪੰਜਾਬ ਦੀ ਸਰਹੱਦ ਉੱਤੇ ਫੌਜਾਂ ਦਾ ਇਕੱਠ ਸਰਕਾਰ ਅੰਗਰੇਜ਼ੀ ਦੀ ਮੰਦੀ ਨੀਅਤ ਦੀ ਪਹਿਲੀ ਨਿਸ਼ਾਨੀ ਸੀ ਅਤੇ ਆਉਂਦੇ ਦਿਸ ਰਹੇ ਅੰਗਰੇਜ਼ੀ ਹਮਲੇ ਦਾ ਟਾਕਰਾ ਕਰਨ ਲਈ ਤਿਆਰ ਹੋਣ ਵਾਸਤੇ ਸਿੱਖਾਂ ਨੂੰ ਆਰੰਭਕ ਉਕਸਾਹਟ ਸੀ ।

### *(2) ਬੇੜੀਆਂ ਦਾ ਪੁਲ*

ਪੰਜਾਬ ਉੱਤੇ ਚੜ੍ਹਾਈ ਲਈ ਫੌਜਾਂ ਪਾਰ ਕਰਨ ਵਾਸਤੇ ਫ਼ੀਰੋਜ਼ਪੁਰ ਦੇ ਲਾਗੇ ਪੁਲ ਬਨ੍ਹਣ ਲਈ ਬੇੜੀਆਂ ਜਮਾਂ ਕਰਨਾ ।

### *(3) ਬਸੀਆਂ ਵਿੱਚ ਸਪਲਾਈ ਡਿੱਪੋ*

ਰਾਏ ਕੋਟ ਦੇ ਲਾਗੇ ਬਸੀਆਂ ਵਿਚ ਖਾਣੇ ਦਾਣੇ ਦਾ ਇਕ ਬੜਾ ਭਾਰੀ ਸਪਲਾਈ ਡਿੱਪੋ ਜਾਂ ਸਟੋਰ ਖੜਾ ਕਰਨ ਤੋਂ ਇਹ ਗੱਲ ਸਪਸ਼ਟ ਹੋ ਗਈ ਸੀ ਕਿ ਅੰਗਰੇਜ਼ ਪੰਜਾਬ ਉੱਤੇ ਛੇਤੀ ਹੀ ਚੜ੍ਹਾਈ ਕਰਨ ਵਾਲੇ ਹਨ । ਇਸ ਦੇ ਨਾਲੋ ਨਾਲ ਆਗਰੇ ਅਤੇ ਦਿੱਲੀ ਵਲੋਂ ਗੋਲਾ ਬਰੂਦ ਤੇ ਹਸਪਤਾਲੀ ਸਾਮਾਨ ਭੀ ਧੜਾ ਧੜ ਤੁਰਿਆ ਆ ਰਿਹਾ ਸੀ ।

ਹਿੰਦੁਸਤਾਨ ਵਿਚ ਅੰਗਰੇਜ਼ਾਂ ਦੀ ਕਬਜ਼ੇ-ਕਰੂ ਨੀਤੀ ਨੂੰ ਜਾਣਦੇ ਹੋਏ ਜਿਸ ਨਾਲ ਕਿ ਉਹ ਪਿਛਲੀ ਸਦੀ ਵਿਚ ਹੌਲੀ ਹੌਲੀ ਸਾਰੇ ਦੇਸ਼ ਦੇ ਮਾਲਕ ਬਣ ਬੈਠੇ ਸਨ ਪਿਛਲੇ ਪੰਜ ਵਰ੍ਹਿਆਂ ਵਿਚ ਸਿੰਧ ਪਾਰ ਅਫ਼ਗ਼ਾਨਿਸਤਾਨ ਉੱਤੇ ਧੱਕੇ-ਜ਼ੋਰੀ ਦੀ ਮੁਹਿੰਮ, ਸਿੰਧ ਅਤੇ ਕੈਥਲ ਉੱਤੇ ਕਬਜ਼ੇ ਅਤੇ ਗਵਾਲੀਅਰ ਵਿਚ ਐਵੇਂ ਹੀ ਦਖਲ ਤੋਂ ਬਾਦ ਸਤਲੁਜ ਉੱਤੇ ਅੰਗਰੇਜ਼ੀ ਫੌਜਾਂ ਅਤੇ ਜੰਗੀ ਸਾਮਾਨ ਦੇ ਜਮਾਂ ਹੋਣ ਤੋਂ ਸਿੱਖ ਕੇਵਲ ਇੱਕੋ ਹੀ ਨਤੀਜਾ ਕੱਢ ਸਕਦੇ ਸਨ ਕਿ ਹੁਣ ਅੰਗਰੇਜ਼ ਪੰਜਾਬ ਉੱਤੇ ਕਬਜ਼ਾ ਕਰਨ ਲਈ ਮੁਹਿੰਮ ਦੀਆਂ ਤਿਆਰੀਆਂ ਕਰ ਰਹੇ ਹਨ । ਇਸ ਨਾਲੋਂ ਵੱਧ ਪੰਜਾਬ ਦੀ ਆਜ਼ਾਦੀ ਲਈ ਹੋਰ ਕੀ ਖ਼ਤਰਾ ਹੋ ਸਕਦਾ ਸੀ ? ਇਹ ਸਭ ਕੁਝ ਦੇਖਦੇ ਹੋਈ ਭੀ ਸਿੱਖਾਂ ਨੇ ਲਾਹੌਰ ਵਿਚ ਪੂਰਾ ਕਾਬੂ ਤੇ ਅਮਨ-ਅਮਾਨ ਰੱਖਿਆ ਅਤੇ ਅੰਗਰੇਜ਼ਾਂ ਨੂੰ ਸ਼ਿਕਾਇਤ ਦਾ ਕੋਈ ਬਹਾਨਾ ਬਣਾ ਸਕਣ ਦੀ ਗੁੰਜਾਇਸ਼ ਨਾ ਦਿੱਤੀ । 23 ਜਨਵਰੀ 1845 ਨੂੰ ਸਰ ਹੈਨਰੀ ਹਾਰਡਿੰਗ ਨੇ ਲਾਰਡ

ਐਲਨਬਰਾ ਨੂੰ ਇੰਗਲਿਸਤਾਨ ਲਿਖਿਆ :

> 'ਜੇ ਭਲਾ ਮੁਸ਼ਕਲ ਵਿਚ ਫਸੇ ਹੋਏ ਆਪਣੇ ਦੋਸਤ ਦੇ ਮੁਲਕ ਨੂੰ ਖਾ ਜਾਣ ਲਈ ਕੋਈ ਕਾਰਣ ਬਣ ਭੀ ਜਾਏ ਤਾਂ ਭੀ ਗਰਮ ਲੂਆਂ ਚਲਣ ਅਤੇ ਸ਼ਤਲੁਜ ਵਿਚ ਹੜ੍ਹ ਆ ਜਾਣ ਤੋਂ ਪਹਿਲਾਂ ਅਸੀਂ ਤਿਆਰ ਨਹੀਂ ਹੋ ਸਕਾਂਗੇ। ਜੇ ਵਿਚਕਾਰਲੇ ਸਮੇਂ ਵਿਚ ਮੈਦਾਨੀ ਲੋਕ ਤੇ ਪਹਾੜੀਏ ਇਕ ਦੂਸਰੇ ਨੂੰ ਕਮਜ਼ੋਰ ਕਰੀ ਜਾਣ ਤਾਂ ਜ਼ਰਾ ਸੁਸਤਾਉਣ ਵਿਚ ਸਾਨੂੰ ਕੋਈ ਨੁਕਸਾਨ ਨਹੀਂ ਹੈ। ਪਰ ਜੇ ਇਹ ਅਕਤੂਬਰ ਦਾ ਮਹੀਨਾ ਭੀ ਹੋਵੇ ਅਤੇ ਸਾਡੀ ਫ਼ੌਜ ਭੀ ਤਿਆਰ ਹੋਵੇ ਤਾਂ ਭੀ ਪੰਜਾਬ ਉੱਤੇ ਹੱਲਾ ਕਰਨ ਲਈ ਸਾਡੇ ਪਾਸ ਕੀ ਬਹਾਨਾ ਹੈ? ਆਪਣੀ ਰਾਖੀ ਦੇ ਖਿਆਲ ਨਾਲ ਸਿੱਖ ਫ਼ੌਜ ਨੂੰ ਤਿੱਤਰ ਬਿੱਤਰ ਕਰਨਾ ਭਾਵੇਂ ਜ਼ਰੂਰੀ ਹੋਵੇ ਅਤੇ ਇਨ੍ਹਾਂ ਦੀ ਉਦਾਹਰਣ ਦਾ ਅਸਰ ਭਾਵੇਂ ਕਿਤਨਾ ਹੀ ਡਰਾਉਣਾ ਭੀ ਕਿਉਂ ਨਾ ਹੋਵੇ ਪਰ ..... ਅਸੀਂ ਇਕ ਐਸੇ ਆਪਣੇ ਮਿੱਤਰ ਦੇ ਦੇਸ਼ ਉੱਤੇ ਕਬਜ਼ਾ ਕਰਨ ਨੂੰ ਕਿਵੇਂ ਠੀਕ ਸਿੱਧ ਕਰ ਸਕਦੇ ਹਾਂ ਜਿਸ ਨੇ ਕਿ ਮੁਸੀਬਤ ਵੇਲੇ ਸਾਡੀ ਸਹਾਇਤਾ ਕੀਤੀ ਸੀ।'

ਸਿੱਖ ਅੰਤ ਤਕ ਅੰਗਰੇਜ਼ਾਂ ਨਾਲ ਦੋਸਤਾਂ ਵਾਲਾ ਵਰਤਾਓ ਹੀ ਕਰਦੇ ਰਹੇ ਅਤੇ ਅੰਗਰੇਜ਼ਾਂ ਨੂੰ ਲੜਾਈ ਦਾ ਕੋਈ ਬਹਾਨਾ ਨਾ ਦਿੱਤਾ। ਇਹ ਗੱਲ ਹਾਰਡਿੰਗ ਖੁਦ ਮੰਨਦਾ ਹੈ ਅਤੇ ਲੜਾਈ ਤੋਂ ਡੇਢ ਮਹੀਨਾ ਪਹਿਲਾਂ 23 ਅਕਤੂਬਰ 1845 ਨੂੰ ਐਲਨਬਰਾ ਨੂੰ ਲਿਖਦਾ ਹੈ :

> 'ਪੰਜਾਬ ਹਰ ਹਾਲਤ ਵਿਚ ਜਾਂ ਤਾਂ ਸਿੱਖਾਂ ਕੋਲ ਰਹਿਣਾ ਚਾਹੀਦਾ ਹੈ ਜਾਂ ਅੰਗਰੇਜ਼ਾਂ ਕੋਲ। ਦੇਰ ਇਸ ਸਵਾਲ ਦੇ ਹੱਲ ਨੂੰ ਪਿੱਛੇ ਹੀ ਪਾ ਰਹੀ ਹੈ। ਪਰ ਨਾਲੋ ਨਾਲ ਸਾਨੂੰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਹਾਲ ਤਕ ਉਨ੍ਹਾਂ ਨੇ ਲੜਾਈ ਲਈ ਕੋਈ ਬਹਾਨਾ ਨਹੀਂ ਬਣਨ ਦਿੱਤਾ।'

### *4. ਬਰੌਡਫੁਟ ਵਲੋਂ ਸਤਲੁਜ ਦੇ ਦੱਖਣ ਵਲ ਦੇ ਸਰਕਾਰ ਪੰਜਾਬ ਦੇ ਇਲਾਕੇ ਵਿਚ ਦਖਲ*

ਮਾਲੂਮ ਹੁੰਦਾ ਹੈ ਕਿ ਬਰੌਡਫੁਟ ਨੂੰ ਪਤਾ ਸੀ ਕਿ ਸਿੱਖ ਅੰਗਰੇਜ਼ਾਂ ਨੂੰ ਲੜਾਈ ਲਈ ਕੋਈ ਬਹਾਨਾ ਨਹੀਂ ਦੇਣਗੇ। ਜਿਵੇਂ ਅਸੀਂ ਪਿੱਛੇ ਦੇਖ ਆਏ ਹਾਂ ਬਰੌਡਫੁਟ ਬੇਅੰਤ ਲਾਲਸਾ ਭਰਿਆ ਪੰਜਾਬ ਦੀ ਸਰਹੱਦ ਉੱਤੇ ਫ਼ੌਜੀ ਨੌਕਰੀ ਲਈ ਆਇਆ ਸੀ। ਇਸ ਲਈ ਜੇ ਸਿੱਖ ਕੁਝ ਭੀ ਹਿਲ-ਜੁਲ ਨਾ ਕਰਨ ਤਾਂ ਉਸ ਦੇ ਮਨ ਦੀਆਂ ਮਨ ਵਿਚ ਹੀ ਰਹਿਣ ਦਾ ਡਰ ਸੀ। ਸਰਕਾਰ ਅੰਗਰੇਜ਼ੀ ਦੀ ਮਨਸ਼ਾ ਅਤੇ ਆਪਣੀ ਲਾਲਸਾ ਨੂੰ ਪੂਰਾ ਕਰਨ ਲਈ ਉਸ ਨੇ ਸਿੱਖਾਂ ਨੂੰ ਉਕਸਾਉਣਾ ਅਤਿ ਜ਼ਰੂਰੀ ਸਮਝਿਆ। ਇਹ ਧਾਰ ਕੇ ਸਿੱਖਾਂ ਨੂੰ ਚਿੜਾਉਣ ਤੇ ਖਿਝਾਉਣ ਲਈ ਛਛੂੰਦਰਾਂ ਛੱਡਣੀਆਂ ਸ਼ੁਰੂ ਕਰ ਦਿੱਤੀਆਂ। ਜਾਰਜ ਕੈਂਬਲ ਦਸਦਾ ਹੈ ਕਿ ਅਫ਼ਗ਼ਾਨਿਸਤਾਨ ਦੀ ਮੁਹਿੰਮ ਵੇਲੇ ਬਰੌਡਫੁਟ ਦੇ ਸਿੱਖਾਂ ਨਾਲ ਕੁਝ ਮੱਤ-ਭੇਦ ਸਨ ਅਤੇ ਉਹ ਲਾਹੌਰ ਦਰਬਾਰ ਨਾਲ ਸੁਲਾ-ਸਫਾਈ ਦੀ ਕੋਈ ਗੱਲ ਕਰਨ ਨੂੰ ਤਿਆਰ ਨਹੀਂ ਸੀ। 1809 ਦੇ ਅਹਿਦਨਾਮੇ ਦੀਆਂ ਸ਼ਰਤਾਂ ਅਤੇ ਮਨਸ਼ਾ ਦੇ ਵਿਰੁਧ ਉਸ ਨੇ ਸਤਲੁਜ ਦੇ ਦੱਖਣ ਨੂੰ ਲਾਹੌਰ ਦਰਬਾਰ ਦੇ ਇਲਾਕਿਆਂ ਵਿਚ ਦਖ਼ਲ ਦੇਣਾ ਸ਼ੁਰੂ ਕਰ ਦਿੱਤਾ। ਕੈਂਬਲ ਕਹਿੰਦਾ ਹੈ ਕਿ 'ਬਰੌਡਫੁਟ ਨੇ ਕੇਵਲ ਇਸ ਤਰ੍ਹਾਂ ਹੀ ਵਰਤਾਰਾ ਨਹੀਂ ਸੀ ਕਰਨਾ

ਆਰੰਭ ਦਿਤਾ ਜਿਵੇਂ ਕਿ ਇਹ ਸਤਲੁਜੋਂ ਦੱਖਣ ਦੇ ਲਾਹੌਰ ਦਰਬਾਰ ਦੇ ਇਲਾਕੇ ਪੂਰੀ ਤਰ੍ਹਾਂ ਉਸ ਦੇ ਤਹਿਤ ਵਿਚ ਹੁੰਦੇ ਹਨ ਬਲਕਿ ਜਿਵੇਂ ਹੁਣ ਪਹਿਲੀ ਵਾਰੀ ਮੈਨੂੰ ਉਸ ਦੇ ਜੀਵਨ-ਚਰਿਤਰ ਤੋਂ ਪਤਾ ਲੱਗਾ ਹੈ, ਉਸ ਨੇ ਆਪਣੇ ਤਹਿਤ ਲਈ ਬਾਕਾਇਦਾ ਆਪਣਾ ਹੱਕ ਦੱਸਣਾ ਸ਼ੁਰੂ ਕਰ ਦਿੱਤਾ ਸੀ ਅਤੇ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਲਾਹੌਰ ਦਰਬਾਰ ਦੇ ਇਲਾਕੇ ਭੀ ਉਸੇ ਤਰ੍ਹਾਂ ਹੀ ਉਸ ਦੇ ਤਹਿਤ ਵਿਚ ਹਨ ਜਿਵੇਂ ਕਿ ਹੋਰ ਛੋਟੀਆਂ ਛੋਟੀਆਂ ਰਾਖੀਦਾਰ ਰਿਆਸਤਾਂ ਹਨ। ਉਸ ਦੇ ਜੀਵਨ-ਚਰਿਤਰ ਦਾ ਲੇਖਕ ਕਹਿੰਦਾ ਹੈ ਕਿ ਸਰਕਾਰ (ਅੰਗਰੇਜ਼ੀ) ਉਸ ਦੇ ਵਿਚਾਰ ਨਾਲ ਸਹਿਮਤ ਹੋ ਗਈ ਸੀ ਪਰ ਉਹ ਇਸ ਦੀ ਪਰਵਾਨਗੀ ਦੇ ਅੱਖਰ ਨਹੀਂ ਦਿੰਦਾ। ਮੈਂ ਇਤਨਾ ਹੀ ਕਹਿ ਸਕਦਾ ਹਾਂ ਕਿ ਅਹਿਦਨਾਮਿਆਂ ਅਤੇ ਇਕਰਾਰਨਾਮਿਆਂ ਵਿਚ ਇਸ ਗੱਲ ਦੀ ਪੁਸ਼ਟੀ ਕਰਨ ਵਾਲਾ ਇਕ ਸ਼ਬਦ ਭੀ ਨਹੀਂ ਲਭਦਾ ਅਤੇ ਦਫ਼ਤਰ ਨਾਲ ਆਪਣੇ ਸੰਬੰਧ ਸਮੇਂ ਮੈਂ ਕੋਈ ਐਸੀ ਗੱਲ ਨਹੀਂ ਵੇਖੀ ਜੋ ਇਸ ਦੀ ਸਾਖੀ ਭਰਦੀ ਹੋਵੇ। ਬਰੌਡਫੁਟ ਇਹ ਗੱਲ ਮੰਨਦਾ ਸੀ ਕਿ ਉਸ ਤੋਂ ਪਹਿਲੇ ਏਜੰਟ ਦੇ ਵਿਚਾਰ ਇਸ ਗੱਲ ਦੇ ਵਿਰੁਧ ਸਨ।'

ਡਾਕਟਰ ਮੈਗ੍ਰੈਗਰ 'ਹਿਸਟਰੀ ਔਫ਼ ਦੀ ਸਿੱਖਸ' ਵਿਚ ਲਿਖਦਾ ਹੈ ਕਿ

> 'ਇਹ ਕਿਹਾ ਗਿਆ ਹੈ ਕਿ ਸਤਲੁਜ ਦੇ ਲਹਿੰਦੇ ਅੰਗਰੇਜ਼ਾਂ ਵਲ ਦੇ ਕੰਢੇ ਉਤਲਿਆਂ ਲਾਹੌਰ ਦਰਬਾਰ ਦਿਆਂ ਸਿੱਖ ਇਲਾਕਿਆਂ ਨੂੰ ਤਿਆਗ ਦੇਣ ਦੀ ਮੰਗ ਕੀਤੀ ਗਈ ਸੀ ਅਤੇ ਇਸ (ਅੰਗਰੇਜ਼ੀ) ਮੰਗ ਨੇ ਸਿੱਖਾਂ ਨੂੰ ਗੁੱਸੇ ਕਰ ਦਿੱਤਾ ਸੀ। ਜੇ ਇਹ ਮੰਗ ਸਚਮੁਚ ਹੀ ਕੀਤੀ ਗਈ ਸੀ ਤਾਂ ਇਹ ਭੀ ਆਸ ਕੀਤੀ ਜਾ ਸਕਦੀ ਹੈ ਕਿ (ਸਿੱਖਾਂ ਵਲੋਂ) ਨਾਂਹ ਹੋਣ ਦੀ ਹਾਲਤ ਵਿਚ ਇਨ੍ਹਾਂ ਇਲਾਕਿਆਂ ਉੱਤੇ ਕਬਜ਼ਾ ਕਰਨ ਲਈ ਫੌਜ ਦੀ ਤਿਆਰੀ ਰੱਖੀ ਹੋਣੀ ਹੈ।'

ਕਰਨਲ ਰਿਚਮੰਡ ਤੋਂ ਪਹਿਲੇ ਏਜੰਟ ਜਾਰਜ ਕਲਾਰਕ ਨੇ ਜਦ, ਜੋ ਕੁਝ ਹੋ ਰਿਹਾ ਸੀ, ਸੁਣਿਆ ਤਾਂ ਉਸ ਨੇ ਆਪਣੇ ਵਿਚਾਰ ਦਸਦੇ ਹੋਏ ਇਕ ਕਰੜਾ ਨੋਟ ਗਵਰਨਰ-ਜਨਰਲ ਨੂੰ ਭੇਜਿਆ। ਪਰ ਬਰੌਡਫੁਟ ਦੇ ਦਿਲ ਵਿਚ ਕਲਾਰਕ ਦੀ ਰਾਏ ਲਈ ਡੱਕਾ ਭਰ ਭੀ ਕਦਰ ਨਹੀਂ ਸੀ। ਉਹ ਤਾਂ ਆਇਆ ਹੀ ਜੰਗ ਲਈ ਸੀ, ਇਸ ਲਈ ਉਸ ਨੇ ਹਰ ਮੁੱਲ ਤੇ ਜੰਗ ਲਾਉਣੀ ਸੀ। ਇਸ ਕਰਕੇ ਉਸ ਨੇ ਇਥੇ ਸਰਕਾਰ ਪੰਜਾਬ ਦੇ ਹੁਕਮ ਨਾਲ ਪਰਬੰਧ ਲਈ ਆਏ ਲਾਹੌਰ ਦੇ ਕਰਮਚਾਰੀਆਂ ਨਾਲ ਹੈਂਕੜ ਭਰਿਆ ਵਰਤਾਓ ਕਰਨਾ ਆਰੰਭ ਕਰ ਦਿੱਤਾ। ਕੈਂਬਲ ਆਪਣੇ 'ਮੈਮੋਇਰਜ' ਵਿਚ ਲਿਖਦਾ ਹੈ ਕਿ :

> 'ਬਰੌਡਫੁਟ ਕਿਸੇ ਰਾਖੀਦਾਰ ਰਿਆਸਤ ਨਾਲੋਂ ਭੀ ਵਧ ਦਖਲ ਦਿੰਦਾ ਸੀ। ਓਹ ਖੁੱਲ੍ਹੀ ਤਰ੍ਹਾਂ ਕਹਿੰਦਾ ਸੀ ਕਿ ਜੇ ਦਲੀਪ ਸਿੰਘ ਨੂੰ ਜੋ ਉਨ੍ਹੀਂ ਦਿਨੀਂ ਬੀਮਾਰ ਸੀ ਕੁਝ ਹੋ ਗਿਆ ਤਾਂ ਉਸ ਨੇ ਲਾਹੌਰ ਦੇ ਸਤਲੁਜੋਂ ਉਰਾਰ ਦੇ ਇਲਾਕੇ ਉੱਤੇ ਕਬਜ਼ਾ ਕਰ ਲੈਣ ਦਾ ਪਰਬੰਧ ਕੀਤਾ ਹੋਇਆ ਹੈ ਅਤੇ ਉਸ ਨੇ ਲਾਹੌਰ ਦਰਬਾਰ ਨੂੰ ਕਿਸੇ ਭੀ ਮਤਲਬ ਲਈ ਇੱਧਰ ਫੌਜ ਭੇਜਣੋਂ ਮਨਾਹੀ ਕਰ ਦਿੱਤੀ।' (ਜਿਲਦ ਪਹਿਲੀ, 76.)

ਇਸ ਗੱਲ ਦੀ ਪੁਸ਼ਟੀ ਕਨਿੰਘਮ 'ਹਿਸਟਰੀ ਔਫ ਦੀ ਸਿੱਖਸ' ਵਿਚ ਇਸ ਤਰ੍ਹਾ

ਕਰਦਾ ਹੈ :

'ਬਰੌਡਫੁਟ ਨੇ ਪਹਿਲਾ ਕੰਮ ਜੋ ਕੀਤਾ ਉਹ ਇਹ ਸੀ ਕਿ ਉਸ ਨੇ ਇਲਾਨ ਕਰ ਦਿੱਤਾ ਕਿ ਲਾਹੌਰ ਸਰਕਾਰ ਦੇ ਸਤਲੁਜੋਂ ਉਰਾਰ ਦੇ ਇਲਾਕੇ ਭੀ ਉਸੇ ਤਰ੍ਹਾਂ ਹੀ ਅੰਗਰੇਜ਼ੀ ਰਾਖੀ ਵਿਚ ਹਨ ਜਿਵੇਂ ਕਿ ਪਟਿਆਲਾ ਜਾਂ ਹੋਰ ਰਾਜਿਆਂ ਤੇ ਸਰਦਾਰਾਂ ਦੇ ਹਨ ਅਤੇ ਦਲੀਪ ਸਿੰਘ ਦੀ ਮੌਤ ਹੋ ਜਾਣ ਜਾਂ ਉਸ ਦੇ ਗੱਦੀਓਂ ਲਹਿ ਜਾਣ ਪਰ ਸਰਕਾਰ ਅੰਗਰੇਜ਼ੀ ਦੇ ਕਬਜ਼ੇ ਵਿਚ ਚਲੇ ਜਾਣਗੇ । ਇਹ ਗੱਲ ਸਿੱਖ ਰਾਜ ਨੂੰ ਨਿਯਮਾਂ ਅਨੁਸਾਰ ਨਹੀਂ ਸੀ ਦੱਸੀ ਗਈ । ਪਰ ਇਹ ਗੱਲ ਧੁੰਮੀ ਹੋਈ ਸੀ ਅਤੇ ਦਖਲ ਦੇਣ ਵੇਲੇ ਅਤੇ ਆਨੰਦਪੁਰ ਮਾਖੋਵਾਲ ਦੇ ਸੋਢੀਆਂ ਦੇ ਮਾਮਲੇ ਵਿਚ ਜ਼ੋਰ ਦੇ ਦਿਖਾਵੇ ਵੇਲੇ ਬਰੌਡਫੁਟ ਇਸ ਉੱਤੇ ਅਮਲ ਕਰਦਾ ਸੀ ।'

ਇੱਥੇ ਅੰਗਰੇਜ਼ਾਂ ਵਲੋਂ ਕੀਤੀਆਂ ਗਈਆਂ ਵਧੀਕੀਆਂ ਦੇ ਵੇਰਵੇ ਵਿਚ ਜਾਣ ਦਾ ਵਿਚਾਰ ਨਹੀਂ । ਕੇਵਲ ਇਕ ਉਦਾਹਰਣ ਹੀ ਕਾਫ਼ੀ ਹੋਵੇਗੀ ।

'ਲਾਹੌਰ ਸਰਕਾਰ ਦਾ ਲਾਲ ਸਿੰਘ ਅਦਾਲਤੀ ਤਲਵੰਡੀਓਂ ਦਰਿਆ ਪਾਰ ਹੋ ਕੇ ਸਰਕਾਰੀ ਕੰਮ ਲਈ ਲਾਹੌਰ ਦੇ ਇਲਾਕੇ ਵਿਚ ਆਇਆ । ਬਰੌਡਫੁਟ ਉਸ ਵੇਲੇ ਓਥੇ ਨੇੜੇ ਹੀ ਸੀ । ਉਸ ਨੇ ਬੜੇ ਹੰਕਾਰ ਭਰੇ ਤਰੀਕੇ ਨਾਲ ਉਸ ਨੂੰ ਮੁੜ ਜਾਣ ਦਾ ਹੁਕਮ ਦੇ ਦਿੱਤਾ । ਲਾਲ ਸਿੰਘ ਝਗੜੇ ਵਿਚ ਨਹੀਂ ਸੀ ਪੈਣਾ ਚਾਹੁੰਦਾ । ਓਹ ਹੁਕਮ ਮੰਨ ਕੇ ਦਰਿਆ ਨੂੰ ਮੁੜ ਗਿਆ ਤੇ ਆਪਣੇ ਆਦਮੀ ਬੇੜੀਆਂ ਵਿਚ ਚੜ੍ਹਾ ਦਿੱਤੇ । ਪਰ ਇਸ ਨਾਲ ਬਰੌਡਫੁਟ ਦੇ ਦਿਲ ਦੀ ਇੱਛਾ ਪੂਰੀ ਨਹੀਂ ਸੀ ਹੋ ਰਹੀ । ਉਹ ਤਾਂ ਕੋਈ ਝਗੜਾ ਖੜਾ ਕਰਨ ਲਈ ਬਹਾਨੇ ਲਭਦਾ ਫਿਰਦਾ ਸੀ । ਉਹ ਝੱਟ ਉਥੇ ਜਾ ਪੁੱਜਾ ... ਅਤੇ ਉਨ੍ਹਾਂ ਨੂੰ ਗਰਿਫ਼ਤਾਰ ਕਰਨ ਲਈ ਜ਼ਿਦ ਕੀਤੀ । ਇਕ ਗੋਲੀ ਭੀ ਦਾਗ ਦਿੱਤੀ । ਸਿੱਖ ਸਰਦਾਰ ਫੜ ਕੇ ਅਟਕਾ ਲਏ । ਇਸ ਵੇਲੇ ਜੋ ਗੋਲੀ ਚੱਲੀ ਉਸ ਨੂੰ ਸਿੱਖਾਂ ਨਾਲ ਲੜਾਈ ਦੀ ਪਹਿਲੀ ਗੋਲੀ ਕਿਹਾ ਗਿਆ ਹੈ ।' (ਕੈਂਬਲ, ਉ. 76-7.)

ਇਸ ਵਾਕੇ ਨੂੰ ਮੇਜਰ ਬਰੌਡਫੁਟ ਦੇ ਸਹਾਇਕ ਸਾਥੀ ਰੋਬਰਟ ਕਸਟ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ :

'ਗੁੱਡ ਫ਼ਰਾਈਡੇ 21 ਮਾਰਚ (1845) ਨੂੰ ਸੀ । ਉਸ ਤੋਂ ਅਗਲੇ ਦਿਨ ਫ਼ੀਰੋਜ਼ਪੁਰੋਂ ਲੁਧਿਆਣੇ ਨੂੰ ਜਾ ਰਹੀ ਵੱਡੀ ਸੜਕ ਉੱਤੇ ਜ਼ੀਰੇ ਸਾਨੂੰ ਖ਼ਬਰ ਪੁੱਜੀ ਕਿ ਸਿੱਖਾਂ ਦੀ ਇਕ ਪਾਰਟੀ ਨੇ ਸਾਡੇ ਲਾਗੇ ਹੀ ਤਲਵੰਡੀ ਦੇ ਪੱਤਣੋਂ ਸਤਲੁਜ ਪਾਰ ਕੀਤਾ ਹੈ । ਅਸੀਂ ਉਨ੍ਹਾਂ ਨੂੰ ਸੁਨੇਹਾ ਭੇਜਿਆ ਕਿ ਝੱਟ-ਪੱਟ ਪਿੱਛੇ ਮੁੜ ਜਾਓ । ਇਤਨੇ ਸਮੇਂ ਵਿਚ ਅਸਾਂ ਫੌਜ ਇਕੱਠੀ ਕਰ ਲਈ । 62 ਨੰਬਰ ਸ਼ਾਹੀ ਪਲਟਣ ਸਾਡੇ ਲਾਗੇ ਹੀ ਕੈਂਪ ਵਿਚ ਸੀ । ਈਸਟਰ ਵਾਲੇ ਦਿਨ (ਐਤਵਾਰ) ਜਦ ਕਿ ਸਿੱਖ ਹਾਲ ਤਕ ਮੁੜ ਪਾਰ ਨਹੀਂ ਸਨ ਹੋਏ ਅਸਾਂ ਦਿਨ ਦੇ ਚੜ੍ਹਾਓ ਨਾਲ 160 ਪਿਆਦੇ ਸਿਪਾਹੀ ਅਤੇ 300 ਸਵਾਰਾਂ ਨਾਲ ਚਾਲੇ ਪਾਏ । ਨਜ਼ਾਰਾ ਬੜਾ ਸੋਹਣਾ ਸੀ (ਮੈਂ ਆਪਣੀ ਡਾਇਰੀ ਵਿਚ ਉਤਾਰਾ ਕਰ ਰਿਹਾ ਹਾਂ) ਬਰੌਡਫੁਟ ਤੇ ਮੈਂ

ਅਗਾੜੀ ਘੋੜਿਆਂ ਉੱਤੇ ਸਵਾਰ ਸਾਂ। ਤਲਵੰਡੀ ਪੁੱਜ ਕੇ ਅਸੀਂ ਦੇਖਿਆ ਕਿ ਪਾਰਟੀ ਵਾਪਸ ਜਾ ਚੁੱਕੀ ਹੈ ਪਰ ਉਨ੍ਹਾਂ ਨੇ ਜੋ ਨੁਕਸਾਨ ਕੀਤਾ ਸੀ ਉਸ ਦੇ ਪੈਸੇ ਨਹੀਂ ਭਰੇ। ਇਸ ਕਰਕੇ ਬਰੌਡਫੁਟ ਤੇ ਮੈਂ ਰਿਸਾਲੇ ਸਮੇਤ ਅੱਗੇ ਵਧੇ। ਦਰਿਆ ਦੇ ਕੰਢੇ ਉੱਤੇ ਪੁੱਜ ਕੇ ਅਸੀਂ ਦੇਖਿਆ ਕਿ ਕੁਝ ਦੂਰੀ ਤੇ ਪਾਰਟੀ ਬੇੜੀਆਂ ਵਿਚ ਡੂੰਘੀ ਧਾਰਾ ਲੰਘਣ ਦਾ ਜਤਨ ਕਰ ਰਹੀ ਹੈ। ਅਸੀਂ ਵਧੀ ਗਏ ਅਤੇ ਆਖਰੀ ਬੇੜੀ ਫੜ ਲਈ ਜਿਸ ਦੇ ਝੰਡਿਆਂ ਤੋਂ ਪਰਤੀਤ ਹੁੰਦਾ ਸੀ ਕਿ ਇਸ ਵਿਚ ਪਾਰਟੀ ਦਾ ਸਰਦਾਰ ਭਾਈ ਬਿਸ਼ਨ ਸਿੰਘ ਹੈ। ਇਨ੍ਹਾਂ ਨੂੰ ਘੋੜਿਆਂ ਅਤੇ ਊਠਾਂ ਸਮੇਤ ਕਾਬੂ ਕਰ ਲਿਆ। ਰੌਲੇ ਰੱਪੇ ਵਿਚ ਇਕ ਆਦਮੀ ਮਾਰਿਆ ਗਿਆ। ਨਜ਼ਾਰਾ ਬੜਾ ਸੋਹਣਾ ਸੀ ਸਤਲੁਜ ਤੇ ਬਿਆਸ ਦਾ ਸੰਗਮ। ਸਿੱਖਾਂ ਨਾਲ ਇਸ ਵੱਡੀ ਪਰਸਿੱਧ ਲੜਾਈ ਦੀ ਇਹ ਪਹਿਲੀ ਗੋਲੀ ਸੀ।' (5-43-4)

ਕੈਂਬਲ ਕਹਿੰਦਾ ਹੈ, 'ਇਸ ਗੱਲ ਨੇ ਸਿੱਖਾਂ ਵਿਚ ਗੁੱਸਾ ਪੈਦਾ ਕਰ ਦਿੱਤਾ। ਮਾਲੂਮ ਹੁੰਦਾ ਹੈ ਕਿ ਬਰੌਡਫੁਟ ਨੇ ਮਹਿਸੂਸ ਕੀਤਾ ਕਿ ਲਾਹੌਰ ਦੇ ਇਕ ਅਦਾਲਤੀ ਨੂੰ ਸਰਕਾਰ ਲਾਹੌਰ ਦੇ ਇਲਾਕੇ ਵਿਚ ਹੀ ਕੈਦ ਕਰ ਲੈਣਾ ਯੋਗ ਨਹੀਂ ਕਿਹਾ ਜਾ ਸਕਦਾ। ਇਸ ਲਈ ਉਸ ਨੇ ਇਹ ਬਹਾਨਾ ਬਣਾਇਆ ਕਿ ਮੁੜਨ ਵੇਲੇ ਇਨ੍ਹਾਂ ਨੇ ਪਿੰਡ ਵਾਲਿਆਂ ਨੂੰ ਦਾਣੇ ਪੱਠੇ ਅਤੇ ਕੀਤੇ ਨੁਕਸਾਨ ਦੇ ਪੈਸੇ ਨਹੀਂ ਸਨ ਦਿੱਤੇ। ਉਸ ਨੇ ਇਨ੍ਹਾਂ ਪਾਸੋਂ ਪੈਸੇ ਦੁਆਏ ਅਤੇ ਆਖਿਰ ਚਲੇ ਜਾਣ ਦੀ ਆਗਿਆ ਦੇ ਦਿੱਤੀ। ਉਸ ਨੇ ਆਪਣੇ ਦਰਿਸ਼ਟੀਕੋਣ ਤੋਂ ਭੀ, ਕਿ ਲਾਹੌਰ ਦਰਬਾਰ ਦਾ ਦਰਿਆਓਂ ਦੱਖਣ ਦਾ ਇਲਾਕਾ ਰਾਖੀਦਾਰੀ ਵਿਚ ਹੈ, ਇਹ ਕਾਰਵਾਈ ਬਿਲਕੁਲ ਅਯੋਗ ਸੀ। ਖਾਣੇ ਦਾਣੇ ਦੀ ਬਿਲਕੁਲ ਨਿਗੂਣੀ ਜਿਹੀ ਗੱਲ ਪਿੱਛੇ ਕਿਸੇ ਰਾਖੀਦਾਰੀ ਇਲਾਕੇ ਦੇ ਰਾਜੇ ਅਤੇ ਲੋਕਾਂ ਵਿਚ ਦਖਲ ਦੇਣ ਦਾ ਸਾਨੂੰ ਸੁਫ਼ਨਾ ਭੀ ਨਹੀਂ ਸੀ ਆਉਣਾ ਚਾਹੀਦਾ। (ਮੈਮੋਇਰਜ਼, 77.)'

### *5. ਸੁਚੇਤ ਸਿੰਘ ਦਾ ਖ਼ਜ਼ਾਨਾ*

ਡੋਗਰੇ ਧਿਆਨ ਸਿੰਘ ਤੇ ਗੁਲਾਬ ਸਿੰਘ ਦੇ ਛੋਟੇ ਭਾਈ ਸੁਚੇਤ ਸਿੰਘ ਨੇ ਪੰਦਰਾਂ ਲੱਖ ਰੁਪਈਏ ਦੇ ਸਿੱਕਿਆਂ ਅਤੇ ਸੋਨੇ ਚਾਂਦੀ ਦਾ ਬਹੁ-ਮੁੱਲਾ ਖ਼ਜ਼ਾਨਾ ਫ਼ੀਰੋਜ਼ਪੁਰ ਵਿਚ ਲੁਕੋਇਆ ਹੋਇਆ ਸੀ। ਉਸ ਦੀ ਮੌਤ ਤੋਂ ਬਾਦ ਲਾਹੌਰ ਸਰਕਾਰ ਨੇ ਇਸ ਖ਼ਜ਼ਾਨੇ ਦੀ ਮੰਗ ਕੀਤੀ ਕਿ ਇਹ ਉਨ੍ਹਾਂ ਦੇ ਬਿਨਾਂ ਨਰ-ਸੰਤਾਨ ਦੇ ਮਰੇ ਜਾਗੀਰਦਾਰ ਅਤੇ ਐਸੇ ਬਾਗੀ ਦੀ ਜਾਇਦਾਦ ਹੈ ਜੋ ਆਪਣੇ ਬਾਦਸ਼ਾਹ ਦੇ ਵਿਰੁਧ ਲੜਦਾ ਹੋਇਆ ਮਾਰਿਆ ਗਿਆ ਹੈ। ਕਾਨੂੰਨ ਅਤੇ ਧਰਮਾਚਾਰੀ ਅਨੁਸਾਰ ਇਹ ਖ਼ਜ਼ਾਨਾ ਲਾਹੌਰ ਸਰਕਾਰ ਦਾ ਬਣਦਾ ਸੀ। ਕਨਿੰਘਮ ਕਹਿੰਦਾ ਹੈ ਕਿ 'ਬੈੜਲ ਦਾ ਇਹ ਫੈਸਲਾ ਹੈ ਕਿ ਵਿਦੇਸ਼ੀ ਆਦਮੀ ਦੀ ਜਾਇਦਾਦ ਉਸ ਦੀ ਕੌਮ ਦੀ ਸਮੁੱਚੀ ਦੌਲਤ ਦਾ ਇਕ ਹਿੱਸਾ ਬਣੀ ਰਹਿੰਦੀ ਹੈ ਅਤੇ ਉਸ ਸੰਬੰਧੀ ਹੱਕ ਉਸ ਦੇ ਆਪਣੇ ਮੁਲਕ ਦੇ ਕਾਨੂੰਨ ਅਨੁਸਾਰ ਨਿਸਚੇ ਕਰਨਾ ਹੁੰਦਾ ਹੈ।'

'ਜਾਗੀਰਾਂ ਅਤੇ ਜਾਗੀਰਦਾਰਾਂ ਦੀ ਜਾਇਦਾਦ ਸੰਬੰਧੀ ਪੂਰਬੀ ਦੇਸ਼ਾਂ ਦਾ ਰਿਵਾਜੀ ਕਾਨੂੰਨ ਬਰਨੀਅਰ ਦੇ ਸਫ਼ਰਨਾਮੇ ਵਿਚ ਦੇਖਿਆ ਜਾ ਸਕਦਾ ਹੈ। ਹਕੂਮਤ ਦਾ ਹੱਕ ਪੂਰਾ ਹੈ ਅਤੇ ਇਸ

ਖਿਆਲ ਯਾ ਅਸੂਲ ਉੱਤੇ ਟਿਕਿਆ ਹੈ ਕਿ ਜਾਗੀਰਦਾਰ ਨੂੰ ਉਮਰ ਭਰ ਲਈ ਜਾਗੀਰ ਆਦਿ ਦੀ ਵਰਤੋਂ ਹੀ ਕਰਨੀ ਹੁੰਦੀ ਹੈ ਅਤੇ ਕੰਜੂਸੀ ਜਾਂ ਜ਼ੁਲਮ ਨਾਲ ਜੋ ਉਸ ਨੇ ਜਮਾਂ ਕੀਤਾ ਹੋਇਆ ਹੋਵੇ ਉਹ ਰਾਜ ਦੀ ਮਲਕੀਅਤ ਹੈ। ਲੋਕਾਂ ਅਤੇ ਬੇਦਖਲ ਕੀਤੇ ਗਏ ਬਾਦਸ਼ਾਹ ਵਿਚਕਾਰ ਕਸੂਰ ਜਾਂ ਜ਼ੁਲਮ ਦਾ ਨਿਰਣਾ ਕਰਨਾ ਸ਼ਾਇਦ ਔਖਾ ਹੋਵੇ ਪਰ ਇਕ ਮਿੱਤਰ-ਰਾਜ ਅਤੇ ਉਸ ਦੀ ਰੱਈਅਤ ਦੀ ਬਗਾਵਤ ਯਾ ਗੱਦਾਰੀ ਦਾ ਨਿਰਣਾ ਕਰਨ ਵਿਚ ਕੋਈ ਔਖ ਨਹੀਂ ਹੋ ਸਕਦਾ। ਸ਼ਰਨਾਰਥੀ ਗੱਦਾਰ ਜਾਂ ਦੇਸ਼-ਭਗਤ ਨੂੰ ਆਗਿਆ ਨਹੀਂ ਦਿੱਤੀ ਜਾ ਸਕਦੀ ਕਿ ਉਹ ਆਪਣੀ ਪਨਾਹ ਦਾ ਨਾਜਾਇਜ਼ ਫਾਇਦਾ ਉਠਾ ਕੇ ਉਸ ਰਾਜ ਦੇ ਵਿਰੁਧ ਸਾਜ਼ਸ਼ ਘੜੇ ਜਿਸ ਨੇ ਉਸ ਨੂੰ ਬਾਹਰ ਕੱਢ ਦਿੱਤਾ ਹੈ। ਇਸ ਅਸੂਲ ਦਾ ਪਸਾਰ ਇਹ ਖੁਲ੍ਹ ਨਹੀਂ ਦਿੰਦਾ ਕਿ ਕੋਈ ਲਾਪਰਵਾਹ ਮਨਚਲਾ ਕੋਈ ਖਤਰਨਾਕ ਤੇ ਅਪਰਾਧੀ ਕੰਮ ਕਰਨ ਤੋਂ ਪਹਿਲਾਂ ਆਪਣੇ ਰਾਜ ਨੂੰ, ਜਿਸ ਨੇ ਉਸ ਨੂੰ ਪਾਲਿਆ ਹੈ ਤੇ ਉਸ ਉੱਪਰ ਮੇਹਰਬਾਨੀਆਂ ਕੀਤੀਆਂ ਹਨ, ਧੋਖਾ ਦੇਣ ਲਈ ਆਪਣੀ ਜਾਇਦਾਦ ਕਿਸੇ ਹੋਰ ਥਾਂ ਲੈ ਜਾਏ।'

ਪਰ ਅੰਗਰੇਜ਼ੀ ਸਰਕਾਰ ਨੇ ਸੁਚੇਤ ਸਿੰਘ ਦਾ ਖਜ਼ਾਨਾ ਲਾਹੌਰ ਸਰਕਾਰ ਦੇ ਹਵਾਲੇ ਕਰਨੋ ਨਾਂਹ ਕਰ ਦਿੱਤੀ। ਇਸ ਗੱਲ ਨੇ ਸਿੱਖਾਂ ਨੂੰ ਬੜਾ ਗੁੱਸਾ ਚਾੜ੍ਹਿਆ ਜਿਨ੍ਹਾਂ ਨੇ ਕਈ ਬਾਰ ਇਹ ਮੰਗ ਕੀਤੀ ਸੀ। ਅੰਗਰੇਜ਼ਾਂ ਨੇ ਲਾਹੌਰ ਸਰਕਾਰ ਦੀ ਇਸ ਮੰਗ ਵਲ ਕੋਈ ਧਿਆਨ ਹੀ ਨਾ ਦਿੱਤਾ। ਲੜਾਈ ਤੋਂ ਬਾਦ ਅੰਗਰੇਜ਼ਾਂ ਨੇ ਗੱਦਾਰ ਗੁਲਾਬ ਸਿੰਘ ਨੂੰ ਇਸ ਖਜ਼ਾਨੇ ਦਾ ਵਾਰਸ ਪਰਵਾਣ ਕਰ ਲਿਆ ਤਾਂ ਕਿ ਜੰਮੂ ਅਤੇ ਕਸ਼ਮੀਰ ਦੀ ਅਦਲਾ ਬਦਲੀ ਲਈ ਰੁਪੱਈਆ ਤਾਰਨ ਵਿਚ ਉਸ ਨੂੰ ਸੋਖ ਹੋ ਜਾਏ।

## *6. ਪਿੰਡ ਮੋਰੋਂ*

ਸੰਨ 1819 ਵਿਚ ਨਾਭੇ ਦੇ ਰਾਜਾ ਜਸਵੰਤ ਸਿੰਘ ਨੇ ਮੋਰੋਂ ਨਾਮੀ ਇਕ ਪਿੰਡ ਮਹਾਰਾਜਾ ਰਣਜੀਤ ਸਿੰਘ ਨੂੰ ਦਿੱਤਾ ਸੀ ਜੋ ਉਨ੍ਹਾਂ ਨੇ ਅੱਗੇ ਆਪਣੀ ਵਲੋਂ ਸਰਦਾਰ ਧੰਨਾ ਸਿੰਘ ਮਲਵਈ ਨੂੰ ਬਖ਼ਸ਼ ਦਿੱਤਾ। ਪੰਝੀ ਵਰ੍ਹੇ ਪਿੱਛੋਂ ਸੰਨ 1843 ਵਿਚ ਜਦ ਰਾਜਾ ਜਸਵੰਤ ਸਿੰਘ ਦਾ ਪੁੱਤਰ ਰਾਜਾ ਦੇਵਿੰਦਰ ਸਿੰਘ ਸਰਦਾਰ ਨਾਲ ਨਰਾਜ਼ ਹੋ ਗਿਆ ਤਾਂ ਉਸ ਨੇ ਇਹ ਪਿੰਡ ਖੋਹ ਲਿਆ। ਇਹ ਹੀ ਨਹੀਂ ਬਲਕਿ ਰਾਜੇ ਦੇ ਸਿਪਾਹੀਆਂ ਨੇ ਜਾਣ ਬੁਝ ਕੇ ਸਰਦਾਰ ਦੀ ਜਾਇਦਾਦ ਲੁਟ ਲਈ। ਇਹ ਗੱਲ ਬਿਲਕੁਲ ਨਿਆਇ ਵਿਰੁਧ ਅਤੇ ਧੱਕੇਸ਼ਾਹੀ ਸੀ। ਜੋ ਚੀਜ਼ ਰਾਜਾ ਦੇਵਿੰਦਰ ਸਿੰਘ ਨੇ ਸਰਦਾਰ ਧੰਨਾ ਸਿੰਘ ਨੂੰ ਦਿੱਤੀ ਹੀ ਨਹੀਂ ਸੀ ਉਸ ਦੇ ਮੁੜ ਵਾਪਸ ਲੈਣ ਜਾਂ ਖੋਹਣ ਦਾ ਉਸ ਨੂੰ ਕੋਈ ਹੱਕ ਨਹੀ ਸੀ। ਇਹ ਪਿੰਡ ਸਰਦਾਰ ਧੰਨਾ ਸਿੰਘ ਨੂੰ ਲਾਹੌਰ ਦੇ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਨੇ ਬਖ਼ਸ਼ਿਆ ਸੀ। ਇਸ ਬਖ਼ਸ਼ਸ਼ ਨਾਲ ਨਾਭੇ ਦੇ ਰਾਜੇ ਦਾ ਕੋਈ ਵਾਸਤਾ ਨਹੀਂ ਸੀ। ਪਰ ਸਰਕਾਰ ਅੰਗਰੇਜ਼ੀ ਨੇ, ਜਿਨ੍ਹਾਂ ਦੀ ਰਾਖੀ ਨਾਭੇ ਦੇ ਰਾਜੇ ਨੇ ਪਰਵਾਣ ਕਰ ਲਈ ਹੋਈ ਸੀ ਉਸੇ ਦੀ ਹਿਮਾਇਤ ਕੀਤੀ। ਇਸ ਕਰਕੇ ਸਰਕਾਰ ਲਾਹੌਰ ਨੂੰ ਅੰਗਰੇਜ਼ਾਂ ਵਿਰੁਧ ਸ਼ਿਕਾਇਤ ਤੇ ਨਾਰਾਜ਼ਗੀ ਹੋਣੀ ਕੁਦਰਤੀ ਗੱਲ ਸੀ। ਨਾਭੇ ਦਾ ਰਾਜਾ ਸ਼ਾਇਦ ਅਭੋਲ ਹੀ ਜਾਂ ਜਾਣ ਬੁੱਝ ਕੇ ਲਾਹੌਰ ਦਰਬਾਰ ਨੂੰ ਖਿਝਾਉਣ ਅਤੇ ਫੌਜਾਂ ਨੂੰ ਲੜਾਈ ਦਾ ਛੇਤੀ ਫੈਸਲਾ ਕਰਨ ਵਿਚ ਅੰਗਰੇਜ਼ਾਂ ਦਾ ਹਥ-ਠੋਕਾ ਬਣ ਗਿਆ।

## *7. ਟਾਪੂ ਉੱਤੇ ਕਬਜ਼ਾ*

ਜਾਰਜ ਕਾਰਮਾਈਕਲ ਸਮਿੱਥ ਲਿਖਦਾ ਹੈ ਕਿ ਲੜਾਈ ਲੱਗਣ ਤੋਂ ਇਕ ਵਰ੍ਹਾ ਪਹਿਲਾਂ ਅਸੀਂ ਪੰਜਾਬ ਅਤੇ ਫ਼ੀਰੋਜ਼ਪੁਰ ਦੇ ਵਿਚਕਾਰ ਦੇ (ਸਤਲੁਜ ਦੇ) ਇਕ ਟਾਪੂ ਉੱਤੇ, ਜੋ ਭਾਵੇਂ ਸੀ ਸਿੱਖਾਂ ਦਾ ਹੀ, ਇਸ ਕਰਕੇ ਕਬਜ਼ਾ ਕਰ ਲਿਆ ਕਿ ਡੂੰਘਾ ਪਾਣੀ ਟਾਪੂ ਅਤੇ ਸਾਡੇ ਵਿਚਕਾਰ ਸੀ । ਮੈਂ ਪੁਛਦਾ ਹਾਂ ਕਿ 'ਕੀ ਮਿੱਤਰਤਾ ਦੇ ਨਿਯਮ ਪਹਿਲਾਂ ਅਸੀਂ ਨਹੀਂ ਸੀ ਭੰਗ ਕੀਤੇ ?' ਆਪਣੀ ਇਸ ਰਾਏ ਦੇ ਹੱਕ ਵਿਚ ਕਿ ਇਹ ਟਾਪੂ ਸਿੱਖਾਂ ਦਾ ਸੀ ਅਤੇ ਇਸ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਕਰਨਾ ਮਿੱਤਰਤਾ ਦੇ ਨਿਯਮਾਂ ਦੇ ਵਿਰੁਧ ਸੀ, ਸਮਿੱਥ ਪ੍ਰਿੰਸਪ ਲਿਖਿਤ 'ਰਣਜੀਤ ਸਿੰਘ' ਵਿੱਚੋਂ ਹੇਠ ਲਿਖਿਆ ਹਵਾਲਾ ਦਿੰਦਾ ਹੈ :

> 'ਦੋ ਇਲਾਕਿਆਂ ਵਿਚਕਾਰ ਵਗਦੇ ਦਰਿਆ ਦੇ ਟਾਪੂਆਂ ਜਾਂ ਕਛਾਰ ਦੀ ਮਾਲਕੀ ਦਾ ਨਿਸਚਾ ਜਾਂ ਫੈਸਲਾ ਕਛ-ਮਛ ਜਾਂ ਕਿਸ਼ਤੀ-ਬੰਨਾ ਅਨੁਸਾਰ ਕੀਤਾ ਜਾਂਦਾ ਹੈ ਜਿਸ ਰਿਵਾਜ ਅਨੁਸਾਰ ਭੋਂ ਉਸ ਕੰਢੇ ਦੇ ਜਾਂ ਜ਼ਮੀਨ ਦੇ ਮਾਲਕ ਨੂੰ ਮਿਲਦੀ ਹੈ ਜਿੱਥੇ ਕਿ ਮੰਡ ਪਿਆ ਹੋਵੇ ਅਤੇ ਜਿੱਥੋਂ ਪਾਣੀ ਪਿੱਛੇ ਹਟ ਗਿਆ ਹੋਵੇ ।'

## *8. ਸਿੰਧ ਦੇ ਪਾਸਿਉਂ ਅੰਗਰੇਜ਼ੀ ਧਮਕੀ*

ਕਨਿੰਘਮ ਲਿਖਦਾ ਹੈ ਕਿ 'ਸਿੱਖਾਂ ਨੂੰ ਆਪਣੇ (ਅੰਗਰੇਜ਼) ਮਿੱਤਰਾਂ ਤੋਂ ਕੇਵਲ ਸਤਲੁਜ ਵਲੋਂ ਹੀ ਖਤਰਾ ਨਹੀਂ ਸੀ । 1845 ਦੀਆਂ ਗਰਮੀਆਂ ਵਿਚ ਸੁਲਤਾਨ ਵਲੋਂ ਕੁਝ ਘੋੜ-ਚੜ੍ਹੇ ਲੁਟੇਰਿਆਂ ਡਕੈਤਾਂ ਦੇ ਪਿੱਛੇ ਸਿੰਧ ਦੇ ਇਲਾਕੇ ਵਿਚ ਕੁਝ ਮੀਲ ਪਾਰ ਚਲੇ ਗਏ ਸਨ । ਦਰਿਆ ਸਿੰਧ ਅਤੇ ਪਹਾੜੀਆਂ ਵਿਚਕਾਰ ਕਿਧਰੇ ਪੱਕੀ ਹਦ-ਬੰਦੀ ਨਹੀਂ ਹੋਈ ਹੋਈ ਅਤੇ ਘੋੜ-ਚੜ੍ਹਿਆਂ ਦੇ ਜਾਣ ਦਾ ਮਤਲਬ ਭੀ ਸਪਸ਼ਟ ਸੀ ਪਰ ਸਿੰਧ ਦੇ ਗਵਰਨਰ ਸਰ ਚਾਰਲਸ ਨੇਪੀਅਰ ਨੇ ਆਪਣੀ ਸਰਹੱਦ ਦੀ ਰਾਖੀ ਲਈ ਰੋਝਨ ਤੋਂ ਹੇਠਾਂ ਕੁਸ਼ਮੋਰ ਲਈ ਇਕ ਪਲਟਣ ਦੇ ਪੱਖ ਨੂੰ ਹੁਕਮ ਦੇ ਦਿੱਤਾ । ਇਸ ਤੋਂ ਲਾਹੌਰ ਭੀ ਚੌਕਸ ਹੋ ਗਿਆ ਅਤੇ ਜੋ ਕਾਰਣ (ਫੌਜ ਨੂੰ ਹੁਕਮ ਦੇਣ ਦੇ) ਦੱਸੇ ਗਏ ਸਨ ਉਹ ਕਾਫ਼ੀ ਨਾ ਸਮਝੇ ਗਏ ਅਤੇ ਜਿਸ ਤੇਜ਼ੀ ਨਾਲ ਸਿੰਧ ਦੇ ਜੇਤੂ ਨੇ ਵਰਤਾਰਾ ਕੀਤਾ ਉਸ ਤੋਂ ਉਨ੍ਹਾਂ (ਪੰਜਾਬ ਸਰਕਾਰ) ਨੂੰ ਇਕ ਹੋਰ ਸਬੂਤ ਮਿਲ ਗਿਆ ਕਿ ਅੰਗਰੇਜ਼ਾਂ ਦੀ ਇੱਛਾ ਪੰਜਾਬ ਨਾਲ ਲੜਾਈ ਛੇੜਨ ਦੀ ਹੈ ।' (297-98)

## *9. ਅੰਗਰੇਜ਼ਾਂ ਵਲੋਂ ਅਗਾਂਊਂ ਰੌਲਾ ਰੱਪਾ*

ਪੰਜਾਬ ਨਾਲ ਲੜਾਈ ਛੇੜਨ ਅਤੇ ਉਥੇ ਆਪਣੇ ਉਕਸਾਊ ਏਜੰਟ ਰੱਖਣ ਲਈ ਜੋ ਕੁਝ ਬਰੌਡਫੁਟ ਕਰਦਾ ਪਿਆ ਸੀ ਉਸ ਦੇ ਨਾਲੋ ਨਾਲ ਆਪਣੀਆਂ ਜੰਗੀ ਤਿਆਰੀਆਂ ਉੱਤੇ ਪਰਦਾ ਪਾਉਣ ਅਤੇ ਇੰਗਲਿਸਤਾਨ ਤੇ ਹਿੰਦੁਸਤਾਨ ਦੇ ਲੋਕਾਂ ਨੂੰ ਸਿੱਖਾਂ ਨਾਲ ਲਾਈ ਜਾਣ ਵਾਲੀ ਲੜਾਈ ਦੀ ਖ਼ਬਰ ਸੁਣਨ ਲਈ ਤਿਆਰ ਕਰਨ ਵਾਸਤੇ ਅੰਗਰੇਜ਼ ਅਫ਼ਸਰਾਂ ਨੇ ਸਿੱਖਾਂ ਵਿਰੁਧ ਅਖ਼ਬਾਰਾਂ ਤੇ ਲੈਕਚਰਾਂ ਰਾਹੀਂ ਰੌਲਾ-ਰੱਪਾ ਭੀ ਸ਼ੁਰੂ ਕੀਤਾ ਹੋਇਆ ਸੀ । ਮੇਜਰ ਸਮਿੱਥ ਆਪਣੀ ਸਮਕਾਲੀ ਪੁਸਤਕ ਵਿਚ ਦਸਦਾ ਹੈ:

> 'ਰਣਜੀਤ ਸਿੰਘ ਦੀ ਮੌਤ ਤੋਂ ਬਾਦ ਕਈ ਵਰ੍ਹਿਆਂ ਤੋਂ ਸਿੱਖਾਂ ਨਾਲ ਅਸੀਂ ਭੇੜਾਂ

ਚਾਰਨ ਵਾਲੇ ਮੁੰਡੇ ਅਤੇ ਬਘਿਆੜ ਦੀ ਖੇਡ (ਬਘਿਆੜ ਆਇਆ, ਬਘਿਆੜ ਆਇਆ) ਖੇਡਦੇ ਰਹੇ ਸਾਂ, ਅਖ਼ਬਾਰ ਦੇ ਨੀਤਕ ਲਗਾਤਾਰ ਇਤਨਾ ਰੋਲਾ ਪਾ ਰਹੇ ਸਨ ਕਿ 'ਸਿੱਖ ਆ ਰਹੇ ਨੇ', ਕਿ ਅੰਤ ਅਸੀਂ ਉਨ੍ਹਾਂ ਉੱਤੇ ਯਕੀਨ ਕਰਨੋਂ ਨਾਂਹ ਕਰ ਦਿੱਤੀ।'

ਉਸ ਨੇ 'ਦਿੱਲੀ ਗਜ਼ਟ' ਵਿਚ ਛਪੇ ਸਰ ਚਾਰਲਸ ਨੇਪੀਅਰ ਦੇ ਵਿਆਖਿਆਨ ਵਲ ਭੀ ਇਸ਼ਾਰਾ ਕੀਤਾ ਹੈ ਜਿਸ ਵਿਚ ਦੱਸਿਆ ਹੋਇਆ ਸੀ ਕਿ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਲੱਗਣ ਵਾਲੀ ਹੈ। ਉਹ ਕਹਿੰਦਾ ਹੈ :

> 'ਸਿੱਖਾਂ ਪਾਸ ਸਰ ਚਾਰਲਸ ਨੇਪੀਅਰ ਦੇ ਦਿੱਲੀ ਗਜ਼ਟ ਵਿਚ ਛਪੇ ਵਿਆਖਿਆਨ ਦੇ ਉਲਥੇ ਸਨ ਕਿ ਅਸੀਂ ਸਿੱਖਾਂ ਨਾਲ ਲੜਾਈ ਕਰਨ ਵਾਲੇ ਹਾਂ।'

ਸਿੱਖਾਂ ਨੂੰ ਆਪਣੇ ਦੇਸ ਦੀ ਰਾਖੀ ਲਈ ਜੰਗੀ ਤਿਆਰੀਆਂ ਕਰਨ ਵਾਸਤੇ ਉਕਸਾਉਣ ਲਈ ਇਹ ਕਾਫ਼ੀ ਸੀ ਅਤੇ ਜਿਵੇਂ ਸਰਦਾਰ ਫ਼ਤਿਹ ਸਿੰਘ ਮਾਨ ਨੇ ਕਿਹਾ ਸੀ 'ਹਰ ਬੁੱਧੀਮਾਨ ਰਾਜੇ ਨੂੰ ਚਾਹੀਦਾ ਹੈ ਕਿ ਉਹ ਅਭੋਲ ਹੀ ਮਾਰੇ ਜਾਣ ਤੋਂ ਬਚ ਕੇ ਰਹੇ।'

## 10. ਖ਼ੁਫ਼ੀਆ ਕਾਰਿੰਦੇ ਤੇ ਉਕਸਾਊ-ਏਜੰਟ

ਇਸ ਤੋਂ ਬਿਨਾਂ ਅੰਗਰੇਜ਼ ਪੋਲੀਟੀਕਲ ਏਜੰਟ ਬਰੌਡਫੁਟ ਨੇ ਜਤਨ ਆਰੰਭੇ ਹੋਏ ਸਨ ਕਿ ਲਾਹੌਰ ਰਾਜ ਵਿਚ ਫੁਟ ਪੈਦਾ ਕਰ ਦਿੱਤੀ ਜਾਏ ਅਤੇ ਕੁਝ ਆਪਣੇ ਬੰਦੇ ਖ਼ੁਫ਼ੀਆ ਉਥੇ ਰੱਖੇ ਜਾਣ ਜੋ ਅੰਗਰੇਜ਼ਾਂ ਦੇ ਪੰਜਾਬ ਵਿਚ ਦਾਖਲ ਹੋਣ ਲਈ ਰਾਹ ਖੋਲ੍ਹਣ। ਬਰੌਡਫੁਟ ਦੇ ਲੁਧਿਆਣੇ ਵਿਚ ਫ਼ਾਰਸੀ ਦਫ਼ਤਰ ਦੀ ਖ਼ੁਫ਼ੀਆ ਡਾਇਰੀ ਵਿਚ 26 ਮਾਰਚ 1845 ਦੀ ਤਾਰੀਖ਼ ਨੂੰ ਇਹ ਲਿਖਿਆ ਹੋਇਆ ਹੈ:

> 26 ਮਾਰਚ 1845 - ਰਾਜਾ ਨਾਭਾ ਦਾ ਮੋਹਤਮਿਦ ਗੋਂਦਾ ਸਿੰਘ ਬੁਲਾਉਣ ਪਰ ਹਜ਼ੂਰ (ਮੇਜਰ ਜਾਰਜ ਬਰੌਡਫੁਟ) ਦੀ ਸੇਵਾ ਵਿਚ ਹਾਜ਼ਰ ਹੋਇਆ। ਮੁਲਾਕਾਤ ਵੇਲੇ ਸਾਹਿਬ ਨੇ ਉਸ ਨੂੰ ਕਿਹਾ ਕਿ ਤੁਸੀਂ ਮਹਾਰਾਜਾ ਦੇ ਮੋਹਤਮਿਦ ਬਣ ਕੇ ਲਾਹੌਰ ਜਾਓ ਤੇ ਉਥੇ ਟਿਕੋ ਅਤੇ ਉਥੇ ਦੇ ਹਾਲਾਤ ਅੱਖਰ ਅੱਖਰ ਸਾਨੂੰ ਦਸਦੇ ਰਹੋ ਔਰ ਜਿਵੇਂ ਹੋ ਸਕੇ ਉਸ (ਸਰਕਾਰ ਲਾਹੌਰ) ਵਿਚ ਬੇਇਤਫਾਕੀ ਤੇ ਨਫਰਤ ਫੈਲਾ ਦਿਓ ਔਰ ਸਰਕਾਰ ਅੰਗਰੇਜ਼ੀ ਦੇ (ਪੰਜਾਬ ਵਿਚ) ਦਾਖਲ ਹੋਣ ਦੀ ਤਜਵੀਜ਼ ਕਰੋ ਅਤੇ ਸਰਕਾਰ ਲਾਹੌਰ ਦਾ ਕੁਰਸੀ-ਨਾਮਾ ਲਿਖ ਕੇ ਭੇਜੋ। ਸਰਕਾਰ (ਅੰਗਰੇਜ਼ੀ) ਵਲੋਂ ਤੁਹਾਡੀ ਪਾਲਣਾ ਹੋਵੇਗੀ ਅਤੇ ਰਾਜਾ ਨਾਭਾ ਦੀ ਬਹੁਤ ਖੈਰਖਾਹੀ ਸਮਝੀ ਜਾਵੇਗੀ। ਉਸ (ਗੋਂਦਾ ਸਿੰਘ) ਨੇ ਕੁਰਸੀ-ਨਾਮਾ ਤਾਂ ਲਿਖ ਦਿੱਤਾ ਪਰ (ਇਸ ਕੰਮ ਲਈ) ਲਾਹੌਰ ਜਾਣ ਅਤੇ ਰਹਿਣ ਤੋਂ ਨਾਂਹ ਕਰ ਦਿੱਤੀ।
>
> ਆਖਰ ਹਜ਼ੂਰ ਨੇ ਗੁੱਸੇ ਹੋ ਕੇ ਮਹਾਰਾਜਾ ਨੂੰ ਚਿੱਠੀ ਲਿਖੀ ਕਿ ਗੋਂਦਾ ਸਿੰਘ ਨੂੰ ਸਿਰੋਪਾਓ ਦੇ ਕੇ ਛੁੱਟੀ ਦੇ ਦਿੱਤੀ ਗਈ ਹੈ ਅਤੇ ਇਸ ਦੇ ਹੁਕਮ ਨਾ ਮੰਨਣ ਦੀ ਸ਼ਿਕਾਇਤ ਕੀਤੀ ਅਤੇ ਇਸ ਨੂੰ ਸਜ਼ਾ ਦੇਣ ਦੀ ਇੱਛਾ ਪਰਗਟ ਕੀਤੀ। ਇਸ ਨੇ ਦਿੱਤੇ ਗਏ ਹੁਕਮ ਔਰ ਇਸ ਦੇ ਕੀਤੇ ਇਨਕਾਰ ਦਾ ਜ਼ਿਕਰ ਕਰਦੇ ਹੋਏ ਲਿਖਿਆ ਕਿ ਇਸ ਦੇ ਪੁੱਤਰ ਨੂੰ ਜੋ ਸਿਆਣਾ ਆਦਮੀ ਹੈ ਇਸ ਕੰਮ ਲਈ ਤਿਆਰ ਕੀਤਾ ਜਾਏ।

ਇਸ ਸਾਰੀ ਗੱਲ-ਬਾਤ ਦੀ ਖ਼ਬਰ ਲੁਧਿਆਣੇ ਬੈਠੇ ਸਰਕਾਰ ਲਾਹੌਰ ਦੇ ਵਕੀਲ ਨੇ ਆਪਣੀ ਸਰਕਾਰ ਨੂੰ ਦੇ ਦਿੱਤੀ ਅਤੇ ਓਹ ਆਪਣੇ ਗਵਾਂਢੀ ਅੰਗਰੇਜ਼ਾਂ ਦੀਆਂ ਪੰਜਾਬ ਦੇ ਰਾਜ ਨੂੰ ਉਲਟਾਉਣ ਦੀਆਂ ਖੁਫੀਆ ਕਰਤੂਤਾਂ ਤੋਂ ਬਹੁਤ ਘਬਰਾਏ ।

ਇੱਥੋਂ ਇਹ ਭੀ ਦੱਸ ਦੇਣਾ ਕੁਥਾਵੇਂ ਨਹੀਂ ਹੋਵੇਗਾ ਕਿ ਨਾਭੇ ਦੇ ਮੋਹਤਮਿਦ ਗੋਂਦਾ ਸਿੰਘ ਦੀ ਅੰਗਰੇਜ਼ਾਂ ਦਾ ਖੁਫੀਆ ਏਜੰਟ ਬਣ ਕੇ ਲਾਹੌਰ ਜਾਣ ਤੋਂ ਨਾਂਹ ਰਾਜਾ ਦੇਵਿੰਦਰ ਸਿੰਘ ਨਾਭਾ ਨਾਲ ਬਰੌਡਫੁਟ ਦੀ ਨਾਰਾਜ਼ਗੀ ਦਾ ਇਕ ਕਾਰਣ ਸੀ ਜਿਸ ਕਰ ਕੇ ਲੜਾਈ ਤੋਂ ਬਾਦ ਅੰਗਰੇਜ਼ਾਂ ਨੇ ਉਸ ਨੂੰ ਬੜਾ ਭਾਰਾ ਜੁਰਮਾਨਾ ਕੀਤਾ ਅਤੇ ਤਖਤੋਂ ਲਾਹ ਕੇ ਦੇਸ ਨਿਕਾਲਾ ਦੇ ਦਿੱਤਾ ।

## *11. ਮੂਲ ਰਾਜ ਨੂੰ ਬੇਮੁਖ ਕਰਨਾ*

ਇਕ ਪਾਸੇ ਤਾਂ ਸਰ ਚਾਰਲਸ ਨੇਪੀਅਰ ਪੰਜਾਬ ਰਾਜ ਨਾਲ ਵੈਰ-ਭਾਵ ਦਾ ਦਿਖਾਵਾ ਕਰ ਰਿਹਾ ਸੀ ਜਿਸ ਦਾ ਮੁਲਤਾਨ ਇਕ ਸੂਬਾ ਸੀ, ਦੂਸਰੇ ਪਾਸੇ ਗਵਰਨਰ ਜਨਰਲ ਦਾ ਪੋਲੀਟੀਕਲ ਏਜੰਟ ਜਾਰਜ ਬਰੌਡਫੁਟ ਮੁਲਤਾਨ ਦੇ ਨਾਜ਼ਮ ਮੂਲ ਰਾਜ ਦੀ ਰਾਜ-ਭਗਤੀ ਵਿਚ ਪਾੜਾ ਪਾਉਣ ਦੇ ਜਤਨਾਂ ਵਿਚ ਰੁੱਝਾ ਹੋਇਆ ਸੀ । ਕਨਿੰਘਮ ਦਸਦਾ ਹੈ ਕਿ 'ਹਿੰਦੁਸਤਾਨ ਵਿਚ ਅੰਗਰੇਜ਼ਾਂ ਦਾ ਆਮ ਇਹ ਖਿਆਲ ਸੀ ਕਿ ਬਰੌਡਫੁਟ ਨੂੰ ਇੱਥੇ ਨਿਯਤ ਕਰਨ ਨਾਲ ਸਿੱਖਾਂ ਨਾਲ ਲੜਾਈ ਦੀ ਸੰਭਾਵਨਾ ਬਹੁਤ ਜ਼ਿਆਦਾ ਵਧ ਗਈ ਹੈ ਅਤੇ ਇਹ ਪਰਭਾਵ ਭੀ ਇਤਨਾ ਹੀ ਤਕੜਾ ਸੀ ਕਿ ਜੇ ਮਿਸਟਰ ਕਲਾਰਕ ਹੀ ਏਜੰਟ ਟਿਕਿਆ ਰਹਿੰਦਾ ਤਾਂ ਲੜਾਈ ਹੋਣੀ ਹੀ ਨਹੀਂ ਸੀ । ਮੇਜਰ ਬਰੌਡਫੁਟ ਸਿੱਖਾਂ ਦਾ ਵੈਰੀ ਸਮਝਿਆ ਜਾਂਦਾ ਸੀ ਜਿਵੇਂ ਕਿ ਉਸ ਦੀਆਂ ਚਿੱਠੀਆਂ ਤੋਂ ਪਤਾ ਲਗਦਾ ਹੈ । 19 ਮਾਰਚ 1845 ਨੂੰ ਉਸ ਨੇ ਲਿਖਿਆ ਕਿ ਮੁਲਤਾਨ ਦੇ ਨਾਜ਼ਮ ਨੇ ਪੁੱਛਿਆ ਹੈ ਕਿ ਜੇ ਸਰਕਾਰੀ ਮੰਗਾਂ ਮਨਵਾਉਣ ਲਈ ਲਾਹੌਰੋਂ ਉਸ ਦੇ ਵਿਰੁਧ ਫੌਜ ਚੜ੍ਹ ਪਵੇ ਤਾਂ ਉਸ ਨੂੰ ਕਿਹੜੇ ਰਾਹ ਪੈਣਾ ਚਾਹੀਦਾ ਹੈ । ਇਹ ਸਵਾਲ ਇਹੋ ਜਿਹਾ ਨਹੀਂ ਦਿਸਦਾ ਜਿਹੜਾ ਕਿ ਆਮ ਹਾਲਤਾਂ ਵਿਚ ਕੋਈ ਬੇਮੁਖ ਨੌਕਰ ਮਾਲਕ ਅਤੇ ਅੰਗਰੇਜ਼ਾਂ ਵਿਚਕਾਰ ਦੋਸਤੀ ਕਾਇਮ ਰੱਖਣ ਵਾਲੇ ਨੂੰ ਪੁੱਛੇ । ਪਰ ਮੇਜਰ ਬਰੌਡਫੁਟ ਦੀਵਾਨ ਮੂਲ ਰਾਜ ਦੀ ਕਹੀ ਜਾਂਦੀ ਗੱਲ-ਬਾਤ ਨੂੰ ਜਾਰੀ ਰੱਖ ਰਿਹਾ ਪਰਤੀਤ ਹੁੰਦਾ ਹੈ । 20 ਨਵੰਬਰ 1845 ਨੂੰ ਜਿਸ ਵੇਲੇ ਬਰੌਡਫੁਟ ਨੇ ਪੰਜਾਬ ਨਾਲ ਸੰਬੰਧਤ ਅਧਿਕਾਰੀਆਂ ਨੂੰ ਲਿਖਿਆ ਕਿ ਅੰਗਰੇਜ਼ੀ ਇਲਾਕਿਆਂ ਨੂੰ (ਸਿੱਖਾਂ ਵਲੋਂ) ਹੱਲੇ ਦਾ ਡਰ ਹੈ, ਤਾਂ ਉਸ ਨੇ ਹਰ ਪਾਸਿਓਂ ਤਿਆਰ ਤੇ ਹਥਿਆਰਬੰਦ ਸਰ ਚਾਰਲਸ ਨੇਪੀਅਰ ਨੂੰ ਕਿਹਾ ਕਿ ਮੂਲ ਰਾਜ ਦੀਆਂ ਸਿੱਖਾਂ ਦੇ ਵਿਰੁਧ ਆਪਣੀਆਂ ਸੂਬਾਈ ਫੌਜਾਂ ਨਾਲ ਸਿੰਧ ਦੀ ਰਾਖੀ ਕਰੇਗਾ । ਇਸ ਤੋਂ ਨਿਸ਼ਚਾ ਹੁੰਦਾ ਸੀ ਕਿ ਉਹ ਮੁਲਤਾਨ ਦੇ ਨਾਜ਼ਮ ਨੂੰ ਸਰਕਾਰ ਲਾਹੌਰ ਦੀ ਰਾਜ-ਭਗਤੀ ਤੋਂ ਨਿਖੇੜਨ ਵਿਚ ਸਫਲ ਹੋ ਗਿਆ ਹੈ ।'

(ਫੁਟ ਨੋਟ ਪੰ. 190)

## *12. ਗੱਦਾਰਾਂ ਦੇ ਕਾਰੇ*

ਜਾਰਜ ਕੈਂਬਲ ਕਹਿੰਦਾ ਹੈ ਕਿ 'ਬਹੁਤ ਸਾਰੀਆਂ ਲਿਖਤਾਂ ਇਸ ਗੱਲ ਉੱਤੇ ਸਹਿਮਤ ਹਨ ਕਿ ਲੜਾਈ ਤੋਂ ਝੱਟ ਹੀ ਪਹਿਲਾਂ ਜਦ ਕਿ ਹਾਲਾਤ ਬੜੇ ਖਰਾਬ ਹੋ ਰਹੇ ਸਨ ਅਤੇ (ਸਿੱਖ) ਫੌਜ ਨੇ ਰਾਜ ਦਾ ਬਹੁਤ ਸਾਰਾ ਕੰਮ-ਕਾਜ ਆਪਣੇ ਹੱਥਾਂ ਵਿਚ ਲੈ ਲਿਆ ਸੀ, ਉਨ੍ਹਾਂ ਨੇ ਆਪਣੇ ਫੌਜੀ

ਲੋਕ-ਰਾਜ ਵਿਚ ਆਪਣੇ ਪੰਚਾਂ ਰਾਹੀਂ ਨਿਹਕਲੰਕੀ ਜ਼ਬਤ ਕਾਇਮ ਰੱਖਿਆ ਅਤੇ ਲਾਹੌਰ ਵਿਚ ਸ਼ਲਾਘਾਯੋਗ ਅਮਨ ਕਾਇਮ ਰੱਖਿਆ। ਪਰ ਮੇਰਾ ਖਿਆਲ ਹੈ ਕਿ ਅੰਗਰੇਜ਼ਾਂ ਦੇ ਸਰਹੱਦੀ ਏਜੰਟ ਮੇਜਰ ਬਰੌਡਫੁਟ ਦੀ ਸਿਆਣਪ ਦੇ ਘਾਟੇ ਨੇ ਟੱਕਰ ਬਹੁਤ ਛੇਤੀ ਲੁਆ ਦਿੱਤੀ। ਮੈਨੂੰ ਉਸ ਦੀਆਂ ਕੀਤੀਆਂ ਹੋਈਆਂ ਬਹੁਤ ਸਾਰੀਆਂ ਐਸੀਆਂ ਗੱਲਾਂ ਦਾ ਪਤਾ ਹੈ ਜਿਨ੍ਹਾਂ ਲਈ ਕੋਈ ਸਫਾਈ ਪੇਸ਼ ਨਹੀਂ ਹੋ ਸਕਦੀ, ਪਰ ਉਸ ਨੇ ਲੜਾਈ ਵਿਚ ਹੋਈ ਆਪਣੀ ਮੌਤ ਨਾਲ ਇਨ੍ਹਾਂ ਦੀ ਸਜ਼ਾ ਭੁਗਤ ਲਈ।'

ਸਰਦਾਰ ਜਵਾਹਰ ਸਿੰਘ ਦੀ ਮੌਤ ਪਿੱਛੋਂ ਸਿੱਖ ਫੌਜ ਵਿਚ ਲੋਕ-ਰਾਜੀ ਉੱਥਲ ਪੁੱਥਲ ਹੋ ਗਈ। ਇਸ ਤੋਂ ਲਾਹੌਰ ਸਰਕਾਰ ਦੇ ਨਵੇਂ ਮਤਲਬੀ ਆਗੂ ਤੇਜ ਸਿੰਘ ਤੇ ਲਾਲ ਸਿੰਘ ਬਹੁਤ ਡਰ ਰਹੇ ਸਨ। ਇਸ ਦਾ ਜ਼ਿਕਰ ਕਰਦਾ ਹੋਇਆ ਸਰ ਹੈਨਰੀ ਹਾਰਡਿੰਗ 30 ਸਤੰਬਰ 1845 ਨੂੰ ਇੰਗਲਿਸਤਾਨ ਦੇ ਰਾਜ-ਪਰਬੰਧਕਾਂ ਨੂੰ ਲਿਖਦਾ ਹੈ ਕਿ :

> 'ਸਿੱਖ ਫੌਜ ਨੇ ਬੜੀ ਕਾਮਯਾਬੀ ਨਾਲ ਜੋ ਲੋਕ-ਰਾਜੀ ਇਨਕਲਾਬ ਲੈ ਆਂਦਾ ਹੈ ਉਸ ਤੋਂ ਆਪਣੇ ਨਿਜੀ ਲਾਭਾਂ ਨੂੰ ਖਤਰਾ ਦੇਖ ਕੇ ਸ਼ਾਇਦ ਇਹ ਸਰਦਾਰ (ਤੇਜ ਸਿੰਘ ਤੇ ਲਾਲ ਸਿੰਘ) ਸਰਕਾਰ ਅੰਗਰੇਜ਼ੀ ਨੂੰ ਦਖਲ ਦੇਣ ਲਈ ਮਜਬੂਰ ਕਰ ਦੇਣ।'
>
> 'ਜਦ ਕਿ ਇਨ੍ਹਾਂ (ਫੌਜ) ਨੇ ਇਲਾਨ ਕੀਤਾ ਹੈ ਕਿ ਇਹ ਅਮਨ ਚਾਹੁੰਦੇ ਹਨ, ਇਕ ਤਕੜੀ ਪਾਰਟੀ ਉਥੇ ਲੜਾਈ ਲਈ ਰੌਲਾ ਪਾ ਰਹੀ ਹੈ।'
>
> 'ਸਰਦਾਰ ਲਾਲ ਸਿੰਘ ਤੇ ਤੇਜ ਸਿੰਘ ਨੇ ਇਨ੍ਹਾਂ ਉੱਤੇ ਜੰਗ ਲਾਉਣ ਲਈ ਦਬਾਉ ਪਾਇਆ।'

ਦਿਸਦਾ ਇਹ ਹੈ ਕਿ ਇਹ ਲੋਕ ਇਹ ਸਭ ਕੁਝ ਅੰਗਰੇਜ਼ ਨੀਤਕਾਂ ਦੇ ਇਸ਼ਾਰੇ ਤੇ ਕਰ ਰਹੇ ਸਨ। ਇਨ੍ਹਾਂ ਦੋਹਾਂ ਨੂੰ ਇਸ ਵੇਲੇ ਅੰਗਰੇਜ਼ਾਂ ਨੇ ਗੰਢ ਲਿਆ ਹੋਇਆ ਸੀ। ਇਹ ਮੇਜਰ ਬਰੌਡਫੁਟ ਅਤੇ ਉਸ ਦੇ ਸਹਾਇਕ ਕੈਪਟਨ ਪੀਟਰ ਨਿਕਲਸਨ ਨਾਲ ਲਿਖਾ-ਪੜ੍ਹੀ ਵਿਚ ਲੱਗੇ ਹੋਏ ਸਨ ਅਤੇ ਲਾਹੌਰ ਵਿਚ ਅੰਗਰੇਜ਼ਾਂ ਦੇ ਖੁਫ਼ੀਆ ਮੁਖ਼ਬਰ ਅਤੇ ਉਕਸਾਊ-ਏਜੰਟਾਂ ਦਾ ਕੰਮ ਕਰ ਰਹੇ ਸਨ।

ਡਾਕਟਰ ਮੈਗ੍ਰੈਗਰ ਅਨੁਸਾਰ ਰਾਜ-ਮਾਤਾ ਲੜਾਈ ਦੇ ਹੱਕ ਵਿਚ ਨਹੀਂ ਸੀ ਪਰ ਉਸ ਦੀ ਤੇ ਕਈ ਹੋਰ ਸਰਦਾਰਾਂ ਦੀ ਸਲਾਹ ਦੀ ਕੋਈ ਪਰਵਾਹ ਨਾ ਕੀਤੀ ਗਈ। ਜਨਰਲ ਇਨਿਸ ਲਿਖਦਾ ਹੈ ਕਿ ਸਿੱਖ ਸਰਦਾਰਾਂ ਨੇ ਇਸ (ਲੜਾਈ ਲਾਉਣ ਦੇ ਖਿਆਲ) ਨਾਲ ਮਤ-ਭੇਦ ਜ਼ਾਹਰ ਕੀਤਾ ਅਤੇ ਇਸ ਦਾ ਵਿਰੋਧ ਕੀਤਾ, ਪਰ ਚੂੰਕਿ ਉਹ ਦੇਸ਼-ਭਗਤ ਸਨ ਇਸ ਲਈ ਉਹ ਖ਼ਾਲਸੇ ਦੇ ਨਾਲ (ਜੰਗ ਲਈ) ਰਲ ਗਏ।

ਲਾਹੌਰ ਵਿਚ ਚੂੰਕਿ ਅਮਨ ਅਮਾਨ ਸੀ ਅਤੇ ਸਿੱਖ ਅੰਗਰੇਜ਼ਾਂ ਵਿਰੁਧ ਲੜਾਈ ਲਈ ਕੋਈ ਵੈਰ-ਭਾਵ ਵਾਲੀ ਹਿੱਲ-ਜੁਲ ਨਹੀਂ ਸਨ ਕਰ ਰਹੇ, ਰੈਨਲ ਟੇਲਰ ਨੇ ਸਤੰਬਰ ਦੇ ਅੱਧ ਵਿਚ ਲਿਖਿਆ ਕਿ 'ਲੜਾਈ ਲੱਗਣ ਦੀ ਕੋਈ ਸੰਭਾਵਨਾ ਨਹੀਂ ਦਿਸਦੀ' ਅਤੇ ਫੇਰ 19 ਸਤੰਬਰ ਨੂੰ ਕਿਹਾ ਕਿ 'ਹਰ ਗੱਲ ਅਮਨ-ਅਮਾਨ ਵਾਲੀ ਦਿਸਦੀ ਹੈ।'

ਇਸ ਵੇਲੇ ਸਿੱਖ ਫੌਜ ਕੁਝ ਕੁ ਸਾਵਧਾਨ ਹੋ ਰਹੀ ਸੀ। ਉਹ ਅਭੋਲ ਹੀ ਲਾਲ ਸਿੰਘ ਤੇ

ਤੇਜ ਸਿੰਘ ਦੀ ਉਕਸਾਹਟ ਵਿਚ ਆ ਗਈ। ਮੇਜਰ ਬਰੌਡਫੁਟ ਦੀ ਸਰਕਾਰ ਹਿੰਦ ਦੇ ਸਕੱਤਰ ਦੇ ਨਾਉਂ 26 ਸਤੰਬਰ ਦੀ ਚਿੱਠੀ ਅਨੁਸਾਰ ਉਨ੍ਹਾਂ (ਸਿੱਖ ਫੌਜਾਂ) ਨੇ ਏਲਾਨ ਕੀਤਾ ਕਿ ਅਸੀਂ ਅਮਨ ਦੇ ਇੱਛਾਵਾਨ ਹਾਂ ਪਰ ਜੇ ਅੰਗਰੇਜ਼ੀ ਫੌਜਾਂ ਨੇ ਲੁਧਿਆਣੇ ਅਤੇ ਫ਼ੀਰੋਜ਼ਪੁਰ ਵਲ ਨੂੰ ਕੂਚ ਕੀਤਾ ਤਾਂ ਅਸੀਂ ਭੀ ਕੂਚ ਕਰ ਦਿਆਂਗੇ, ਨਹੀਂ ਤਾਂ ਦੋਹਾਂ ਹਕੂਮਤਾਂ ਨੂੰ ਆਪਣੇ ਆਪਣੇ ਇਲਾਕੇ ਵਿਚ ਅਮਨ ਰੱਖਣਾ ਚਾਹੀਦਾ ਹੈ।

ਪਰ ਹੁਣ ਇਸ ਵੇਲੇ ਅੰਗਰੇਜ਼ਾਂ ਦੀਆਂ ਤਿਆਰੀਆਂ ਮੁਕੰਮਲ ਹੋ ਚੁੱਕੀਆਂ ਸਨ। ਲਾਰਡ ਐਲਨਬਰਾ ਅਤੇ ਸਰ ਹੈਨਰੀ ਲਾਰੰਸ ਦਾ ਲੜਾਈ ਲਈ ਮਿਥਿਆ ਹੋਇਆ ਨਵੰਬਰ 1845 ਦਾ ਮਹੀਨਾ ਮੁੱਕਣ ਵਾਲਾ ਸੀ। ਗਵਰਨਰ ਜਨਰਲ ਹਰ ਗੱਲ ਲਈ ਹੁਣ ਤਿਆਰ ਹੋ ਗਿਆ ਹੋਇਆ ਸੀ। ਪੰਜਾਬ ਦੀ ਸਰਹੱਦ ਉੱਤੇ ਅਤੇ ਇਸਦੇ ਆਲੇ ਦੁਆਲੇ 47,500 ਆਦਮੀ ਜਮਾਂ ਹੋ ਗਿਆ ਸੀ। ਰਾਜਾ ਗੁਲਾਬ ਸਿੰਘ ਨੇ ਸਰਕਾਰ ਲਾਹੌਰ, ਫੌਜਾਂ ਅਤੇ ਲੋਕਾਂ ਵਿਚ ਪਾੜਾ ਪਾ ਦੇਣ ਦਾ ਵਾਇੰਦਾ ਪੂਰਾ ਕਰ ਦਿੱਤਾ ਸੀ। ਸਿੱਖਾਂ ਨੂੰ ਕਾਫੀ ਗੁੱਸਾ ਚੜ੍ਹਾਇਆ ਤੇ ਖਿਝਾਇਆ ਜਾ ਚੁੱਕਾ ਸੀ। ਅੰਗਰੇਜ਼ੀ ਫੌਜ ਦਾ ਕਮਾਂਡਰ-ਇਨ-ਚੀਫ਼ ਸਰ ਹਿਊਗਫ਼ ਸਰਹੱਦ ਉੱਤੇ ਪੁੱਜ ਚੁੱਕਾ ਹੋਇਆ ਸੀ ਤੇ ਅੰਬਾਲੇ ਬੈਠਾ ਸੀ। ਹੁਣ ਲੁਧਿਆਣੇ ਅਤੇ ਫ਼ੀਰੋਜ਼ਪੁਰ ਵਲ ਫੌਜਾਂ ਦਾ ਕੂਚ ਕਰਵਾ ਕੇ ਸਿੱਖਾਂ ਨੂੰ ਕੇਵਲ ਆਖਰੀ ਉਕਸਾਹਟ ਦੇਣੀ ਹੀ ਬਾਕੀ ਸੀ ਤਾਂ ਕਿ ਸਿੱਖ ਭੀ ਆਪਣੇ ਇਲਾਕੇ ਦੀ ਰਾਖੀ ਲਈ ਕੂਚ ਕਰ ਦੇਣ ਅਤੇ ਸਤਲੁਜੋਂ ਪਾਰ ਹੋ ਆਉਣ।

## *ਬਰੌਡਫੁਟ ਨੂੰ ਪਤਾ ਸੀ*

ਕਨਿੰਘਮ ਕਹਿੰਦਾ ਹੈ ਕਿ ਜੇ (ਸਿੱਖਾਂ ਦੀਆਂ) ਫੌਜੀ ਕਮੇਟੀਆਂ ਅੰਗਰੇਜ਼ਾਂ ਵਲੋਂ ਹੋ ਰਹੀਆਂ ਜੰਗੀ ਤਿਆਰੀਆਂ ਆਪ ਸਾਹਮਣੇ ਨਾ ਦੇਖਦੀਆਂ ਹੁੰਦੀਆਂ ਤਾਂ ਉਨ੍ਹਾਂ ਨੇ ਲਾਲ ਸਿੰਘ ਤੇ ਤੇਜ ਸਿੰਘ ਵਰਗੇ ਟਕਾ-ਪੰਥੀਆਂ ਦੀਆਂ ਧੋਖੇਬਾਜ਼ ਉਕਸਾਊ ਗੱਲਾਂ ਦੀ ਪਰਵਾਹ ਹੀ ਨਹੀਂ ਸੀ ਕਰਨੀ ਜਿਹੜੇ ਕਿ ਉਨ੍ਹਾਂ ਨੂੰ ਮੇਜਰ ਬਰੌਡਫੁਟ ਦੇ ਇਸ਼ਾਰਿਆਂ ਤੇ ਸਤਲੁਜ ਵਲ ਨੂੰ ਕੂਚ ਕਰਨ ਲਈ ਭੜਕਾ ਰਹੇ ਸਨ। ਜੋ ਕੁਝ ਭੀ ਲਾਹੌਰ ਹੋ ਰਿਹਾ ਸੀ ਉਸ ਦਾ ਬਰੌਡਫੁਟ ਨੂੰ ਪੂਰਾ ਪਤਾ ਮਾਲੂਮ ਹੁੰਦਾ ਹੈ। ਉਸ ਦਾ ਫ਼ੀਰੋਜ਼ਪੁਰ ਦਾ ਪੋਲੀਟੀਕਲ ਸਹਾਇਕ ਕੈਪਟਨ ਪੀਟਰ ਨਿਕਲਸਨ 23 ਨਵੰਬਰ 1845 ਨੂੰ ਉਸ ਨੂੰ ਲਿਖਦਾ ਹੈ:

> 'ਇਹ ਗੱਲ ਜਾਣਦੇ ਹੋਏ ਕਿ (ਲਾਹੌਰ) ਦਰਬਾਰ ਅਤੇ ਸਾਡੀ ਹਕੂਮਤ ਵਿਚਕਾਰ ਮਿੱਤਰਾਨਾ ਸੰਬੰਧ ਹਨ, ਘੱਟੋ-ਘਟ ਮੈਨੂੰ ਇਸ ਦੇ ਵਿਰੁਧ ਕਦੀ ਕੁਝ ਨਹੀਂ ਦੱਸਿਆ ਗਿਆ - ਉਸ ਦਰਬਾਰ ਦੇ ਆਗੂ (ਵਜ਼ੀਰ ਲਾਲ ਸਿੰਘ) ਨੂੰ ਆਪਣੇ ਮਿੱਤਰਾਂ ਦੇ ਵਿਰੁਧ ਜੰਗੀ ਕੂਚ ਦੀ ਆਗਿਆ ਦੇਣ ਅਤੇ ਉਨ੍ਹਾਂ ਲੋਕਾਂ (ਤੇਜ ਸਿੰਘ ਤੇ ਗੁਲਾਬ ਸਿੰਘ) ਨੂੰ ਜੋ ਸਾਡੇ ਮਿੱਤਰ ਹਨ ਇਹ ਕੂਚ ਕਰਾਉਣ ਲਈ ਬੜੇ ਤਤਪਰ ਹੋਣ ਤੋਂ ਇਹ ਸ਼ੱਕ ਜ਼ਰੂਰ ਪੈਂਦਾ ਹੈ ਕਿ ਕਿਧਰੇ ਦਰਬਾਰ ਤੁਹਾਡੀ ਜਾਣਕਾਰੀ (ਇੱਛਾ) ਨਾਲ ਹੀ ਤਾਂ ਨਹੀਂ ਕੂਚ ਦੀ ਆਗਿਆ ਦੇ ਰਿਹਾ .......'

## *ਹਾਰਡਿੰਗ ਦਾ ਫੌਜਾਂ ਨੂੰ ਕੂਚ ਲਈ ਹੁਕਮ*

ਜੇ ਨਵੰਬਰ 1845 ਦੇ ਅੱਧ ਤੋਂ ਲੈ ਕੇ ਦਸੰਬਰ ਦੇ ਅੱਧ ਤਕ ਅੰਗਰੇਜ਼ੀ ਤੇ ਸਿੱਖ ਫੌਜਾਂ ਦੀ ਆਵਾਜਾਈ ਦੀਆਂ ਤਰੀਕਾਂ ਨੂੰ ਗਹੁ ਨਾਲ ਦੇਖਿਆ ਜਾਏ ਤਾਂ ਪਰਤੱਖ ਪਤਾ ਲਗਦਾ ਹੈ ਕਿ ਸਿੱਖਾਂ ਨੇ ਆਪਣੀਆਂ ਫੌਜਾਂ ਦੇ ਕੂਚ ਕਰਨ ਦਾ ਕੇਵਲ ਉਸ ਵੇਲੇ ਫੈਸਲਾ ਕੀਤਾ ਜਦ ਕਿ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਅੰਗਰੇਜ਼ ਗਵਰਨਰ-ਜਨਰਲ ਅਤੇ ਕਮਾਂਡਰ-ਇਨ-ਚੀਫ਼ ਲੜਾਈ ਲਈ ਫੌਜਾਂ ਦੀ ਕਮਾਨ ਕਰਨ ਲਈ ਸਰਹੱਦ ਨੂੰ ਚੜ੍ਹ ਪਏ ਹਨ ਅਤੇ ਗਵਰਨਰ-ਜਨਰਲ ਨੇ ਫੌਜਾਂ ਨੂੰ ਝਟ ਪਟ ਜੰਗ ਲਈ ਤਿਆਰ ਰੱਖਣ ਦਾ ਹੁਕਮ ਦੇ ਦਿੱਤਾ ਹੈ। ਅੰਗਰੇਜ਼ ਫੌਜਾਂ ਦੀ ਚੜ੍ਹਾਈ ਸਿੱਖ ਫੌਜਾਂ ਦੇ ਸਤਲੁਜ ਪਾਰ ਹੋਣ ਤੋਂ ਇਕ ਹਫਤਾ ਪਹਿਲਾਂ ਸ਼ੁਰੂ ਹੋ ਗਈ ਸੀ। ਸਿੱਖ ਫੌਜਾਂ ਸਤਲੁਜ ਪਾਰ ਕਰਨ ਪਰ ਭੀ ਆਪਣੇ ਇਲਾਕੇ ਵਿਚ ਹੀ ਰਹੀਆਂ - ਅੰਗਰੇਜ਼ੀ ਇਲਾਕੇ ਵਿਚ ਦਾਖਲ ਨਹੀਂ ਹੋਈਆਂ, ਇਸ ਲਈ ਨਾ ਤਾਂ ਇਹ ਹੀ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਸਰਹੱਦ ਪਾਰ ਕਰ ਕੇ ਅੰਗਰੇਜ਼ੀ ਇਲਾਕੇ ਉੱਤੇ ਹੱਲਾ ਕੀਤਾ ਅਤੇ ਨਾ ਹੀ ਇਹ ਕਿ ਉਨ੍ਹਾਂ ਨੇ ਅਹਿਦਨਾਮੇ ਦੀ ਕੋਈ ਸ਼ਰਤ ਤੋੜੀ ਜਾਂ ਮਿੱਤਰਤਾ ਦਾ ਕੋਈ ਅੰਗ ਭੰਗ ਕੀਤਾ। ਚਾਰਲਸ ਮੈਕਫਰਲੇਨ ਆਪਣੀ ਪੁਸਤਕ 'ਹਿਸਟਰੀ ਔਫ਼ ਬ੍ਰਿਟਿਸ਼ ਇੰਡੀਆ, ਪੰ 592', ਵਿਚ ਦਸਦਾ ਹੈ:

> 'ਸਰ ਹੈਨਰੀ ਹਾਰਡਿੰਗ ਉਨ੍ਹਾਂ ਕਾਰਣਾਂ ਦਾ ਵੇਰਵਾ ਦਿੰਦਾ ਹੈ ਜਿਨ੍ਹਾਂ ਕਰਕੇ ਉਸ ਨੇ ਅੰਬਾਲੇ ਦੀਆਂ ਪਲਟਣਾਂ ਨੂੰ ਪਹਿਲਾਂ ਮੈਦਾਨ ਵਿਚ ਜਾਣ ਲਈ ਕਿਉਂ ਨਹੀਂ ਸੀ ਹੁਕਮ ਦਿੱਤਾ। ਪਰ ਫਿਰ ਭੀ ਉਸ ਨੇ 20 ਨਵੰਬਰ ਨੂੰ ਹੁਕਮ ਦੇ ਦਿੱਤਾ ਸੀ ਕਿ ਫੌਜਾਂ ਕੂਚ ਕਰਨ ਲਈ ਤਿਆਰ-ਬਰ-ਤਿਆਰ ਰਹਿਣ ਅਤੇ ਉਨ੍ਹਾਂ ਨੇ 11 ਦਸੰਬਰ ਨੂੰ ਚਾਲੇ ਪਾਏ ਜਦ ਕਿ ਹਾਲੇ ਸਿੱਖ ਫੌਜਾਂ ਨੇ ਸਤਲੁਜੋਂ ਪਾਰ ਹੋਣਾ ਸ਼ੁਰੂ ਨਹੀਂ ਸੀ ਕੀਤਾ। ਉਨ੍ਹਾਂ ਨੇ 12 ਦਸੰਬਰ ਨੂੰ ਫ਼ੀਰੋਜ਼ਪੁਰੋਂ ਛੇ ਸਤ ਮੀਲ ਦੀ ਵਿਥ ਤੇ ਦਰਿਆ ਪਾਰ ਕੀਤਾ ਅਤੇ ਉਨ੍ਹਾਂ ਦਾ ਤੋਪਖਾਨਾ 16 ਤਰੀਕ ਤੋਂ ਪਹਿਲਾਂ ਪੂਰਾ ਨਹੀਂ ਸੀ ਲੰਘਿਆ।'

ਆਪਣੀ 31 ਦਸੰਬਰ 1845 ਦੀ ਸੀਕਰਿਟ ਕਮੇਟੀ ਲੰਡਨ ਦੇ ਨਾਉਂ ਚਿੱਠੀ ਵਿਚ ਸਰ ਹੈਨਰੀ ਹਾਰਡਿੰਗ ਲਿਖਦਾ ਹੈ:

> 'ਫੌਜ ਨੂੰ ਹੁਕਮ ਦੇ ਦਿੱਤਾ ਹੋਇਆ ਸੀ ਕਿ ਝਟ ਪਟ ਕੂਚ ਕਰਨ ਲਈ ਤਿਆਰ ਰਹੋ। 7 ਅਤੇ 8 ਦਸੰਬਰ ਨੂੰ ਜਦ ਮੈਨੂੰ ਲਾਹੌਰੋਂ ਖ਼ਬਰ ਆਈ ਕਿ ਤੋਪਖਾਨੇ ਤੇ ਹਰ ਤਰ੍ਹਾਂ ਦੇ ਜੰਗੀ ਸਾਮਾਨ ਦੀ ਪੂਰੇ ਜ਼ੋਰਾਂ ਨਾਲ ਤਿਆਰੀ ਹੋ ਰਹੀ ਹੈ ਤਾਂ ਮੈਂ ਕਮਾਂਡਰ-ਇਨ-ਚੀਫ਼ ਨੂੰ 11 ਤਾਰੀਖ਼ ਨੂੰ ਲਿਖਿਆ ਕਿ ਅੰਬਾਲੇ, ਮੇਰਠ ਅਤੇ ਦੂਸਰੀਆਂ ਛਾਉਣੀਆਂ ਤੋਂ ਫੌਜਾਂ ਚੜ੍ਹਾ ਦਿੱਤੀਆਂ ਜਾਣ। ਇਸ ਵੇਲੇ ਤਕ ਲਾਹੌਰੋਂ ਕਿਸੇ ਤੋਪਖਾਨੇ ਅਤੇ ਪਿਆਦਾ ਫੌਜ ਦੇ ਤੁਰਨ ਦੀ ਰਿਪੋਰਟ ਨਹੀਂ ਸੀ ਆਈ ਅਤੇ ਇਕ ਭੀ ਸਿੱਖ ਸਿਪਾਹੀ ਸਤਲੁਜੋਂ ਪਾਰ ਨਹੀਂ ਸੀ ਹੋਇਆ। ਤਾਂ ਭੀ ਮੈਂ ਆਪਣੀਆਂ ਫੌਜਾਂ ਨੂੰ ਅੱਗੇ ਵਧਣ ਤੋਂ ਹੋਰ ਜ਼ਿਆਦਾ ਰੋਕਣਾ ਯੋਗ ਨਾ ਸਮਝਿਆ .....
>
> 12 ਦੀ ਸਵੇਰ ਤਕ ਲਾਹੌਰੋਂ ਆ ਰਹੀਆਂ ਖ਼ਬਰਾਂ ਵਿਚ ਕੋਈ ਖਾਸ ਫਰਕ ਨਹੀਂ

ਸੀ ਪਿਆ, ਪਰ ਜੋ ਖ਼ਬਰਾਂ ਉਸ ਦਿਨ ਆਈਆਂ ਉਨ੍ਹਾਂ ਤੋਂ ਆਮ ਹਾਲਾਤ ਜ਼ਿਆਦਾ ਜੰਗੀ ਜਾਪਦੇ ਸਨ। ਪਰ ਹਾਲ ਤਕ ਸਿੱਖਾਂ ਨੇ ਕੋਈ ਵਧੀਕੀ ਨਹੀਂ ਸੀ ਕੀਤੀ ਅਤੇ ਨਾ ਹੀ ਕੋਈ ਤੋਪਾਂ ਦਰਿਆਓਂ ਹੇਠਾਂ ਆਈਆਂ ਸਨ। 13 ਤਰੀਕ ਨੂੰ ਮੈਨੂੰ ਪਹਿਲੀ ਵਾਰੀ ਪੱਕੀ ਖ਼ਬਰ ਪੁੱਜੀ ਕਿ ਸਿੱਖ ਫੌਜਾਂ ਸਤਲੁਜ ਪਾਰ ਕਰ ਆਈਆਂ ਹਨ ਅਤੇ ਦਰਿਆ ਦੇ ਖੱਬੇ ਬੰਨੇ ਚੋਖੀ ਗਿਣਤੀ ਵਿਚ ਇਕੱਠੀਆਂ ਹੋ ਰਹੀਆਂ ਹਨ। ਇਸ ਵੇਲੇ ਅੰਬਾਲੇ ਦੀਆਂ ਫੌਜਾਂ ਨੂੰ ਤੁਰਿਆਂ ਤਿੰਨ ਦਿਨ ਹੋ ਗਏ ਹੋਏ ਸਨ, ਇਸ ਦਿਨ ਮੈਂ ਆਪਣਾ ਇਲਾਨ ਜਾਰੀ ਕੀਤਾ ਜਿਸ ਦੀ ਨਕਲ ਨਾਲ ਭੇਜਦਾ ਹਾਂ।'

ਰੌਬਰਟ ਕਸਟ ਜੋ ਅੰਬਾਲੇ ਤੋਂ ਅੰਗਰੇਜ਼ੀ ਫੌਜਾਂ ਦੇ ਨਾਲ ਆਇਆ ਸੀ, ਦੱਸਦਾ ਹੈ ਕਿ ਇਹ ਫੌਜਾਂ ਅੰਬਾਲੇ ਛਾਉਣੀ ਤੋਂ 6 ਦਸੰਬਰ ਨੂੰ ਚੱਲੀਆਂ ਸਨ ਅਤੇ ਗਵਰਨਰ-ਜਨਰਲ ਦੇ ਇਲਾਨ ਵਾਲੇ ਦਿਨ ਇਨ੍ਹਾਂ ਨੂੰ ਤੁਰਿਆਂ ਹਫਤਾ ਹੋ ਗਿਆ ਸੀ। ਇਸ ਵੇਲੇ ਦੇ ਇਤਿਹਾਸ ਵਿਚ ਇਕ ਐਸਾ ਮੌਕਾ ਆ ਗਿਆ ਹੈ ਕਿ ਜਿਸ ਵੇਲੇ ਅੰਗਰੇਜ਼ੀ ਹਕੂਮਤ ਅਤੇ ਪੰਜਾਬ ਦੇ ਰਾਜ ਦੇ ਧੀਰਜ ਤੇ ਸਹਿਨ-ਸ਼ੀਲਤਾ ਦਾ ਟਾਕਰਾ ਕਰਨਾ ਜ਼ਰੂਰੀ ਜਾਪਦਾ ਹੈ।

ਅੰਗਰੇਜ਼ਾਂ ਨੇ ਪੰਜਾਬ ਉੱਤੇ ਫੌਜੀ ਚੜ੍ਹਾਈ ਅਤੇ ਕਬਜ਼ਾ ਕਰਨ ਦੀਆਂ ਪੱਕੀਆਂ ਵਿਉਂਤਾਂ ਸੰਨ 1841 ਤੋਂ ਘੜਨੀਆਂ ਸ਼ੁਰੂ ਕੀਤੀਆਂ ਹੋਈਆਂ ਸਨ ਅਤੇ ਗਵਰਨਰ-ਜਨਰਲ ਲਾਰਡ ਐਲਨਬਰਾ ਦੇ ਹਿੰਦੁਸਤਾਨ ਵਿਚ ਪੁਜਦੇ ਸਾਰ ਇਨ੍ਹਾਂ ਪਰ ਵਿਚਾਰ ਹੋ ਰਹੀ ਸੀ ਅਤੇ ਉਹ ਦੋ ਸਾਲ ਤੋਂ ਪੰਜਾਬ ਦੀ ਹੱਦ ਤੋਂ ਸਿਰਫ ਪੰਜ ਮੀਲ ਦੇ ਫਾਸਲੇ ਉੱਤੇ ਫ਼ੀਰੋਜ਼ਪੁਰ ਫੌਜੀ ਸਾਮਾਨ, ਤੋਪਾਂ, ਬੇੜੀਆਂ ਤੇ ਫੌਜਾਂ ਇਕੱਠੀਆਂ ਕਰ ਰਿਹਾ ਸੀ। ਉਸ ਤੋਂ ਬਾਦ ਆਏ ਗਵਰਨਰ-ਜਨਰਲ ਸਰ ਹੈਨਰੀ ਹਾਰਡਿੰਗ ਨੇ ਪਿਛਲੇ ਸੋਲਾਂ ਮਹੀਨਿਆਂ ਵਿਚ ਹੌਲੀ-ਹੌਲੀ ਸਰਹੱਦ ਉੱਤੇ ਫੌਜੀ ਨਫਰੀ 17612 ਤੋਂ ਵਧਾ ਕੇ 40523 ਕਰ ਲਈ ਸੀ ਅਤੇ ਤੋਪਾਂ 66 ਤੋਂ 94 ਕਰ ਲਈਆਂ ਸਨ। ਏਸ ਤਰ੍ਹਾਂ ਹੋਰ ਥਾਈਂ ਭੀ ਵਾਧਾ ਕੀਤਾ ਗਿਆ ਸੀ। ਦੂਸਰੇ ਪਾਸੇ ਸਿੱਖਾਂ ਨੇ ਰਾਜਕੀ ਪੁਛ-ਗਿੱਛ ਤੋਂ ਬਿਨਾਂ ਅੰਗਰੇਜ਼ਾਂ ਵਿਰੁਧ ਕੁਝ ਭੀ ਨਹੀਂ ਸੀ ਕੀਤਾ। ਉਹ ਚੁਪ ਕਰ ਕੇ ਇਨ੍ਹਾਂ ਦੀਆਂ ਕਰਤੂਤਾਂ ਨੂੰ ਦੇਖਦੇ ਤੇ ਵਿਚਾਰਦੇ ਹੀ ਰਹੇ। ਉਨ੍ਹਾਂ ਨੂੰ ਖਿਆਲ ਭੀ ਨਹੀਂ ਸੀ ਕਿ ਅੰਗਰੇਜ਼ ਉਨ੍ਹਾਂ ਦੇ ਮਿੱਤਰ ਹੋ ਕੇ ਵਿਸਾਹਘਾਤ ਕਰਨਗੇ। ਉਨ੍ਹਾਂ ਨੂੰ ਯਕੀਨ ਨਹੀਂ ਸੀ ਆਉਂਦਾ ਕਿ ਕੋਈ ਕੌਮ ਇਸ ਤਰ੍ਹਾਂ ਪਰਤੱਖ ਧੋਖਾ ਤੇ ਮਿੱਤਰ-ਮਾਰ ਭੀ ਕਰ ਸਕਦੀ ਹੈ। ਇਸ ਲਈ ਇਹ ਅਭੋਲ ਹੀ ਮਾਰੇ ਗਏ। ਪਰ ਅੰਗਰੇਜ਼ ਲਾਹੌਰ ਦਰਬਾਰ ਦੀਆਂ ਪੰਦਰਾਂ ਕੁ ਦਿਨਾਂ ਦੀਆਂ ਅੱਧਪੁਚੱਧੀਆਂ ਤਿਆਰੀਆਂ ਭੀ ਜਰ ਨਾ ਸਕੇ। ਜਦ ਕਿ ਲਾਹੌਰ ਵਿਚ ਆਗੂ ਭੀ ਉਨ੍ਹਾਂ ਦੇ ਖਰੀਦੇ ਹੋਏ ਆਪਣੇ ਹੀ ਬੰਦੇ ਸਨ। 11 ਦਸੰਬਰ ਤਕ ਇਕ ਸਿਪਾਹੀ ਭੀ ਸਤਲੁਜੋਂ ਪਾਰ ਨਹੀਂ ਸੀ ਹੋਇਆ। ਪਰ ਸਰ ਹੈਨਰੀ ਹਾਰਡਿੰਗ ਨੇ ਆਪਣੇ ਜੰਗ-ਬਾਜ਼ ਏਜੰਟ ਮੇਜਰ ਬਰੌਡਫੁਟ ਦੀ ਸਲਾਹ ਅਨੁਸਾਰ ਜੋ ਸਿੱਖਾਂ ਨੂੰ ਲੜਾਈ ਲਾਉਣ ਲਈ ਉਕਸਾਉਣ ਵਾਸਤੇ ਕਾਹਲਾ ਪੈ ਗਿਆ ਸੀ ਕਮਾਂਡਰ-ਇਨ-ਚੀਫ਼ ਨੂੰ 6 ਦਸੰਬਰ ਨੂੰ ਅੰਬਾਲਾ, ਮੇਰਠ ਆਦਿ ਛਾਉਣੀਆਂ ਤੋਂ ਲੁਧਿਆਣਾ ਤੇ ਫ਼ੀਰੋਜ਼ਪੁਰ ਨੂੰ ਫੌਜਾਂ ਤੋਰ ਦੇਣ ਦਾ ਹੁਕਮ ਦੇ ਦਿੱਤਾ। ਸਿੱਖ ਪਹਿਲ ਨਹੀਂ ਸਨ ਕਰਨਾ ਚਾਹੁੰਦੇ। ਉਨ੍ਹਾਂ ਨੇ ਇਲਾਨ ਕਰ ਦਿੱਤਾ ਸੀ ਕਿ ਉਹ ਅਮਨ ਚਾਹੁੰਦੇ ਹਨ ਅਤੇ ਉਹ ਤਾਂ ਹੀ ਆਪਣੀਆਂ ਫੌਜਾਂ

ਹਿਲਾਉਣਗੇ ਜੇ ਅੰਗਰੇਜ਼ਾਂ ਨੇ ਲੁਧਿਆਣਾ ਤੇ ਫ਼ੀਰੋਜ਼ਪੁਰ ਵਲ ਨੂੰ ਆਪਣੀਆਂ ਫੌਜਾਂ ਝੋਕ ਦਿੱਤੀਆਂ। ਬਰੌਡਫੁਟ ਇਹ ਮੌਕਾ ਹੱਥੋਂ ਨਹੀਂ ਸੀ ਗੁਆਉਣਾ ਚਾਹੁੰਦਾ। ਓਹ ਤਾਂ ਇੱਥੇ ਆਇਆ ਹੀ ਲੜਾਈ ਲਈ ਸੀ। ਉਹ ਪਹਿਲ ਕਰਨੋਂ ਝਿਜਕਣ ਵਾਲਿਆਂ ਵਿੱਚੋਂ ਨਹੀਂ ਸੀ, ਅਤੇ ਸਰ ਹੈਨਰੀ ਹਾਰਡਿੰਗ ਨੇ ਆਪਣੇ ਪੋਲੀਟੀਕਲ ਏਜੰਟ ਦੇ ਕਹਿਣ ਉੱਤੇ ਅੰਨ੍ਹੇ ਵਾਹ ਭਰੋਸਾ ਕਰ ਕੇ ਫੌਜਾਂ ਨੂੰ ਕੂਚ ਦਾ ਹੁਕਮ ਦੇ ਦਿੱਤਾ। ਇਹ ਪੰਜਾਬੀਆਂ ਦੀ ਕੌਮੀ ਆਣ ਨੂੰ ਇਕ ਵੰਗਾਰ ਸੀ। ਪਰ ਫਿਰ ਭੀ ਉਨ੍ਹਾਂ ਧੀਰਜ ਨਹੀਂ ਛੱਡਿਆ ਅਤੇ ਇਸ ਉਕਸਾਹਟ ਦੇ ਹੁੰਦੇ ਹੋਏ ਭੀ ਆਪਣੇ ਆਪ ਨੂੰ ਕਾਬੂ ਵਿਚ ਰੱਖਿਆ। ਉਹ ਆਏ, ਉਨ੍ਹਾਂ ਦਰਿਆ ਭੀ ਪਾਰ ਕੀਤਾ, ਪਰ ਉਨ੍ਹਾਂ ਕੋਈ ਵਧੀਕੀ ਜਾਂ ਜੰਗੀ ਛੇੜਖਾਨੀ ਨਹੀਂ ਕੀਤੀ, ਬਲਕਿ ਆਪਣੇ ਇਲਾਕੇ ਵਿਚ ਹੀ ਟਿਕੇ ਰਹੇ।

## *ਹਾਰਡਿੰਗ ਦਾ ਇਲਾਨ*

ਇਹ ਸੁਣਦੇ ਸਾਰ ਹੀ ਸਿੱਖ ਦਰਿਆਓਂ ਪਾਰ ਹੋ ਆਏ ਹਨ ਅਤੇ ਇਸ ਗੱਲ ਦੀ ਪਰਵਾਹ ਹੀ ਨਾ ਕਰਦੇ ਹੋਏ ਕਿ ਉਹ ਹਾਲੇ ਆਪਣੇ ਇਲਾਕੇ ਵਿਚ ਹੀ ਹਨ ਅਤੇ ਉਨ੍ਹਾਂ ਨੇ ਕੋਈ ਵਧੀਕੀ ਨਹੀਂ ਕੀਤੀ, ਗਵਰਨਰ ਜਨਰਲ ਹਾਰਡਿੰਗ ਨੇ ਆਪਣਾ 13 ਦਸੰਬਰ 1845 ਦਾ ਪੰਜਾਬ ਨਾਲ ਲੜਾਈ ਦਾ ਇਤਿਹਾਸਕ ਇਲਾਨ ਜਾਰੀ ਕਰ ਦਿੱਤਾ ਅਤੇ ਸਤਲੁਜੋਂ ਦੱਖਣ ਨੂੰ ਮਹਾਰਾਜਾ ਦਲੀਪ ਸਿੰਘ ਦੇ ਇਲਾਕੇ ਜ਼ਬਤ ਕਰ ਲਏ। ਇਸ ਇਲਾਨ ਵਿਚ ਹਾਰਡਿੰਗ ਨੇ ਦਾਹਵਾ ਕੀਤਾ ਕਿ:

1. ਸਰਕਾਰ ਅੰਗਰੇਜ਼ੀ ਪੰਜਾਬ ਨਾਲ ਮਿੱਤਰਤਾ ਰਖਦੀ ਰਹੀ ਹੈ।
2. ਸਰਕਾਰ ਅੰਗਰੇਜ਼ੀ ਨੇ ਸੰਨ 1809 ਦੇ ਅਹਿਦਨਾਮੇ ਨੂੰ ਸਦਾ ਸਿਦਕ ਨਾਲ ਪੂਰਾ ਕੀਤਾ ਹੈ।
3. ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਬਾਦ ਬਣੇ ਮਹਾਰਾਜਿਆਂ ਨਾਲ ਮਿੱਤਰਤਾ ਰੱਖੀ ਹੈ।
4. ਅੰਗਰੇਜ਼ਾਂ ਕੇਵਲ ਆਪਣੀ ਰਾਖੀ ਲਈ ਹੀ ਸਰਹੱਦ ਉੱਤੇ ਕਾਰਵਾਈ ਕੀਤੀ ਸੀ ਜਿਸ ਦਾ ਕਾਰਣ ਤੇ ਵੇਰਵਾ ਲਾਹੌਰ ਦਰਬਾਰ ਨੂੰ ਦਸ ਦਿੱਤਾ ਸੀ।
5. ਲਾਹੌਰ ਸਰਕਾਰ ਨੇ ਵੈਰ ਵਿਰੋਧ ਦੀਆਂ ਕਈ ਗੱਲਾਂ ਕੀਤੀਆਂ।
6. ਅੰਗਰੇਜ਼ਾਂ ਨੇ ਹੱਦ ਦਰਜੇ ਦੀ ਸਹਿਨਸ਼ੀਲਤਾ ਵਿਖਾਈ।
7. ਗਵਰਨਰ-ਜਨਰਲ ਪੰਜਾਬ ਵਿਚ ਇਕ ਤਕੜੀ ਸਿੱਖ ਹਕੂਮਤ ਦੇਖਣ ਦਾ ਚਾਹਵਾਨ ਸੀ।
8. ਸਿੱਖ ਫੌਜ ਦਰਬਾਰ ਦੇ ਹੁਕਮ ਨਾਲ ਅੰਗਰੇਜ਼ੀ ਇਲਾਕੇ ਉੱਤੇ ਹੱਲਾ ਕਰਨ ਲਈ ਕੂਚ ਕਰ ਕੇ ਆਈ।
9. ਅੰਗਰੇਜ਼ਾਂ ਵਲੋਂ ਪੁੱਛ-ਗਿੱਛ ਦਾ ਕੋਈ ਉੱਤਰ ਨਹੀਂ ਦਿੱਤਾ ਗਿਆ।
10. ਸਿੱਖ ਫੌਜ ਨੇ ਹੁਣ ਬਿਨਾਂ ਕਿਸੇ ਉਕਸਾਹਟ ਦੇ ਅੰਗਰੇਜ਼ੀ ਇਲਾਕੇ ਉੱਤੇ ਧਾਵਾ ਬੋਲ ਦਿੱਤਾ ਹੈ।

## *ਇਲਾਨ ਸੰਬੰਧੀ ਵਿਚਾਰ*

ਰੱਦ ਨਾ ਕੀਤੀਆਂ ਜਾ ਸਕਣ ਵਾਲੀਆਂ ਇਤਿਹਾਸਕ ਗਵਾਹੀਆਂ ਦੇ ਹੁੰਦੇ ਹੋਏ ਸਰ ਹੈਨਰੀ ਹਾਰਡਿੰਗ ਦੇ ਇਲਾਨ ਵਿਚ ਦਿੱਤੀਆਂ ਗੱਲਾਂ ਦੀ ਪੁਸ਼ਟੀ ਕਰ ਸਕਣੀ ਬੜੀ ਹੀ ਔਖੀ ਹੈ। ਪੰਜਾਬ ਨਾਲ ਅੰਗਰੇਜ਼ਾਂ ਦੀ ਮਿੱਤਰਤਾ ਇਕ ਵੇਲਾ-ਟਪਾਊ ਗੱਲ ਸੀ। ਅੰਗਰੇਜ਼ ਉਤਨੀ ਦੇਰ ਤਕ ਹੀ ਮਿੱਤਰ ਹਨ ਜਿਤਨੀ ਦੇਰ ਕਿ ਇਹ ਉਨ੍ਹਾਂ ਨੂੰ ਆਪ ਨੂੰ ਸੂਤਰ ਬਹਿੰਦੀ ਸੀ, ਪਰ ਜਿਸ ਵੇਲੇ ਉਨ੍ਹਾਂ ਦੇ ਆਪਣੇ ਲਾਭ ਉਨ੍ਹਾਂ ਦੇ ਮਿੱਤਰਾਂ ਦੇ ਲਾਭਾਂ ਨਾਲ ਜ਼ਰਾ ਭੀ ਟੱਕਰ ਖਾਂਦੇ ਸਨ ਤਾਂ ਉਹ ਝਟ ਅੱਖੀਆਂ ਫੇਰ ਲੈਂਦੇ ਸਨ ਤੇ ਆਪਣਾ ਮਤਲਬ ਪੂਰਾ ਕਰਨ ਲਈ ਮਿੱਤਰਤਾ ਅਤੇ ਸਦਾਚਾਰ ਦੇ ਵਿਰੁਧ ਵਗ ਤੁਰਨੋਂ ਭੀ ਸੰਕੋਚ ਨਹੀਂ ਸਨ ਕਰਦੇ।

ਫਰਾਂਸ ਅਤੇ ਰੂਸ ਦੇ ਹਮਲੇ ਦੇ ਡਰ ਵੇਲੇ ਅੰਗਰੇਜ਼ਾਂ ਨੇ ਰਣਜੀਤ ਸਿੰਘ ਨਾਲ ਮਿੱਤਰਤਾ ਗੰਢਣ ਲਈ ਆਦਮੀ ਭੇਜੇ ਪਰ ਜਦ ਉਹ ਖਤਰਾ ਨਾ ਰਿਹਾ ਅਤੇ ਉਨ੍ਹਾਂ ਦੇ ਫੌਜੀ ਮਾਹਰਾਂ ਨੇ ਇਹ ਸਲਾਹ ਦਿੱਤੀ ਕਿ ਜਮਨਾ ਨਾਲੋਂ ਸਤਲੁਜ ਜ਼ਿਆਦਾ ਚੰਗੀ ਸਰਹੱਦ ਹੈ ਤਾਂ ਉਹ ਸੰਨ 1809 ਵਿਚ ਰਣਜੀਤ ਸਿੰਘ ਨੂੰ ਸਤਲੁਜੋਂ ਦੱਖਣ ਨੂੰ ਰੋਕਣ ਲਈ ਫੌਜਾਂ ਚੜ੍ਹਾ ਕੇ ਲੈ ਆਏ। ਜਦ ਤਕ ਉਹ ਹਿੰਦੁਸਤਾਨ ਦੇ ਦੂਸਰੇ ਹਿੱਸਿਆਂ ਵਿਚ ਰੁੱਝੇ ਰਹੇ, ਉਨ੍ਹਾਂ ਨੇ ਪੰਜਾਬ ਨਾਲ ਦੋਸਤੀ ਦਾ ਦਿਖਾਵਾ ਬਣਾਈ ਰੱਖਿਆ, ਪਰ ਜਦ ਉਹ ਜ਼ਰਾ ਵਿਹਲੇ ਹੋ ਗਏ ਤਾਂ ਉਨ੍ਹਾਂ ਨੇ ਪੰਜਾਬ ਦਿਆਂ ਉੱਤਰ-ਲਹਿੰਦਿਆਂ ਇਲਾਕਿਆਂ ਵਿਚ ਗੜਬੜ ਪੈਦਾ ਕਰਨ ਲਈ ਅੰਗਰੇਜ਼ੀ ਰੱਈਅਤ ਨੂੰ ਆਗਿਆ ਦੇ ਦਿੱਤੀ। ਸਿੰਧ, ਸ਼ਿਕਾਰਪੁਰ ਅਤੇ ਫੀਰੋਜ਼ਪੁਰ ਦੇ ਮਾਮਲਿਆਂ ਵਿਚ ਅੰਗਰੇਜ਼ਾਂ ਵਲੋਂ ਦਖਲ ਕੋਈ ਦੋਸਤੀ ਦੀਆਂ ਗੱਲਾਂ ਨਹੀਂ ਸਨ। ਸੰਨ 1837 ਵਿਚ ਜਮਰੂਦ ਦੀ ਲੜਾਈ ਤੋਂ ਬਾਦ ਪੰਜਾਬ ਦੇ ਵੈਰੀ ਪਠਾਣਾਂ ਨਾਲ ਗੰਢ-ਤੁਪ ਦੇ ਯਤਨ ਮਿੱਤਰਤਾ ਦੇ ਵਿਰੁਧ ਸਨ। ਕੰਵਰ ਨੌਂ-ਨਿਹਾਲ ਸਿੰਘ ਦੇ ਵਿਆਹ ਦੇ ਮੌਕੇ ਉੱਤੇ ਸੱਦੇ ਹੋਏ ਪਰਾਹੁਣੇ ਦੀ ਹੈਸੀਅਤ ਵਿਚ ਇੱਥੇ ਆ ਕੇ ਪੰਜਾਬ ਨੂੰ ਪੂਰੀ ਤਰ੍ਹਾਂ ਫ਼ਤਿਹ ਕਰਨ ਲਈ ਫੌਜੀ ਨੁਕਤੇ ਤੋਂ ਸਰ ਹੈਨਰੀ ਫ਼ੇਨ ਦਾ ਮਾਮਲਾ ਇਕੱਠਾ ਕਰਨਾ ਇਕ ਵਿਸਾਹਘਾਤੀ ਅਤੇ ਮਿੱਤਰ-ਮਾਰੂ ਗੱਲ ਸੀ ਜਿਸ ਦੀ ਕੋਈ ਭਲਾ ਪੁਰਖ ਭੀ ਸ਼ਲਾਘਾ ਨਹੀਂ ਕਰ ਸਕਦਾ।

ਇਤਿਹਾਸ ਦਾ ਕੋਈ ਭੀ ਈਮਾਨਦਾਰ ਪਾਠਕ ਇਸ ਗੱਲ ਤੋਂ ਨਾਂਹ ਨਹੀਂ ਕਰ ਸਕਦਾ ਕਿ ਮਹਾਰਾਜਾ ਰਣਜੀਤ ਸਿੰਘ ਦੇ ਮਰਨ ਪਿੱਛੋਂ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕਰਨ ਲਈ ਰਾਜਸੀ ਸਾਜ਼ਸ਼ਾਂ ਤੇ ਵਿਉਂਤਾਂ ਘੜਨੀਆਂ ਸ਼ੁਰੂ ਕਰ ਦਿੱਤੀਆਂ ਸਨ। ਜੰਗੀ ਸਕੀਮਾਂ ਤਿਆਰ ਕੀਤੀਆਂ ਗਈਆਂ, ਦੱਖਣ-ਲਹਿੰਦੇ ਅਤੇ ਉੱਤਰ-ਲਹਿੰਦੇ ਵਲੋਂ ਪੰਜਾਬ ਦਾ ਘੇਰਾ ਘੱਤ ਲਿਆ, ਤੋਪਾਂ ਤੇ ਹੋਰ ਫੌਜੀ ਸਾਮਾਨ ਇਕੱਠਾ ਕਰ ਲਿਆ ਅਤੇ ਗੋਰੀਆਂ ਕਾਲੀਆਂ ਫੌਜਾਂ ਲਿਆ ਢੋਈਆਂ ਅਤੇ ਪੰਜਾਬ ਦੇ ਵੱਡੇ ਵਜ਼ੀਰ ਅਤੇ ਕਮਾਂਡਰ-ਇਨ-ਚੀਫ਼ ਨੂੰ ਆਪਣੇ ਨਾਲ ਗੰਢ ਲਿਆ। ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਾਉਣ ਦੀਆਂ ਇਨ੍ਹਾਂ ਤਿਆਰੀਆਂ ਦੇ ਹੁੰਦੇ ਹੋਏ ਸਰ ਹੈਨਰੀ ਹਾਰਡਿੰਗ ਦਾ ਇਲਾਨ ਕਿ ਸਰਕਾਰ ਅੰਗਰੇਜ਼ੀ ਪੰਜਾਬ ਵਿਚ ਸਿੱਖ ਰਾਜ ਦੀ ਚਾਹਵਾਨ ਹੈ, ਕੀ ਅਰਥ ਰਖਦਾ ਹੈ?

ਲਾਹੌਰ ਸਰਕਾਰ ਪਾਸੋਂ ਫੌਜੀ ਤਿਆਰੀਆਂ ਸੰਬੰਧੀ ਪੁੱਛ-ਗਿੱਛ ਆਪਣੀਆਂ ਤਿਆਰੀਆਂ ਉੱਤੇ ਪਰਦਾ ਪਾਉਣ ਲਈ ਕੇਵਲ ਇਕ ਚਾਲ ਸੀ ਅਤੇ ਲੜਾਈ ਛੇੜਨ ਤੋਂ ਪਹਿਲਾਂ ਇਕ ਕਾਨੂੰਨੀ

ਰਸਮ ਦੀ ਪੂਰਤੀ ਹੀ ਸੀ । ਇਸ ਪੁੱਛ ਦੇ ਉੱਤਰ ਲਈ ਸਰਕਾਰ ਪੰਜਾਬ ਦੇ ਵਕੀਲ ਰਾਏ ਕਿਸ਼ਨ ਚੰਦ ਨੇ ਲਾਹੌਰ ਲਿਖ ਦਿੱਤਾ ਹੋਇਆ ਸੀ ਅਤੇ ਓਹ ਜਵਾਬ ਦੀ ਉਡੀਕ ਕਰ ਰਿਹਾ ਸੀ । ਪਰ ਬਰੌਡਫੁਟ ਕਾਹਲਾ ਪਿਆ ਹੋਇਆ ਸੀ । ਲੜਾਈ ਦੀ ਸਾਰੀ ਤਿਆਰੀ ਮੁਕੰਮਲ ਸੀ ਇਸ ਲਈ ਉਹ ਜੰਗ ਦੇ ਇਲਾਨ ਵਿਚ ਬਹੁਤੀ ਢਿੱਲ ਨਹੀਂ ਸੀ ਪੈਣ ਦੇਣਾ ਚਾਹੁੰਦਾ । ਉਸ ਨੇ ਜਵਾਬ ਲਈ ਵਕੀਲ ਕਿਸ਼ਨ ਚੰਦ ਨੂੰ ਕੁਝ ਘੰਟਿਆਂ ਦੀ ਹੀ ਮੋਹਲਤ ਦਿੱਤੀ ਅਤੇ ਨਾਲ ਹੀ ਉਸ ਨੂੰ ਕੈਂਪ ਛੱਡ ਜਾਣ ਦਾ ਹੁਕਮ ਦੇ ਦਿੱਤਾ । ਇਤਨੇ ਥੋੜੇ ਸਮੇਂ ਵਿਚ ਲਾਹੌਰੋਂ ਉੱਤਰ ਆ ਸਕਣਾ ਅਸੰਭਵ ਸੀ । ਖੁਦ ਬਰੌਡਫੁਟ ਭੀ ਇਸ ਗੱਲ ਤੋਂ ਅਣਜਾਣ ਨਹੀਂ ਸੀ ਪਰ ਮਾਲੂਮ ਹੁੰਦਾ ਹੈ ਕਿ ਉਹ ਲਾਹੌਰ ਨਾਲੋਂ ਰਾਜਸੀ ਸੰਬੰਧ ਤੋੜਨ ਲਈ ਜਵਾਬ ਨਾ ਆਉਣ ਨੂੰ ਕੇਵਲ ਬਹਾਨਾ ਬਣਾਉਣਾ ਚਾਹੁੰਦਾ ਸੀ ।

ਗਵਰਨਰ-ਜਨਰਲ ਨੇ ਕਈ ਥਾਈਂ ਇਹ ਗੱਲ ਆਪ ਮੰਨੀ ਹੈ ਕਿ ਇਲਾਨ ਤੋਂ ਇਕ ਦਿਨ ਪਹਿਲਾਂ 21 ਦਸੰਬਰ ਤਕ ਸਿੱਖਾਂ ਵਲੋਂ ਕੋਈ ਵਧੀਕੀ ਨਹੀਂ ਸੀ ਹੋਈ ਇਸ ਲਈ ਇਲਾਨ ਵਿਚ ਦਰਬਾਰ ਵਲੋਂ ਵੈਰ ਵਿਰੋਧ ਦੀਆਂ ਕਾਰਵਾਈਆਂ ਦਾ ਜ਼ਿਕਰ ਅਤੇ ਸਰਕਾਰ ਅੰਗਰੇਜ਼ੀ ਵਲੋਂ ਆਪਣੀ ਸਰਹੱਦ ਦੀ ਰਾਖੀ ਲਈ ਯਤਨਾਂ ਦੀਆਂ ਗੱਲਾਂ ਸਚਾਈ ਦੇ ਆਧਾਰ ਉੱਤੇ ਨਹੀਂ ਸਨ ਅਤੇ ਆਪਣੀ ਜੰਗੀ ਤਿਆਰੀਆਂ ਲਈ ਕੇਵਲ ਇਕ ਪਰਦਾ ਹੀ ਸਨ । ਇਸੇ ਤਰ੍ਹਾਂ ਇਹ ਕਹਿਣਾ ਕਿ ਸਿੱਖ ਫੌਜਾਂ ਨੇ ਲਾਹੌਰੋਂ ਅੰਗਰੇਜ਼ੀ ਇਲਾਕੇ ਉੱਤੇ ਹੱਲਾ ਕਰਨ ਲਈ ਕੂਚ ਕੀਤਾ ਅਤੇ ਬਿਨਾਂ ਕਿਸੇ ਉਕਸਾਹਟ ਦੇ ਅੰਗਰੇਜ਼ੀ ਇਲਾਕੇ ਉੱਤੇ ਧਾਵਾ ਬੋਲ ਦਿੱਤਾ ਝੂਠੀਆਂ ਊਜਾਂ ਸਨ ।

ਉੱਪਰ ਦਿੱਤੇ ਵਿਚਾਰ ਵਿਚ ਸਮਕਾਲੀ ਲਿਖਤਾਂ ਅਤੇ ਐਸੇ ਲੋਕਾਂ ਦੀਆਂ ਗਵਾਹੀਆਂ ਦੇ ਆਧਾਰ ਤੇ ਹਨ ਜਿਨ੍ਹਾਂ ਨੂੰ ਕੋਈ ਰੱਦ ਨਹੀਂ ਕਰ ਸਕਦਾ । ਰੌਬਰਟ ਕਸਟ ਬਰੌਡਫੁਟ ਦਾ ਆਪਣਾ ਸਹਾਇਕ ਸੀ ਅਤੇ ਫੇਰੂ ਸ਼ਹਿਰ ਦੀ ਰਣਭੂਮੀ ਵਿਚ ਉਸ ਨੂੰ ਕਬਰ ਦੇ ਹਵਾਲੇ ਕਰਨ ਤਕ ਉਸ ਦੇ ਨਾਲ ਸੀ । ਉਸ ਨੇ ਆਪਣੀਆਂ ਪੁਸਤਕਾਂ 'ਲਿੰਗੁਇਸਟਿਕ ਐਂਡ ਓਰੀਐਂਟਲ ਐਸਿਜ਼' ਵਿਚ ਅੰਗਰੇਜ਼ਾਂ ਤੇ ਸਿੱਖਾਂ ਦੀਆਂ ਲੜਾਈਆਂ ਦੇ ਅੱਖੀਂ ਡਿੱਠੇ ਹਾਲ ਲਿਖੇ ਹਨ । ਮੇਜਰ ਜੀ. ਕਾਰਮਾਈਕਲ ਸਮਿੱਥ ਉੱਤਰ-ਲਹਿੰਦੀ ਪੋਲੀਟੀਕਲ ਏਜੰਸੀ ਦਾ ਇਕ ਅਫ਼ਸਰ ਅਤੇ ਬਰੌਡਫੁਟ ਦਾ ਮਿੱਤਰ ਤੇ ਸ਼ਰਧਾਲੂ ਸੀ ਅਤੇ ਇਸ ਨੇ ਸੰਨ 1847 ਵਿਚ ਲਿਖੀ ਆਪਣੀ ਕਿਤਾਬ ਇਸ ਨੂੰ ਸਮਰਪਣ ਕੀਤੀ ਹੈ । ਸਰ ਜਾਰਜ ਕੈਂਬਲ ਸਤਲੁਜੋਂ ਦੱਖਣ ਦੇ ਇਲਾਕੇ ਦਾ ਇਕ ਸੀਵਿਲੀਅਨ ਅਫ਼ਸਰ ਸੀ ਅਤੇ ਕੈਂਬਲ ਦੇ ਜ਼ਿਲੇ ਦਾ ਇਨਚਾਰਜ ਸੀ । ਉਸ ਦੀ ਪੁਸਤਕ 'ਮੈਮੋਇਰਜ਼ ਔਫ ਮਾਈ ਇੰਡੀਅਨ ਕੈਰੀਅਰ' ਇਸ ਇਲਾਕੇ ਦੇ ਇਤਿਹਾਸ ਦਾ ਇਕ ਵਡ-ਮੁੱਲਾ ਖਜ਼ਾਨਾ ਹੈ ।

### *ਵਧੀਕੀ ਕਿਸ ਨੇ ਕੀਤੀ ? ਅਹਿਦਨਾਮਾ ਕਿਸ ਨੇ ਤੋੜਿਆ ?*

ਕਾਰਮਾਈਕਲ ਸਮਿੱਥ ਕਹਿੰਦਾ ਹੈ

> 'ਪੰਜਾਬ ਦੀ ਲੜਾਈ ਸੰਬੰਧੀ .... ਨਾਂ ਤਾਂ ਮੇਰੀ ਰਾਏ ਇਹ ਹੀ ਹੈ ਕਿ ਸਿੱਖਾਂ ਨੇ ਸਾਡੇ ਬਿਨਾਂ ਛੇੜੇ ਹੀ ਹੱਲਾ ਕੀਤਾ ਅਤੇ ਨਾ ਹੀ ਇਹ ਕਿ ਅਸੀਂ ਉਨ੍ਹਾਂ ਨਾਲ ਬੜੀ ਸਹਿਨਸ਼ੀਲਤਾ ਦਾ ਵਰਤਾਓ ਕੀਤਾ ਹੈ । ਜੇ ਸਿੱਖਾਂ ਨੂੰ ਇਕ ਬਿਲਕੁਲ ਆਜ਼ਾਦ ਹਕੂਮਤ

ਸਮਝਣਾ ਸੀ ਜੋ ਸਾਨੂੰ ਕਿਸੇ ਤਰ੍ਹਾਂ ਜ਼ਿਮੇਵਾਰ ਨਹੀਂ ਸਨ ਤਾਂ ਸਾਨੂੰ ਉਨ੍ਹਾਂ ਨੂੰ ਉਕਸਾਉਣਾ ਨਹੀਂ ਸੀ ਚਾਹੀਦਾ। ਇਹ ਕਹਿਣਾ ਕਿ ਬੰਬਈ ਤੋਂ ਲਿਆਂਦਾ ਗਿਆ ਬੇੜੀਆਂ ਦਾ ਪੁਲ ਉਕਸਾਹਟ ਦਾ ਕਾਰਣ ਨਹੀਂ ਸੀ ਅਤੇ ਕੇਵਲ ਰਾਖੀ ਲਈ ਹੀ ਸੀ, ਬੇਹੂਦਾ ਗੱਲ ਹੈ। ਇਸ ਤੋਂ ਬਿਨਾਂ ਸਿੱਖਾਂ ਪਾਸ ਸਰ ਚਾਰਲਸ ਨੇਪੀਅਰ ਦੇ ਦਿੱਲੀ ਗਜ਼ਟ ਵਿਚ ਛਪੇ ਵਿਆਖਿਆਨ ਦੇ ਉਲਥੇ ਮੌਜੂਦ ਸਨ ਜਿਸ ਵਿਚ ਉਸ ਨੇ ਕਿਹਾ ਸੀ ਕਿ ਅਸੀਂ ਸਿੱਖਾਂ ਨਾਲ ਲੜਾਈ ਕਰਨ ਵਾਲੇ ਹਾਂ। ਇਨ੍ਹਾਂ ਹਾਲਤਾਂ ਵਿਚ ਜਿਸ ਤਰ੍ਹਾਂ ਸਾਰੀਆਂ ਯੂਰਪੀ ਕੌਮਾਂ ਕਰਦੀਆਂ ਹਨ ਸਿੱਖਾਂ ਨੇ ਭੀ ਪਹਿਲਾਂ ਮੈਦਾਨ ਵਿਚ ਪਹੁੰਚ ਜਾਣਾ ਯੋਗ ਸਮਝਿਆ। ਨਾਲੇ ਉਨ੍ਹਾਂ ਸਾਡੇ ਇਲਾਕੇ ਵਿਚ ਨਹੀਂ ਸੀ ਉਤਾਰਾ ਕੀਤਾ, ਬਲਕਿ ਆਪਣੇ ਇਲਾਕੇ ਵਿਚ। ਮੈਂ ਪੁਛਦਾ ਹਾਂ ਕਿ ਕੀ ਪਹਿਲਾਂ ਅਸੀਂ ਮਿੱਤਰਤਾ ਦੇ ਨਿਯਮ ਭੰਗ ਨਹੀਂ ਕੀਤੇ? ਲੜਾਈ ਲੱਗਣ ਤੋਂ ਇਕ ਸਾਲ ਪਹਿਲਾਂ ਅਸਾਂ ਪੰਜਾਬ ਅਤੇ ਫ਼ੀਰੋਜ਼ਪੁਰ ਦੇ ਵਿਚਕਾਰਲਾ ਜਜ਼ੀਰਾ, ਭਾਵੇਂ ਉਹ ਸਿੱਖਾਂ ਦਾ ਸੀ, ਇਸ ਲਈ ਕਾਬੂ ਕਰ ਲਿਆ ਕਿ ਡੂੰਘਾ ਪਾਣੀ ਸਾਡੇ ਅਤੇ ਜਜ਼ੀਰੇ ਦੇ ਵਿਚਕਾਰ ਹੈ। ... ਜੇ 1809 ਦਾ ਅਹਿਦਨਾਮਾ ਦੋਹਾਂ ਹਕੂਮਤਾਂ ਉੱਤੇ ਲਾਗੂ ਸੀ ਤਾਂ ਸਿੱਧਾ ਸਵਾਲ ਇਹ ਹੈ ਕਿ ਮਿੱਤਰਤਾ ਦੇ ਨਿਯਮ ਕਿਸ ਨੇ ਭੰਗ ਕੀਤੇ? ਮੇਰੀ ਪੱਕੀ ਰਾਏ ਇਹ ਹੈ ਕਿ ਅਸਾਂ ਕੀਤੇ।'

ਸਰ ਹੈਨਰੀ ਹਾਰਡਿੰਗ ਨੂੰ ਇਲਾਨ ਤੋਂ ਪੰਜ ਦਿਨ ਬਾਦ ਮੁਦਕੀ ਦੀ ਲੜਾਈ ਦੇ ਦਿਨ 18 ਦਸੰਬਰ ਤਕ ਖ਼ੁਦ ਇਹ ਯਕੀਨ ਨਹੀਂ ਸੀ ਕਿ ਲੜਾਈ ਯੋਗ ਹੈ। ਰੋਬਰਟ ਕਸਟ ਆਪਣੇ ਰੋਜ਼ਨਾਮਚੇ ਵਿਚ ਲਿਖਦਾ ਹੈ:

> '18 ਦਸੰਬਰ - ਮੈਂ ਗਵਰਨਰ-ਜਨਰਲ ਦੇ ਮਗਰ ਘੋੜੇ ਤੇ ਜਾ ਰਿਹਾ ਸੀ। ਅਸੀਂ ਇਕ ਦਰਖਤ ਹੇਠਾਂ ਫੌਜ ਦੀ ਉਡੀਕ ਵਿਚ ਬੈਠ ਗਏ। ਗਵਰਨਰ-ਜਨਰਲ ਨੇ ਕਿਹਾ: ਕੀ ਇੰਗਲਿਸਤਾਨ ਦੇ ਲੋਕ ਇਸ ਨੂੰ ਸਾਡੀ ਸਰਹੱਦ ਉੱਤੇ ਹੱਲਾ ਅਤੇ ਲੜਾਈ ਲਈ ਯੋਗ ਕਾਰਣ ਸਮਝਣਗੇ?'

ਪੰਜਾਬ ਦੀ ਫ਼ਤਿਹ ਦੇ ਇਤਿਹਾਸ ਦੇ ਇਕ ਖਰੜੇ ਦਾ ਜ਼ਿਕਰ ਕਰਦਾ ਹੋਇਆ ਕਸਟ ਕਹਿੰਦਾ ਹੈ ਕਿ, 'ਇਸ ਖਰੜੇ ਵਿਚ ਪੰਜਾਬ ਦੀ ਆਜ਼ਾਦ ਹਕੂਮਤ ਉੱਤੇ ਅੰਗਰੇਜ਼ੀ ਹੱਲੇ ਅਤੇ ਲਾਹੌਰ ਉੱਤੇ ਕਬਜ਼ੇ ਦਾ ਹਾਲ ਹੈ। ਮੈਂ 6 ਦਸੰਬਰ ਨੂੰ ਅੰਬਾਲੇ ਤੋਂ ਫੌਜ ਦੇ ਨਾਲ ਸਤਲੁਜ ਨੂੰ ਤੁਰਿਆ ਸਾਂ।'

ਜਾਰਜ ਬਰੌਡਫੁਟ ਦੇ ਮੋਏ ਸਰੀਰ ਨੂੰ ਦੱਖਣ ਤੋਂ ਪਹਿਲਾਂ ਦੇਖਦੇ ਹੋਏ ਕਸਟ ਨੇ ਕਿਹਾ:

> 'ਓਥੇ ਇਸ ਹੁਣ-ਹੋ-ਰਹੀ ਲੜਾਈ ਨੂੰ ਛੇੜਨ ਵਾਲਾ ਪਿਆ ਸੀ ਜਿਸ ਨੂੰ ਕਿ ਬਹੁਤ ਸਾਰੇ ਇਸ ਲੜਾਈ ਦਾ ਕਾਰਣ ਸਮਝਦੇ ਸਨ।'

ਅੱਗੇ ਚੱਲ ਕੇ ਜਿੱਥੇ ਉਹ ਅੰਗਰੇਜ਼ੀ ਫੌਜ ਦੇ ਸਤਲੁਜੋਂ ਪਾਰ ਹੋਣ ਦਾ ਜ਼ਿਕਰ ਕਰਦਾ ਹੈ, ਉਥੇ ਲਿਖਦਾ ਹੈ:

'ਮੰਗਲਵਾਰ, 10 ਫਰਵਰੀ 1845 ਗਵਰਨਰ-ਜਨਰਲ ਸਤਲੁਜ ਉੱਤੇ ਬੇੜੀਆਂ ਦੇ ਪੁਲ ਨੂੰ ਮੁਕੰਮਲ ਹੁੰਦਾ ਦੇਖਣ ਲਈ ਫ਼ੀਰੋਜ਼ਪੁਰ ਨੂੰ ਮੁੜ ਆਇਆ ਅਤੇ ਅਟਾਰੀ ਦੀ ਪਿਛੇ ਰੱਖੀ ਹੋਈ ਫੌਜ ਨੂੰ ਉਸੇ ਰਾਤ ਦਰਿਆ ਪਾਰ ਹੋ ਕੇ ਦੂਸਰੇ ਪਾਸੇ ਜਾਣ ਦਾ ਹੁਕਮ ਦਿੱਤਾ। ਇਹ ਗੱਲ ਪੰਜਾਬ ਉੱਤੇ ਹੱਲਾ ਕਰਨ ਦੇ ਬਰਾਬਰ ਸੀ।'

ਜਾਰਜ ਕੈਂਬਲ ਆਪਣੇ 'ਮੈਮੋਇਰਜ਼' ਵਿਚ ਲਿਖਦਾ ਹੈ :

'ਪੰਜਾਬ ਦੇ ਇਤਿਹਾਸ ਵਿਚ, ਜਾਂ ਜਿਸ ਨੂੰ ਇਤਿਹਾਸ ਕਿਹਾ ਜਾਂਦਾ ਹੈ ਜਾਂ ਜੋ ਅਗਲੀਆਂ ਨਸਲਾਂ ਪਾਸ ਇਤਿਹਾਸ ਦੇ ਤੌਰ ਤੇ ਜਾਏਗਾ, ਲਿਖਿਆ ਹੋਇਆ ਹੈ ਕਿ ਸਿੱਖ ਫੌਜ ਨੇ ਸਾਡੇ ਉੱਤੇ ਹੱਲਾ ਕਰਨ ਲਈ ਅੰਗਰੇਜ਼ੀ ਇਲਾਕੇ ਉੱਤੇ ਧਾਵਾ ਬੋਲਿਆ। ਬਹੁਤ ਸਾਰੇ ਲੋਕੀ ਇਹ ਸੁਣ ਕੇ ਬਹੁਤ ਹੈਰਾਨ ਹੋਣਗੇ ਕਿ ਉਨ੍ਹਾਂ ਨੇ ਇਹੋ ਜਿਹੀ ਕੋਈ ਗੱਲ ਨਹੀਂ ਸੀ ਕੀਤੀ। ਉਨ੍ਹਾਂ ਨੇ ਸਾਡੀਆਂ ਦੁਰੇਡੀਆਂ ਛਾਉਣੀਆਂ ਉੱਤੇ ਕੋਈ ਹੱਲਾ ਨਹੀਂ ਸੀ ਕੀਤਾ, ਨਾ ਸਾਡੇ ਇਲਾਕੇ ਵਿਚ ਪੈਰ ਰੱਖਿਆ। ਉਹ ਕੇਵਲ ਦਰਿਆਓਂ ਪਾਰ ਹੀ ਹੋਏ ਸਨ ਅਤੇ ਉਨ੍ਹਾਂ ਆਪਣੇ ਇਲਾਕੇ ਵਿਚ ਹੀ ਮੋਰਚੇ ਪੁੱਟੇ ਸਨ।'

## *1845-46 ਦੀ ਲੜਾਈ*

ਸਾਡੀ ਇੱਥੇ ਲੜਾਈ ਦੇ ਫੌਜੀ ਵਿਸਥਾਰ ਵਿਚ ਪੈਣ ਦੀ ਇੱਛਾ ਨਹੀਂ ਹੈ। ਇਹ ਵਿਸਥਾਰ ਇਸ ਵਿਸ਼ੇ ਉੱਤੇ ਲਿਖੀਆਂ ਕਈ ਪੁਸਤਕਾਂ ਵਿਚ ਦਿੱਤਾ ਹੋਇਆ ਹੈ। ਇੱਥੇ ਅਸੀਂ ਕੇਵਲ ਰਾਜਸੀ ਪੱਖ ਅਤੇ ਉਨ੍ਹਾਂ ਖੁਫੀਆ ਢੰਗਾਂ ਦਾ ਹੀ ਜ਼ਿਕਰ ਕਰ ਰਹੇ ਹਾਂ ਜੋ ਅੰਗਰੇਜ਼ਾਂ ਨੇ ਲੜਾਈ ਵਿਚ ਸਫਲਤਾ ਪਰਾਪਤ ਕਰਨ ਅਤੇ ਪੰਜਾਬ ਉੱਤੇ ਕਬਜ਼ਾ ਕਰਨ ਲਈ ਵਰਤੇ ਸਨ।

## *ਲੂਣ-ਹਰਾਮੀਆਂ ਨੇ ਫ਼ੀਰੋਜ਼ਪੁਰ ਉੱਤੇ ਹੱਲਾ ਨਾ ਕੀਤਾ*

ਜਿਵੇਂ ਅਸੀਂ ਪਿੱਛੇ ਜ਼ਿਕਰ ਕਰ ਆਏ ਹਾਂ ਅੰਗਰੇਜ਼ਾਂ ਨੇ ਵਜ਼ੀਰ ਲਾਲ ਸਿੰਘ ਨੂੰ ਗੰਢ ਲਿਆ ਹੋਇਆ ਸੀ ਅਤੇ ਉਹ ਕੁਝ ਚਿਰ ਤੋਂ ਇਨ੍ਹਾਂ ਨਾਲ ਖੁਫੀਆ ਲਿਖਾ-ਪੜ੍ਹੀ ਤੇ ਗੱਲ-ਬਾਤ ਕਰ ਰਿਹਾ ਸੀ। ਦਰਿਆਓਂ ਪਾਰ ਹੋਣ ਦੇ ਛੇਤੀ ਹੀ ਪਿੱਛੋਂ ਜਦ ਕਿ ਸਿੱਖ ਫੌਜ ਦੱਖਣ ਵਲੋਂ ਚੜ੍ਹੀ ਆ ਰਹੀ ਅੰਗਰੇਜ਼ੀ ਫੌਜ ਦੇ ਟਾਕਰੇ ਲਈ ਆਪਣੇ ਇਲਾਕੇ ਵਿਚ ਮੋਰਚੇ ਪੁੱਟ ਰਹੀ ਸੀ, ਵਜ਼ੀਰ ਲਾਲ ਸਿੰਘ ਨੇ ਫ਼ੀਰੋਜ਼ਪੁਰ ਦੇ ਸਹਾਇਕ ਪੋਲੀਟੀਕਲ ਏਜੰਟ ਕੈਪਟਨ ਪੀਟਰ ਨਿਕਲਸਨ ਨੂੰ ਲਿਖਿਆ :

'ਮੈਂ ਫੌਜ ਨਾਲ ਦਰਿਆ ਪਾਰ ਹੋ ਆਇਆ ਹਾਂ। ਤੁਹਾਨੂੰ ਮੇਰੀ ਅੰਗਰੇਜ਼ਾਂ ਨਾਲ ਦੋਸਤੀ ਦਾ ਪਤਾ ਹੀ ਹੈ। ਮੈਨੂੰ ਦੱਸੋ (ਹੁਣ) ਮੈਂ ਕੀ ਕਰਾਂ।'

ਨਿਕਲਸਨ ਨੇ ਅੱਗੇ ਲਿਖ ਭੇਜਿਆ :

'ਫ਼ੀਰੋਜ਼ਪੁਰ ਉੱਤੇ ਹੱਲਾ ਨਾ ਕਰਨਾ। ਜਿਤਨਾ ਚਿਰ ਹੋ ਸਕੇ ਅਟਕੇ ਰਹੋ, ਅਤੇ ਫੇਰ ਗਵਰਨਰ-ਜਨਰਲ ਵਲ ਨੂੰ ਕੂਚ ਕਰੋ।'

ਲਾਲ ਸਿੰਘ ਨੇ ਇਸੇ ਤਰ੍ਹਾਂ ਹੀ ਕੀਤਾ ਅਤੇ ਫ਼ੀਰੋਜ਼ਪੁਰ ਬਚ ਗਿਆ। ਜੌਨ ਲਡਲੋ 'ਬ੍ਰਿਟਿਸ਼ ਇੰਡੀਆ' ਵਿਚ ਲਿਖਦਾ ਹੈ ਕਿ 'ਜੇ ਉਹ ਹੱਲਾ ਕਰ ਦਿੰਦਾ ਤਾਂ ਸਾਡੇ ਅੱਠ ਹਜ਼ਾਰ ਆਦਮੀ ਤਬਾਹ ਹੋ ਜਾਂਦੇ ਅਤੇ ਸੱਠ ਹਜ਼ਾਰ ਵਿਜਈ ਸਰ ਹੈਨਰੀ ਹਾਰਡਿੰਗ ਉੱਤੇ ਜਾ ਪੈਂਦੇ ਜਿਸ

ਕੋਲ ਕੇਵਲ ਅੱਠ ਹਜ਼ਾਰ ਹੀ ਆਦਮੀ ਸਨ। ਸਾਡੀ ਤਿਆਰੀ ਇਤਨੀ ਘੱਟ ਸੀ ਕਿ ਸਾਡੇ ਦੁਸ਼ਮਣਾਂ ਵਿਚੋਂ ਇਕ ਆਗੂ ਦੀ ਗੱਦਾਰੀ ਭੀ ਸਾਨੂੰ ਬੜੀ ਮੁਸ਼ਕਲ ਨਾਲ ਬਚਾ ਸਕੀ।'

ਇਸ ਦੀ ਪੁਸ਼ਟੀ ਕਰਨਲ ਮੂਤੋਂ ਆਪਣੀ ਫਰਾਂਸੀਸੀ ਪੁਸਤਕ ਵਿਚ ਇਸ ਤਰ੍ਹਾਂ ਕਰਦਾ ਹੈ

'ਰਾਜਾ ਲਾਲ ਸਿੰਘ ਛੇਤੀ ਨਾਲ ਆਇਆ ਅਤੇ ਸਿੰਘਾਂ ਦੇ ਜੋਸ਼ ਨੂੰ ਇਹ ਭਰੋਸਾ ਦਿਵਾ ਕੇ ਮੱਠਾ ਕਰ ਦਿੱਤਾ ਕਿ ਅੰਗਰੇਜ਼ਾਂ ਦੀਆਂ ਚਾਰ ਹਿੰਦੁਸਤਾਨੀ ਪਲਟਣਾਂ ਉਧਰੋਂ ਟੁੱਟ ਕੇ ਜ਼ਰੂਰ ਸਿੰਘਾਂ ਨਾਲ ਆ ਰਲਣਗੀਆਂ। ਇਸੇ ਸਮੇਂ ਵਿਚ ਉਸ ਨੇ ਫ਼ੀਰੋਜ਼ਪੁਰ ਦੇ (ਅੰਗਰੇਜ਼ੀ ਪੋਲੀਟੀਕਲ) ਅਫ਼ਸਰ ਕਪਤਾਨ ਨਿਕਲਸਨ ਨੂੰ ਇਕ ਜ਼ਰੂਰੀ ਸੁਨੇਹਾ ਭੇਜਿਆ ਕਿ ਆਪਣੀ ਸਰਕਾਰ ਦੇ ਹੁਕਮ ਤੋਂ ਬਿਨਾਂ ਹੀ ਫੌਜ ਦਰਿਆਓਂ ਪਾਰ ਹੋ ਆਈ ਹੈ ਅਤੇ ਜਰਨੈਲਾਂ ਨੂੰ ਉਨ੍ਹਾਂ ਦੀ ਮਰਜ਼ੀ ਦੇ ਵਿਰੁਧ ਧਰੀਕ ਲਿਆਈ ਹੈ। ਸੱਠ ਹਜ਼ਾਰ ਫੌਜ ਫ਼ੀਰੋਜ਼ਪੁਰ ਉੱਤੇ ਹੱਲਾ ਕਰਨ ਵਾਲੀ ਹੈ ਜਿੱਥੇ ਕਿ ਰਾਖੀ ਲਈ ਕੇਵਲ ਛੇ ਹਜ਼ਾਰ ਫੌਜ ਭੀ ਨਹੀਂ। ਅੰਤ ਵਿਚ ਉਸ ਨੇ ਕਪਤਾਨ ਪਾਸੋਂ ਸਲਾਹ ਪੁੱਛੀ ਕਿ ਉਹ ਕੀ ਕਰੇ। ਨਿਕਲਸਨ ਨੇ ਰਾਜਾ ਲਾਲ ਸਿੰਘ ਨੂੰ ਉੱਤਰ ਦਿੱਤਾ ਕਿ ਉਹ ਵੱਡੀ ਫੌਜ ਨਾਲੋਂ ਪੰਝੀ ਹਜ਼ਾਰ ਆਦਮੀ ਵੱਖਰੇ ਕਰ ਕੇ ਕਮਾਂਡਰ-ਇਨ-ਚੀਫ਼ ਦੇ ਟਾਕਰੇ ਤੇ ਜਾਵੇ ਜੋ ਅੰਬਾਲੇ ਵਲੋਂ ਆ ਰਿਹਾ ਹੈ। ਇਸ ਪੰਝੀ ਹਜ਼ਾਰ ਨੂੰ ਖਿਆਲ ਹੈ ਹਾਰ ਹੋ ਜਾਵੇਗੀ ਅਤੇ ਬਾਕੀ ਦੀ ਫੌਜ ਗੜਬੜ ਮਚ ਜਾਣ ਨਾਲ ਦਰਿਆਓਂ ਪਾਰ ਟੱਪ ਜਾਏਗੀ।'

ਇਸ ਗੱਦਾਰੀ ਨੇ ਅੰਗਰੇਜ਼ਾਂ ਨੂੰ ਇਕ ਯਕੀਨੀ ਹਾਰ ਤੋਂ ਬਚਾ ਦਿੱਤਾ। ਇਸ ਗੱਦਰੀ ਨੂੰ ਢੱਕਣ ਲਈ ਉਸ ਨੇ ਇਹ ਬਹਾਨਾ ਘੜਿਆ ਕਿ ਉਹ ਅੰਗਰੇਜ਼ਾਂ ਦੇ ਜੰਗੀ ਲਾਟ ਨਾਲ ਲੜਨਾ ਚਾਹੁੰਦਾ ਹੈ ਅਤੇ ਹੋਰ ਕੋਈ ਉਸ ਦੀ ਸ਼ਾਨ ਦੇ ਬਰਾਬਰ ਨਹੀਂ ਹੈ। ਮਰੇ ਕਹਿੰਦਾ ਹੈ ਕਿ ਜੇ ਕਿਧਰੇ ਸਿੱਖਾਂ ਦੇ ਆਗੂ ਭੀ ਆਪਣੇ ਵੈਰੀਆਂ ਨੂੰ ਹਰਾਉਣ ਅਤੇ ਤਬਾਹ ਕਰਨ ਲਈ ਤਤਪਰ ਹੁੰਦੇ ਜਿਵੇਂ ਕਿ ਸਿਦਕੀ ਖ਼ਾਲਸੇ ਸਨ ਤਾਂ ਇਹ ਸ਼ੱਕ ਵਾਲੀ ਗੱਲ ਹੈ ਕਿ ਅੰਗਰੇਜ਼ੀ ਫੌਜ ਦਾ ਨਿੱਖੜਿਆ ਹੋਇਆ (ਫ਼ੀਰੋਜ਼ਪੁਰ ਦਾ) ਡਿਵੀਜ਼ਨ ਤਬਾਹੀ ਤੋਂ ਬਚ ਰਹਿੰਦਾ।

## *ਮੁਦਕੀ - 18 ਦਸੰਬਰ 1845*

ਕੈਪਟਨ ਪੀਟਰ ਨਿਕਲਸਨ ਦੀ ਸਲਾਹ ਅਨੁਸਾਰ ਲਾਲ ਸਿੰਘ ਅੰਗਰੇਜ਼ੀ ਕਮਾਂਡਰ-ਇਨ-ਚੀਫ਼ ਦੀ ਵੱਡੀ ਫੌਜ ਸਮੇਤ ਆ ਜਾਣ ਦੀ ਉਡੀਕ ਕਰਦਾ ਰਿਹਾ ਅਤੇ ਫੇਰ ਇਸ ਬਦਨੀਅਤ ਨਾਲ ਅੱਗੇ ਵਧਿਆ ਕਿ ਸਿੱਖ ਫੌਜ ਨੂੰ ਤਬਾਹ ਕਰਨ ਲਈ ਅੰਗਰੇਜ਼ਾਂ ਨੂੰ ਪੂਰਾ ਪੂਰਾ ਮੌਕਾ ਮਿਲ ਜਾਏ। ਲਾਲ ਸਿੰਘ ਨੇ ਅੱਗੇ ਹੋ ਕੇ ਹੱਲਾ ਕੀਤਾ ਅਤੇ ਗਿਣੀ ਮਿਥੀ ਤਜਵੀਜ਼ ਅਨੁਸਾਰ ਆਪਣੇ ਆਦਮੀਆਂ ਨੂੰ ਲੜਾਈ ਵਿਚ ਫਸਾ ਕੇ ਬਿਨਾ ਆਗੂ ਦੇ ਆਪਣੇ ਆਪ ਲੜਨ ਲਈ ਛੱਡ ਕੇ ਖਿਸਕ ਗਿਆ। ਕਮਾਂਡਰ ਦੇ ਭੱਜ ਜਾਣ ਨਾਲ ਸਿੱਖ ਫੌਜ ਨੂੰ ਹਾਰ ਹੋ ਗਈ। ਪੀਅਰਸਨ ਲਿਖਦਾ ਹੈ ਕਿ ਮੁਦਕੀ ਦੀ ਪਹਿਲੀ ਲੜਾਈ ਵਿਚ ਅੰਗਰੇਜ਼ਾਂ ਨੂੰ ਇਸ ਕਰਕੇ ਜਿੱਤ ਹੋ ਗਈ ਕਿ ਹੱਲੇ ਦਾ ਹੁਕਮ ਦੇਣ ਪਿੱਛੋਂ ਮਿਥੀ ਹੋਈ ਵਿਉਂਤ ਅਨੁਸਾਰ ਲਾਲ ਸਿੰਘ ਨੇ ਲੜਾਈ ਵਿਚ ਕੋਈ ਹਿੱਸਾ ਨਾ ਲਿਆ।

## *ਫੇਰੂ ਸ਼ਹਿਰ - 21 ਦਸੰਬਰ 1845*

ਫੇਰੂ ਸ਼ਹਿਰ ਵਿਚ ਭੀ ਲਾਲ ਸਿੰਘ ਹੀ ਸਿੱਖ ਫੌਜ ਦਾ ਕਮਾਂਡਰ ਸੀ ਅਤੇ ਤੇਜ ਸਿੰਘ ਉਸ ਦਾ ਸਹਾਇਕ ਸੀ । ਮਾਲੂਮ ਹੁੰਦਾ ਹੈ ਕਿ ਸਰ ਹੀਊ ਗੱਫ ਨੂੰ ਟਾਕਰੇ ਉੱਤੇ ਆਪਣੇ ਹੀ ਬੰਦੇ ਹੋਣ ਕਰਕੇ ਖਿਆਲ ਸੀ ਕਿ ਅੰਗਰੇਜ਼ੀ ਫੌਜ ਨੂੰ ਸੌਖੇ ਹੀ ਜਿੱਤ ਹੋ ਜਾਏਗੀ । ਇਸ ਲਈ ਉਸਨੇ 21 ਦਸੰਬਰ ਦੀ ਸ਼ਾਮ ਨੂੰ ਸੂਰਜ ਡੁੱਬਣ ਤੋਂ ਘੰਟਾ ਕੁ ਹੀ ਪਹਿਲਾਂ ਹੱਲਾ ਕਰ ਦਿੱਤਾ ਪਰ ਸਿੱਖ ਬੜੀ ਬਹਾਦੁਰੀ ਨਾਲ ਆਪਣੀ ਤੋਪਾਂ ਉੱਤੇ ਡਟੇ ਰਹੇ ਅਤੇ ਵਧੇ ਆ ਰਹੇ ਸਨ । ਜੌਨ ਲਿਟਲਰ ਦੇ ਡਿਵੀਜ਼ਨ ਉੱਤੇ ਉਹ ਅੱਗ ਵਰ੍ਹਾਈ ਕਿ ਉਨ੍ਹਾਂ ਦੇ ਮੂੰਹ ਭੁਆ ਦਿੱਤੇ ਅਤੇ ਉਹ ਪਿੱਛੇ ਨੂੰ ਭੱਜ ਉੱਠੇ । ਰਾਤ ਉੱਤਰਦੇ ਸਾਰ ਸਰ ਹੈਰੀ ਸਮਿੱਥ ਦਾ ਸੱਜਾ ਪਾਸਾ ਭੀ ਪਿੱਛੇ ਨੂੰ ਧੱਕ ਦਿਤਾ ਅਤੇ ਅੰਗਰੇਜ਼ੀ ਫੌਜ ਵਿਚ ਭਿਆਨਕ ਭਗਦੜ ਮਚ ਗਈ ।

ਸਿੱਖਾਂ ਦੇ ਡਟਵੇਂ ਟਾਕਰੇ ਅਤੇ ਸਰ ਹੈਨਰੀ ਹਾਰਡਿੰਗ ਦੇ ਅੰਦਾਜ਼ੇ ਤੋਂ ਬਹੁਤ ਜ਼ਿਆਦਾ ਅੰਗਰੇਜ਼ੀ ਫੌਜਾਂ ਦੇ ਨੁਕਸਾਨ ਨੇ ਅੰਗਰੇਜ਼ਾਂ ਨੂੰ ਫੇਰੂ ਸ਼ਹਿਰ ਦੇ ਮੈਦਾਨ ਵਿਚ ਸਾਰੀ ਰਾਤ ਕਾਂਬਾ ਛੇੜੀ ਰੱਖਿਆ । ਸਾਰੀ ਪਾਸੀਂ ਨਿਰਾਸਤਾ ਹੀ ਨਿਰਾਸਤਾ ਛਾਈ ਹੋਈ ਸੀ ਅਤੇ ਘਬਰਾਹਟ ਇਤਨੀ ਜ਼ਿਆਦਾ ਸੀ ਕਿ ਕਈ ਤਾਂ ਫ਼ੀਰੋਜ਼ਪੁਰ ਵਲ ਨੂੰ ਪਿੱਛੇ ਹਟ ਜਾਣ ਦੀਆਂ ਸਲਾਹਾਂ ਦੇ ਰਹੇ ਸਨ ਅਤੇ ਕਈ ਬਿਨਾਂ ਸ਼ਰਤ ਹਥਿਆਰ ਸੁੱਟ ਦੇਣ ਦੀਆਂ । ਇਵਜ਼ੀ ਐਡਜੂਟੰਟ-ਜਨਰਲ ਕੈਪਟਨ ਲਮਲੀ ਨੇ ਤਾਂ ਸਰ ਹੈਰੀ ਸਮਿੱਥ ਨੂੰ ਸਿੱਧਾ ਹੀ ਹੁਕਮ ਭੀ ਦੇ ਦਿੱਤਾ ਕਿ ਆਪਣੇ ਸਭ ਸਿਪਾਹੀ ਇਕੱਠੇ ਕਰ ਕੇ ਸਿੱਧਾ ਫ਼ੀਰੋਜ਼ਪੁਰ ਨੂੰ ਕੂਚ ਕਰ ਜਾਏ ।

ਜੇ ਰਾਤ ਨੂੰ ਲਾਲ ਸਿੰਘ ਅਤੇ ਅਗਲੀ ਸਵੇਰੇ ਤੇਜ ਸਿੰਘ ਗੱਦਾਰੀ ਨਾ ਕਰਦੇ ਤਾਂ ਅੰਗਰੇਜ਼ਾਂ ਦੀ ਪੂਰੀ ਹਾਰ ਹੋਈ ਪਈ ਸੀ ਅਤੇ ਰੋਬਰਟ ਕਸਟ ਨੇ 22 ਦਸੰਬਰ ਦੇ ਰੋਜ਼ਨਾਮਚੇ ਦੀ ਲਿਖਤ ਅਨੁਸਾਰ ਉਹ ਬਿਨਾਂ ਸ਼ਰਤ ਹਥਿਆਰ ਸੁੱਟਣ ਦੀਆਂ ਤਿਆਰੀਆਂ ਕਰ ਰਹੇ ਸਨ ।

> 'ਦਸੰਬਰ 22 - ਗਵਰਨਰ-ਜਨਰਲ ਵਲੋਂ ਖ਼ਬਰ ਪੁੱਜੀ ਕਿ ਸਾਡਾ ਕਲ ਦਾ ਹੱਲਾ ਫੇਲ ਹੋ ਗਿਆ ਹੈ ਅਤੇ ਹਾਲਾਤ ਬਹੁਤ ਹੀ ਨਿਰਾਸਾ ਭਰੇ ਹਨ, ਸਰਕਾਰੀ ਕਾਗਜ਼ ਸਭ ਫੂਕ ਦੇਣੇ ਹਨ ਅਤੇ ਜੇ ਸਵੇਰ ਦਾ ਹੱਲਾ ਭੀ ਫੇਲ੍ਹ ਹੋ ਗਿਆ ਤਾਂ ਸਭ ਕੁਝ ਮੁੱਕ ਜਾਏ ਗਾ । ਇਹ ਗੱਲ ਮਿਸਟਰ ਕਰੀ ਨੇ ਖੁਫੀਆ ਰੱਖੀ ਅਤੇ ਸਭ ਤੋਂ ਭੈੜੀ ਖ਼ਬਰ ਜਿਸ ਨੇ ਮੈਨੂੰ ਅਫਸੋਸ ਵਿਚ ਪਾ ਦਿੱਤਾ, ਇਹ ਸੀ ਕਿ ਅਸੀਂ ਬਿਨਾਂ ਸ਼ਰਤ ਹਥਿਆਰ ਸੁਟ ਦੇਣ ਦੀਆਂ ਤਿਆਰੀਆਂ ਕਰ ਰਹੇ ਸਾਂ ।'

ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦੇ ਇਤਿਹਾਸ ਵਿਚ ਸ਼ਾਇਦ ਇਹ ਪਹਿਲਾ ਹੀ ਮੌਕਾ ਸੀ ਕਿ ਅੰਗਰੇਜ਼ਾਂ ਨੇ ਜੰਗ ਦੇ ਮੈਦਾਨ ਵਿਚ ਕਿਸੇ ਦੇ ਸਾਹਮਣੇ ਬਿਨਾ ਸ਼ਰਤ ਹਥਿਆਰ ਸੁੱਟਣ ਦੀ ਤਿਆਰੀ ਕੀਤੀ ਹੋਵੇ । ਫੇਰੂ ਸ਼ਹਿਰ ਦੇ ਮੈਦਾਨ ਵਿਚ ਗਵਰਨਰ-ਜਨਰਲ ਅਤੇ ਕਮਾਂਡਰ-ਇਨ-ਚੀਫ਼ ਦੀ ਉੱਚੇ ਦਰਜੇ ਦੀ ਦਲੇਰੀ ਅਤੇ ਬਹਾਦੁਰੀ ਦੇ ਹੁੰਦੇ ਹੋਏ ਭੀ ਅੰਗਰੇਜ਼ਾਂ ਦੀ ਹਾਲਤ ਬੜੀ ਡਾਵਾਂਡੋਲ ਸੀ । ਖੁਦ ਸਰ ਹੈਨਰੀ ਹਾਰਡਿੰਗ ਨੂੰ ਭੀ ਅਗਲੇ ਭਲਕ ਇਕ ਭਿਆਨਕ ਹਾਰ ਤੇ ਤਬਾਹੀ ਦਿਸ ਰਹੀ ਸੀ ਅਤੇ ਓਹ ਇਸ ਲਈ ਤਿਆਰ ਹੋਈ ਬੈਠਾ ਸੀ । ਬਰੋਡਫੁਟ ਦੀ ਜੀਵਨੀ

ਵਿਚ ਲਿਖਿਆ ਹੋਇਆ ਹੈ ਕਿ :

> 'ਹਾਰ ਹੋ ਜਾਣ ਦੀ ਹਾਲਤ ਵਿਚ ਜੋ ਅਸੰਭਵ ਨਹੀਂ ਸੀ, ਗਵਰਨਰ-ਜਨਰਲ ਨੇ ਮਿਸਟਰ ਕਰੀ ਨੂੰ ਜਿਸ ਪਾਸ ਸਰਕਾਰ ਹਿੰਦ ਦੇ ਕਾਗਜ਼ ਸਨ ਅਤੇ ਮਿਸਟਰ ਕਸਟ ਨੂੰ ਜਿਸ ਪਾਸ ਏਜੰਸੀ ਦੇ ਕਾਗਜ਼ ਸਨ ਮੁਦਕੀ ਹੁਕਮ ਭੇਜ ਦਿੱਤਾ ਸੀ ਕਿ ਉਹ ਇਨ੍ਹਾਂ ਨੂੰ ਫੂਕ ਦੇਣ। ਸਰ ਹੈਨਰੀ ਦੇ ਪੁੱਤਰ ਚਾਰਲਸ ਨੂੰ ਜੋ ਉਸ ਦਾ ਪਰਾਈਵੇਟ ਸਕੱਤਰ ਭੀ ਸੀ ਸਿਵਿਲੀਅਨ ਹੋਣ ਕਰਕੇ ਲੜਾਈ ਦੇ ਮੈਦਾਨ 'ਚੋਂ ਨਿਕਲ ਜਾਣ ਦਾ ਹੁਕਮ ਦੇ ਦਿੱਤਾ ਗਿਆ।'

ਜਨਰਲ ਸਰ ਹੋਪ ਗ੍ਰਾਂਟ ਲਿਖਦਾ ਹੈ :

> 'ਸਰ ਹੈਨਰੀ ਹਾਰਡਿੰਗ ਨੇ ਸਮਝਿਆ ਕਿ ਕੰਮ ਬਿਲਕੁਲ ਵਿਗੜ ਗਿਆ ਹੈ, ਇਸ ਲਈ ਉਸ ਨੇ ਨੈਪੋਲੀਅਨ ਵਾਲੀ ਤਲਵਾਰ ਜੋ ਉਸ ਨੂੰ ਡੀਊਕ ਔਫ ਵੈਲਿੰਗਟਨ ਨੇ ਤੋਹਫਾ ਦਿੱਤੀ ਹੋਈ ਸੀ ਅਤੇ ਆਪਣਾ ਸਟਾਰ ਆਪਣੇ ਪੁੱਤਰ ਦੇ ਹਵਾਲੇ ਕਰ ਦਿੱਤੇ ਅਤੇ ਉਸ ਨੂੰ ਫ਼ੀਰੋਜ਼ਪੁਰ ਚਲੇ ਜਾਣ ਲਈ ਕਹਿ ਦਿੱਤਾ ਅਤੇ ਆਖਿਆ ਕਿ ਜੇ ਹਾਰ ਹੋ ਗਈ ਤਾਂ ਮੈਂ ਇੱਥੇ ਹੀ ਮਰਾਂਗਾ।'

(ਟਰੌਟਰ ਜੌਨ ਨਿਕਲਸਨ ਦੀ ਜੀਵਨੀ ਵਿਚ ਦਸਦਾ ਹੈ ਕਿ 'ਇੰਗਲਿਸਤਾਨ ਵਿਚ ਫ਼ਤਿਹ ਦੀ ਪਹਿਲੀ ਖ਼ਬਰ ਸੁਣ ਕੇ ਸਾਡੇ ਕੁਝ ਵੱਡੇ ਰਾਜ ਪਰਬੰਧਕਾਂ ਨੂੰ ਖੁਸ਼ੀ ਨਾਲੋਂ ਘਬਰਾਹਟ ਜ਼ਿਆਦਾ ਹੋਈ। ਖੁਦ ਪੀਲ ਇਕ ਕੌਂਸਲ ਦੀ ਮੀਟਿੰਗ ਵਿਚ ਕੁੜ-ਕੁੜ ਕਰਨ ਵਾਲਿਆਂ ਵਿਚੋਂ ਸੀ। ਇੱਥੇ ਡਿਊਕ ਔਫ ਵੈਲਿੰਗਟਨ ਕੁਝ ਲਾਪਰਵਾਹਾਂ ਵਾਂਗ ਹਿੱਸਾ ਲੈ ਰਿਹਾ ਸੀ। ਜਿਸ ਵੇਲੇ ਪੀਲ ਨੇ ਬੜੇ ਭਾਰੇ ਨੁਕਸਾਨ ਨਾਲ ਹੋਈ ਜਿੱਤ ਵਲ ਇਸ਼ਾਰਾ ਕੀਤਾ ਅਤੇ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਲਈ ਖੜੇ ਖਤਰਿਆਂ ਦਾ ਜ਼ਿਕਰ ਕੀਤਾ ਤਾਂ ਬੁੱਢਾ ਬਹਾਦੁਰ ਚਮਕ ਉਠਿਆ ਤੇ ਕਹਿਣ ਲੱਗਾ : ਜਿੱਤ ਬਣਾ ਲਓ, ਸਲਾਮੀ ਦੀ ਤੋਪ ਚਲਾ ਦਿਓ ਅਤੇ ਘੰਟੀਆਂ ਬਜਾ ਦਿਓ। ਜੇ ਗਫ਼ ਦੇ ਬਹੁਤ ਸਾਰੇ ਆਦਮੀ ਮਾਰੇ ਗਏ ਹਨ ਤਾਂ ਫੇਰ ਕੀ ਹੋਇਆ ? ਜੇ ਤੁਸੀਂ ਕੋਈ ਬੜੀ ਲੜਾਈ ਲੜੋਗੇ ਤਾਂ ਅਫ਼ਸਰ ਤੇ ਆਦਮੀ ਜ਼ਰੂਰ ਮਰਨਗੇ। ਅਸਾਈ ਦੀ ਲੜਾਈ ਵਿਚ ਮੇਰੀ ਫੌਜ ਦਾ ਤੀਸਰਾ ਹਿੱਸਾ ਮਾਰਿਆ ਗਿਆ ਸੀ)'

ਵਿਲੀਅਮ ਐਡਵਰਡਸ ਕਹਿੰਦਾ ਹੈ ਕਿ ਜੇ ਉਹ (ਸਿੱਖ) ਰਾਤ ਨੂੰ ਅੱਗੇ ਵਧ ਜਾਂਦੇ ਤਾਂ ਨਤੀਜਾ ਸਾਡੇ (ਅੰਗਰੇਜ਼ਾਂ) ਲਈ ਬੜਾ ਹੀ ਭੈੜਾ ਹੋਣਾ ਸੀ। ਸਾਡੀਆਂ ਗੋਰਾ ਪਲਟਣਾਂ ਦੀ ਨਫਰੀ ਬਹੁਤ ਘਟ ਗਈ ਸੀ। ਸਾਡਾ ਤੋਪਾਂ ਅਤੇ ਛੋਟੇ ਹਥਿਆਰਾਂ ਦਾ ਗੋਲੀ ਗੱਠਾ ਮੁੱਕਣ ਬਰਾਬਰ ਹੋਇਆ ਹੋਇਆ ਸੀ।

ਕਨਿੰਘਮ ਕਹਿੰਦਾ ਹੈ ਕਿ ਸ਼ਾਇਦ ਲਾਲ ਸਿੰਘ ਤੇ ਤੇਜ ਸਿੰਘ ਦੀ ਨਾਲਾਇਕੀ ਅਤੇ ਗੱਦਾਰੀ ਦਾ ਅੰਗਰੇਜ਼ ਅਫ਼ਸਰਾਂ ਨੂੰ ਪੂਰਾ ਥਹੁ ਅਤੇ ਭਰੋਸਾ ਨਹੀਂ ਸੀ ਇਸੇ ਲਈ ਓਹ, ਜਿਸ ਉੱਤੇ ਅੰਗਰੇਜ਼ੀ ਰਾਜ ਦੀ ਸਥਿਰਤਾ ਦੀ ਜਿਮੇਂਵਾਰੀ ਸੀ, ਘਾਬਰਿਆ ਹੋਇਆ ਸੀ।

ਕਪਤਾਨ ਪੀਟਰ ਨਿਕਲਸਨ ਨਾਲ ਗੁੰਦੀ ਹੋਈ ਗੋਂਦ ਅਨੁਸਾਰ ਲਾਲ ਸਿੰਘ ਐਨ ਉਸ

ਵੇਲੇ ਲੜਾਈ ਦੇ ਮੈਦਾਨ ਵਿਚੋਂ ਖਿਸਕ ਗਿਆ ਜਿਸ ਵੇਲੇ ਕਿ ਜਿੱਤ ਉਸ ਦੇ ਹੱਥਾਂ ਵਿਚ ਆਉਣ ਵਾਲੀ ਸੀ । 22 ਦਸੰਬਰ ਦੀ ਸਵੇਰੇ ਹੀ ਉਸ ਦੀ ਫੌਜ ਦਾ ਬਾਕੀ ਹਿੱਸਾ ਖਿੰਡਾ ਦਿੱਤਾ ਗਿਆ । ਤੇਜ ਸਿੰਘ ਦੀ ਕਮਾਨ ਹੇਠਾਂ ਉਸ ਵੇਲੇ ਤਾਜ਼ਾ ਫੌਜ ਸੀ । ਸਿੱਖ ਫੌਜ ਦੇ ਇਸ ਦੂਸਰੇ ਪੱਖ ਨੂੰ ਆਉਂਦੇ ਦੇਖ ਕੇ ਥੱਕੇ ਟੁੱਟੇ ਅੰਗਰੇਜ਼ਾਂ ਨੂੰ ਇਕ ਭਿਆਣਕ ਤੇ ਵਿਅਰਥ ਜੁਧ ਦਿਸਣ ਲਗ ਪਿਆ । ਉਤਸਾਹ ਭਰੇ ਸਿੱਖ ਸਿਪਾਹੀ ਤੇਜ ਸਿੰਘ ਉੱਤੇ ਜ਼ੋਰ ਪਾ ਰਹੇ ਸਨ ਕਿ ਦਿਨ ਚੜ੍ਹਦੇ ਸਾਰ ਹੀ ਅੰਗਰੇਜ਼ਾਂ ਉੱਤੇ ਟੁੱਟ ਪਵੇ ਪਰ ਉਹ ਬੇਈਮਾਨ ਲੜਾਈ ਜਿੱਤਣ ਦਾ ਖਤਰਾ ਸਹੇੜਨਾ ਨਹੀਂ ਸੀ ਚਾਹੁੰਦਾ ਅਤੇ ਇਹ ਗੱਲ ਪਤਾ ਹੁੰਦੇ ਹੋਏ ਭੀ ਕਿ ਅੰਗਰੇਜ਼ੀ ਫੌਜ ਮਰੋੜੀ ਹੋਈ ਪਈ ਹੈ, ਉਹ ਆਪਣੇ ਅੰਗਰੇਜ਼ ਮਿੱਤਰਾਂ ਨੂੰ ਖੁਸ਼ ਕਰਨ ਲਈ, ਜਿਨ੍ਹਾਂ ਨਾਲ ਉਸ ਨੇ ਗੰਢ-ਤੁਪ ਕੀਤੀ ਹੋਈ ਸੀ, ਭੱਜ ਨਿੱਕਲਿਆ । ਇਸ ਤਰ੍ਹਾਂ ਫੇਰੂ ਸ਼ਹਿਰ ਦੀ ਲੜਾਈ ਵਿਚ ਸਿੰਘਾਂ ਨੂੰ ਹਾਰ ਹੋ ਗਈ ਅਤੇ ਅੰਗਰੇਜ਼ਾਂ ਨੂੰ ਸੁਖ ਦਾ ਸਾਹ ਆਇਆ ।

ਲੜਾਈ ਮੁਕਦੇ ਸਾਰ ਹੀ ਤੇਜ ਸਿੰਘ ਅੰਗਰੇਜ਼ੀ ਕੰਪੂ ਵਿਚ ਜਾ ਪੁੱਜਾ ਅਤੇ ਗਵਰਨਰ-ਜਨਰਲ ਨਾਲ ਮੁਲਾਕਾਤ ਕੀਤੀ । ਆਪਸ ਵਿਚ ਕੀ ਖੁਫੀਆ ਗੱਲ-ਬਾਤ ਹੋਈ, ਇਸ ਸੰਬੰਧੀ ਕੋਈ ਲਿਖਤ ਹਾਲ ਤੱਕ ਪਰਾਪਤ ਨਹੀਂ ਹੋਈ । ਪਰ ਇਕ ਗੱਲ ਸਾਫ਼ ਹੈ ਕਿ ਇਸ ਵੇਲੇ ਹਾਰਡਿੰਗ ਦਾ ਪੱਲਾ ਭਾਰੀ ਸੀ । ਲਿਖਿਆ ਹੋਇਆ ਹੈ ਕਿ ਸਰ ਹੈਨਰੀ ਹਾਰਡਿੰਗ ਨੇ ਉਸ ਵੇਲੇ ਤਕ ਕੋਈ ਕੌਲ ਕਰਾਰ ਕਰਨੋਂ ਨਾਂਹ ਕਰ ਦਿੱਤੀ ਜਿਤਨੀ ਦੇਰ ਤਕ ਕਿ ਅੰਗਰੇਜ਼ੀ ਫ਼ੌਜਾਂ ਪੰਜਾਬ ਦੀ ਰਾਜਧਾਨੀ ਉੱਤੇ ਕਬਜ਼ਾ ਨਾ ਕਰ ਲੈਣ । ਮਾਲੂਮ ਹੁੰਦਾ ਹੈ ਕਿ ਤੇਜ ਸਿੰਘ ਨੇ ਗਵਰਨਰ-ਜਨਰਲ ਨੂੰ ਵਾਇਦਾ ਕਰ ਦਿੱਤਾ ।

## *ਵੱਡੇ ਦਿਨ ਦਾ ਇਲਾਨ*
## *25 ਦਸੰਬਰ ਸੰਨ 1845*

ਮੇਜਰ ਜਾਰਜ ਬਰੌਡਫੁਟ ਅਤੇ ਉਸ ਦੇ ਸਹਾਇਕ ਕੈਪਟਨ ਪੀਟਰ ਨਿਕਲਸਨ ਨੇ ਤਾਂ ਸਰਕਾਰ ਲਾਹੌਰ ਦੇ ਸਭ ਤੋਂ ਵੱਡੇ ਦੋ ਦਰਬਾਰੀਆਂ ਵਜ਼ੀਰ ਲਾਲ ਸਿੰਘ ਤੇ ਜਰਨੈਲ ਤੇਜ ਸਿੰਘ ਨੂੰ ਹੀ ਗੱਦਾਰੀ ਲਈ ਗੰਢਿਆ ਸੀ, ਗਵਰਨਰ-ਜਨਰਲ ਨੇ ਪੰਜਾਬ ਦੇ ਸਾਰੇ ਪੂਰਬੀਏ ਨੌਕਰਾਂ ਨੂੰ ਤੋੜਨ ਲਈ ਸੰਨ 1845 ਦੇ ਵੱਡੇ ਦਿਨ 25 ਦਸੰਬਰ ਨੂੰ ਇਕ ਇਲਾਨ ਜਾਰੀ ਕੀਤਾ ਜਿਸ ਵਿਚ ਪੰਜਾਬ ਦੀ ਨੌਕਰੀ ਛੱਡ ਕੇ ਅੰਗਰੇਜ਼ਾਂ ਨਾਲ ਆ ਰਲਣ ਵਾਲੇ ਪੂਰਬੀਆਂ ਨੂੰ ਹੁਣ ਇਨਾਮ ਤੇ ਅੱਗੇ ਨੂੰ ਪਿਨਸ਼ਨਾਂ ਦੇਣ ਦਾ ਵਾਇਦਾ ਕੀਤਾ ਅਤੇ ਅੰਗਰੇਜ਼ੀ ਇਲਾਕੇ ਦੀਆਂ ਕਚਹਿਰੀਆਂ ਵਿਚ ਉਨ੍ਹਾਂ ਦੇ ਮੁਕੱਦਮਿਆਂ ਦਾ ਤੁਰੰਤ ਫੈਸਲਾ ਅਤੇ ਹਰ ਪਰਕਾਰ ਦੀ ਰਿਆਇਤ ਕਰਨ ਦਾ ਭਰੋਸਾ ਦਿੱਤਾ ।

ਜਦ ਕਿ ਸਰਕਾਰ ਅੰਗਰੇਜ਼ੀ ਪੂਰਬੀਆਂ ਦੀ ਇਕ ਪਲਟਣ ਖੜੀ ਕਰ ਕੇ ਉਨ੍ਹਾਂ ਨੂੰ ਬਹਾਦੁਰੀ ਅਤੇ ਮਿੱਤਰ-ਭਗਤੀ ਦਾ ਫਲ ਬਖ਼ਸ਼ਣ ਦੀ ਚਾਹਵਾਨ ਹੈ, ਇਹ ਇਲਾਨ ਕੀਤਾ ਜਾਂਦਾ ਹੈ ਕਿ ਲਾਹੌਰ ਸਰਕਾਰ ਦਾ ਜੇ ਕੋਈ ਨਾਨ-ਕਮਿਸ਼ਨ ਆਹੁਦੇਦਾਰ ਜਾਂ ਸਿਪਾਹੀ ਆ ਕੇ ਤੁਰਤ ਗਵਰਨਰ-ਜਨਰਲ ਸਾਹਿਬ ਦੇ ਪੇਸ਼ ਹੋ ਜਾਵੇਗਾ, ਤਾਂ ਉਸ ਨੂੰ ਤੁਰਤ ਫੁਰਤ ਬੜੀ ਖੁਲ੍ਹ-ਦਿਲੀ ਨਾਲ ਇਨਾਮ ਦਿੱਤਾ ਜਾਵੇਗਾ ਅਤੇ ਬੀਮਾਰੀ ਦੀ ਪਿਨਸ਼ਨ ਦਾ ਲਾਭ ਪਰਾਪਤ ਹੋਵੇਗਾ ਅਤੇ ਜੇ ਕਿਸੇ ਅੰਗਰੇਜ਼ੀ ਕਚਹਿਰੀ ਵਿਚ ਉਸ ਦਾ ਕੋਈ ਮੁਕੱਦਮਾ ਹੋਵੇਗਾ ਤਾਂ ਉਸ ਦਾ ਫੈਸਲਾ ਝਟ-ਪਟ ਹੋਰਨਾਂ

ਨਾਲੋਂ ਪਹਿਲੇ ਕੀਤਾ ਜਾਵੇਗਾ। ਅਸਲ ਵਿਚ ਹਰ ਵੇਲੇ ਉਸ ਦੀ ਰਿਆਇਤ ਕਰਨ ਲਈ ਸਰਕਾਰ ਵਲੋਂ ਹਰ ਮੌਕੇ ਦਾ ਖਿਆਲ ਰੱਖਿਆ ਜਾਏਗਾ। ਪਤਾ ਲੱਗਾ ਹੈ ਕਿ ਤੇਜ ਸਿੰਘ ਨੇ ਕਿਹਾ ਹੈ ਕਿ ਲਾਹੌਰ ਦਾ ਜੇ ਕੋਈ ਸਿਪਾਹੀ ਸਰਕਾਰ ਅੰਗਰੇਜ਼ੀ ਵਲ ਗਿਆ ਤਾਂ ਇਸ ਸਰਕਾਰ ਦੇ ਅਫ਼ਸਰ ਉਨ੍ਹਾਂ ਦੇ ਨੱਕ ਤੇ ਕੰਨ ਵੱਢ ਸੁੱਟਣਗੇ ਅਤੇ ਮਾਰ ਦੇਣਗੇ। ਇਹ ਬਿਲਕੁਲ ਝੂਠ ਹੈ ਕਿਉਂਕਿ ਇਸ (ਅੰਗਰੇਜ਼ੀ) ਰਾਜ ਵਿਚ ਇਸ ਪਰਕਾਰ ਦਾ ਕਦੀ ਭੀ ਰਿਵਾਜ ਨਹੀਂ ਸੀ। ਇਸ ਲਈ ਇਹੋ ਜਿਹੇ ਝੂਠ ਉੱਤੇ ਕਿਸੇ ਨੂੰ ਇਤਬਾਰ ਨਹੀਂ ਕਰਨਾ ਚਾਹੀਦਾ ਬਲਕਿ ਉਨ੍ਹਾਂ ਨੂੰ ਭਰੋਸਾ ਰੱਖਣਾ ਚਾਹੀਦਾ ਹੈ ਕਿ ਜੇ ਓਹ ਆ ਜਾਣਗੇ ਤਾਂ ਉਨ੍ਹਾਂ ਨੂੰ ਚੰਗਾ ਇਨਾਮ ਮਿਲੇਗਾ।

(ਉਲਥਾ ਠੀਕ ਹੈ)

ਐਚ. ਮਾਰਸ਼, ਬੀ. ਕੈਪਟਨ

ਦੁਭਾਖੀਆ ਅਤੇ ਕੁਆਰਟਰ ਮਾਸਟਰ

ਰਿਸਾਲਾ ਨੰਬਰ 3

## *ਬੱਦੋਵਾਲ - 21 ਜਨਵਰੀ 1846*

ਹੁਣ ਇਕ ਮਹੀਨਾ ਚੁਪ-ਚਾਪ ਰਹੀ। ਪਰਤੀਤ ਹੁੰਦਾ ਹੈ ਕਿ ਗੱਦਾਰਾਂ ਨੇ ਅੰਗਰੇਜ਼ਾਂ ਨੂੰ ਹੋਰ ਤਿਆਰੀ ਕਰ ਲੈਣ ਦਾ ਸਮਾਂ ਦੇਣ ਦੀ ਸਾਜ਼ਸ਼ ਕਰ ਲਈ ਸੀ। ਨਵੀਆਂ ਪਲਟਣਾਂ, ਤੋਪਾਂ ਅਤੇ ਹੋਰ ਗੋਲੀ ਗੱਠਾ ਆਉਣ ਤੋਂ ਬਿਨਾ ਸਰ ਹੀਊ ਗਫ਼ ਲੜਾਈ ਕਰਨ ਜੋਗਾ ਨਹੀਂ ਸੀ ਰਿਹਾ। ਉਨ੍ਹਾਂ ਦਾ ਬਾਰੂਦ ਲਗਭਗ ਮੁੱਕ ਚੁੱਕਾ ਹੋਇਆ ਸੀ ਅਤੇ ਫੌਜਾਂ ਥੱਕ ਟੁਟ ਗਈਆਂ ਹੋਈਆਂ ਸਨ। ਤੇਜ ਸਿੰਘ ਤੇ ਲਾਲ ਸਿੰਘ ਨੂੰ ਇਨ੍ਹਾਂ ਗੱਲਾਂ ਦਾ ਪਤਾ ਸੀ। ਇਸ ਔਖੇ ਵੇਲੇ ਓਹ ਅੰਗਰੇਜ਼ਾਂ ਨੂੰ ਮੁਸੀਬਤ ਵਿਚ ਪਾਉਣ ਵਾਲੀ ਕੋਈ ਗੱਲ ਨਹੀਂ ਸੀ ਕਰਨੀ ਚਾਹੁੰਦੇ। ਇਸ ਵੇਲੇ ਪੰਜਾਬ ਦੇ ਨਿਮਕ-ਹਲਾਲ ਸਰਦਾਰ ਰਣਜੋਧ ਸਿੰਘ ਮਜੀਠੀਏ ਨੇ ਸਤਲੁਜ ਪਾਰ ਹੋ ਕੇ ਸਰਦਾਰ ਅਜੀਤ ਸਿੰਘ ਲਾਡਵੇ ਵਾਲੇ ਦੀ ਸਹਾਇਤਾ ਨਾਲ ਲੁਧਿਆਣੇ ਦੀ ਛਾਉਣੀ ਦਾ ਕੁਝ ਹਿੱਸਾ ਫੂਕ ਦਿੱਤਾ। ਜਦ ਲੁਧਿਆਣਾ ਛੁਡਾਉਣ ਲਈ ਸਰ ਹੈਰੀ ਸਮਿੱਥ ਦੇ ਆਉਣ ਦਾ ਪਤਾ ਲੱਗਾ ਤਾਂ ਬੱਦੋਵਾਲ ਕੋਲ ਦੋਹਾਂ ਸਰਦਾਰਾਂ ਨੇ ਉਸ ਉੱਤੇ ਅਚਾਣਕ ਹੀ ਛਾਪਾ ਮਾਰ ਕੇ ਉਸ ਨੂੰ ਪਛਾੜ ਦਿੱਤਾ ਅਤੇ ਬਹੁਤ ਸਾਰਾ ਸਾਮਾਨ ਅਤੇ ਹਸਪਤਾਲੀ ਸਟੋਰ ਖੋਹ ਲਿਆ। ਪਿੱਛੋਂ ਛੇਤੀ ਹੀ ਬ੍ਰਿਗੇਡੀਅਰ ਕਿਉਰਟਨ ਦੇ ਆ ਪੁੱਜਣ ਨਾਲ ਅੰਗਰੇਜ਼ਾਂ ਦਾ ਕੁਝ ਕੁ ਬਚਾ ਹੋ ਗਿਆ।

## *ਅਲੀਵਾਲ - 28 ਜਨਵਰੀ 1846*

ਸਰ ਹੈਰੀ ਸਮਿੱਥ ਹਫ਼ਤੇ ਕੁ ਪਿੱਛੋਂ 28 ਜਨਵਰੀ ਨੂੰ ਆਪਣੀ ਬਦਨਾਮੀ ਧੋਣ ਵਿਚ ਸਫਲ ਹੋ ਗਿਆ ਜਦ ਕਿ ਕਿਹਾ ਜਾਂਦਾ ਹੈ ਕਿ ਉਸ ਨੇ ਅਲੀਵਾਲ ਦੇ ਮੈਦਾਨ ਵਿਚ ਸਰਦਾਰ ਰਣਜੋਧ ਸਿੰਘ ਨੂੰ ਇਕ ਬੜੀ ਭਾਰੀ ਹਾਰ ਦਿੱਤੀ। ਅਸਲ ਵਿਚ ਅਲੀਵਾਲ ਵਿਚ ਕੋਈ ਐਸੀ ਲੜਾਈ ਹੋਈ ਹੀ ਨਹੀਂ ਸੀ ਕਿ ਜਿਸ ਨੂੰ 'ਲੜਾਈ' ਕਿਹਾ ਜਾ ਸਕੇ। ਇਹ ਇਕ ਛੋਟੀ ਜਿਹੀ ਝੜਪ ਜਾਂ ਧੱਕਮ-ਧੱਕਾ ਹੀ ਸੀ। ਪਰ ਚੂੰਕਿ ਬੱਦੋਵਾਲ ਵਿਚ ਸਰ ਹੈਰੀ ਸਮਿੱਥ ਦੀ ਬਦਨਾਮੀ ਹੋ ਗਈ ਸੀ ਅਤੇ ਇਹ ਸਰ ਹੈਨਰੀ ਹਾਰਡਿੰਗ ਦਾ ਪੁਰਾਣਾ ਬੇਲੀ ਸੀ ਜਿਸ ਨੇ ਕਿ ਨੈਪੋਲੀਅਨ ਵਿਰੁਧ ਵਾਟਰਲੂ ਦੀ

ਲੜਾਈ ਵਿਚ ਹਿੱਸਾ ਲਿਆ ਸੀ ਇਸ ਲਈ ਇਸ ਦੀ ਬਦਨਾਮੀ ਦੇ ਦਾਗ ਨੂੰ ਧੋਣ ਲਈ ਕੁਝ ਕਰਨ ਦੀ ਲੋੜ ਸੀ। ਇਸ ਕਰਕੇ ਸਰਕਾਰੀ ਹਾਲਾਤ ਲਿਖਣ ਵਾਲੇ ਦੀ ਆਪਣੀ ਉਪਜਾਊ ਰਚਨ-ਸ਼ਕਤੀ ਨੂੰ ਵਧਾ ਚੜ੍ਹਾ ਕੇ ਲਿਖਣ ਦੀ ਖੁੱਲ੍ਹੀ ਛੁਟੀ ਦੇ ਦਿੱਤੀ ਗਈ ਅਤੇ ਉਸ ਨੇ ਇਕ ਤੁਛ ਜਿਹੀ ਝੜਪ ਨੂੰ ਇਕ ਮਹਾਨ ਯੁਧ ਬਣਾ ਕੇ ਰਖ ਦਿੱਤਾ।

ਡਾਕਟਰ ਐਂਡਰੀਊ ਐਡਮਜ਼ ਆਪਣੀ ਪੁਸਤਕ ਵਾਂਡਰਿੰਗਜ਼ ਔਫ਼ ਏ ਨੈਚੁਰਲਿਸਟ ਇਨ ਇੰਡੀਆ (ਪੰਨਾ 60-1) ਵਿਚ ਲਿਖਦਾ ਹੈ:

> 'ਅਲੀਵਾਲ ਸੰਬੰਧੀ ਬਹੁਤ ਕੁਝ ਆਖਿਆ ਜਾ ਚੁੱਕਾ ਹੈ ਪਰ ਸੱਚੇ ਨਿਰਪੱਖ ਗਵਾਹ ਉਸ ਵੇਲੇ ਲਿਖੀਆਂ ਗਈਆਂ ਗੱਲਾਂ ਨਾਲੋਂ ਬਿਲਕੁਲ ਹੀ ਵੱਖਰੀ ਗੱਲ ਦਸਦੇ ਹਨ। ਮੈਂ ਉਸ ਰਣਭੂਮੀ ਵਿਚ ਇਕ ਐਸੇ ਆਦਮੀ ਦੇ ਨਾਲ ਫਿਰਿਆ ਹਾਂ ਜੋ ਉਸ ਲੜਾਈ ਵਿਚ ਮੌਜੂਦ ਸੀ। ਉਸ ਨੇ ਮੈਨੂੰ ਯਕੀਨ ਦਿਵਾਇਆ ਅਤੇ ਉਸ ਦੀ ਹੋਰ ਕਈ ਦੂਸਰਿਆਂ ਨੇ ਸ਼ਾਹਦੀ ਭਰੀ ਹੈ ਕਿ ਜਿਸ ਵੇਲੇ (ਇਸ ਲੜਾਈ ਬਾਬਤ) ਸਰਕਾਰੀ ਬਿਆਨ ਲਿਖਿਆ ਗਿਆ ਸੀ ਤਾਂ ਇਕ ਬੜੀ ਕਾਮਯਾਬ ਮਨੋ-ਕਲਪਣਾ ਕੰਮ ਕਰ ਰਹੀ ਸੀ। ਉਸ ਦੇ ਸ਼ਬਦ ਸਨ ਕਿ 'ਅਲੀਵਾਲ ਇਕ ਸਰਕਾਰੀ- ਲਿਖਤ ਦੀ ਹੀ ਲੜਾਈ (ਬੈਟਲ ਔਫ ਦੀ ਡਿਸਪੈਚ) ਸੀ ਕਿਉਂਕਿ ਸਾਡੇ ਵਿੱਚੋਂ ਉਸ ਵੇਲੇ ਤਕ ਕਿਸੇ ਨੂੰ ਭੀ ਪਤਾ ਨਹੀਂ ਸੀ ਕਿ ਅਸੀਂ ਕੋਈ ਲੜਾਈ ਲੜੇ ਜਾਂ ਜਦ ਤਕ ਕਿ ਇਸ ਦੇ ਹਾਲਾਤ ਇਕ ਪੱਤਰ ਵਿਚ ਪਰਕਾਸ਼ਤ ਨਹੀਂ ਸਨ ਹੋ ਗਏ ਜਿਸ ਵਿਚ ਕਿ ਸਾਡੇ ਵਿੱਚੋਂ ਹਰ ਇਕ ਨਾਲ ਇਨਸਾਫ਼ ਤੋਂ ਭੀ ਵਧ ਚੰਗਾ ਸਲੂਕ ਕੀਤਾ ਗਿਆ ਸੀ।'

ਪਰ ਲੋਕ ਇਸ ਨੂੰ ਬਿਨਾ ਡਕਾਰ ਹੀ ਪੀ ਗਏ ਅਤੇ ਸਾਡੀਆਂ ਬਹੁਤ ਸਾਰੀਆਂ ਹਿੰਦੁਸਤਾਨੀ ਲੜਾਈਆਂ ਅਤੇ ਹਿੰਦੁਸਤਾਨੀ ਗਲਤੀਆਂ ਦੀ ਤਰ੍ਹਾਂ ਲੜਾਈ ਦੇ ਅੰਤਮ ਨਤੀਜੇ ਨੇ ਇਸ ਬਾਬਤ ਨੁਕਤਾ-ਚੀਨੀ ਬੰਦ ਕਰਾ ਦਿੱਤੀ।

ਇਕ ਆਇਰਿਸ਼ ਤਾਂ ਇਹ ਕਹੇਗਾ ਕਿ ਫੌਜ ਦਾ ਸਾਮਾਨ ਵੈਰੀ ਦੇ ਹੱਥ ਆ ਜਾਣ ਕਰਕੇ ਸਾਨੂੰ ਬੱਦੋਵਾਲ ਵਿਚ ਘਾਟਾ ਰਿਹਾ, ਅਤੇ ਕੋਈ ਭੀ ਮੁਬਾਲਗਾ ਇਸ ਨੂੰ ਜਿੱਤ ਵਿਚ ਨਹੀਂ ਬਦਲ ਸਕੇਗਾ। ਪਰ ਥੋੜਾ ਚਿਰ ਪਿੱਛੋਂ ਪਿੱਛੇ ਨੂੰ ਹਟ ਰਹੇ ਸਿੱਖਾਂ ਦੇ ਲਸ਼ਕਰ ਪਰ ਕੁਝ ਗੋਲੀਆਂ ਚਲਣ ਅਤੇ ਇਕ ਜਾਂ ਦੋ ਘੋੜ-ਚੜ੍ਹੇ ਦਸਤਿਆਂ ਦੇ ਧਾਵੇ ਨੂੰ ਵਧਾ ਚੜ੍ਹਾ ਕੇ ਇਕ ਬੜੀ ਵੱਡੀ ਲੜਾਈ ਦੱਸਿਆ ਗਿਆ ਅਤੇ ਇਸ ਤਰ੍ਹਾਂ ਅਲੀਵਾਲ ਦੇ ਮੈਦਾਨ ਨੂੰ ਹਿੰਦੁਸਤਾਨ ਦੇ ਇਕ ਮੈਰੇਥੋਨ ਦਾ ਰਣਖੇਤਰ ਕਰ ਕੇ ਲਿਖ ਲਿਆ ਗਿਆ।

## *ਸਭਰਾਵਾਂ - 10 ਫਰਵਰੀ 1846*

ਸਭਰਾਵਾਂ ਦੀ ਲੜਾਈ ਅੰਗਰੇਜ਼ਾਂ ਨਾਲ ਪਹਿਲੀ ਜੰਗ ਦੀ ਆਖਰੀ ਲੜਾਈ ਸੀ। ਇੱਥੇ ਫਰੰਗੀਆਂ ਨੇ ਜੰਗ ਵਿਚ ਸਫਲਤਾ ਅਤੇ ਪੰਜਾਬ ਦੀ ਰਾਜਧਾਨੀ ਉੱਤੇ ਕਬਜ਼ਾ ਕਰਨ ਲਈ ਆਪਣੇ ਪੂਰਬੀਏ ਤੇ ਡੋਗਰੇ ਏਜੰਟਾਂ ਦੀ ਦੇਸ ਨਾਲ ਗੱਦਾਰੀ ਦਾ ਪੂਰਾ ਪੂਰਾ ਫ਼ਾਇਦਾ ਉਠਾਇਆ। ਮੁਦਕੀ ਤੇ ਫੇਰੂ ਸ਼ਹਿਰ ਵਿਚ ਵਜ਼ੀਰ ਲਾਲ ਸਿੰਘ ਨੇ ਨਿਮਕ ਹਰਾਮੀ ਕਰ ਕੇ ਅੰਗਰੇਜ਼ਾਂ ਨੂੰ ਜਿਤਾਇਆ ਸੀ।

ਹੁਣ ਤੇਜ ਸਿੰਘ ਤੇ ਗੁਲਾਬ ਸਿੰਘ ਦੀ ਬਾਰੀ ਸੀ। ਲੜਾਈ ਰੁਕੀ ਰਹਿਣ ਦੇ ਸਮੇਂ ਮੌਕਾ-ਤਾੜੂ ਗੁਲਾਬ ਸਿੰਘ ਆ ਪੁੱਜਾ ਅਤੇ ਲਾਹੌਰ ਦਰਬਾਰ ਦੇ ਨਾਉਂ ਤੇ ਗੱਲ-ਬਾਤ ਸ਼ੁਰੂ ਕਰ ਦਿੱਤੀ। ਸਰ ਹੈਨਰੀ ਹਾਰਡਿੰਗ ਨੇ ਇਸ ਦਾ ਫ਼ਾਇਦਾ ਉਠਾਇਆ। ਹੁਣ ਤਕ ਉਸ ਨੂੰ ਗਿਆਨ ਹੋ ਚੁੱਕਾ ਸੀ ਕਿ ਤੁਰਤ ਹੀ ਪੰਜਾਬ ਨੂੰ ਅੰਗਰੇਜ਼ੀ ਰਾਜ ਨਾਲ ਰਲਾਇਆ ਨਹੀਂ ਜਾ ਸਕੇਗਾ, ਕਨਿੰਘਮ ਦੀ ਲਿਖਤ ਅਨੁਸਾਰ :

> 'ਅੰਗਰੇਜ਼ਾਂ ਨੇ ਗੁਲਾਬ ਸਿੰਘ ਨੂੰ ਕਿਹਾ ਕਿ ਸਿੱਖ ਫੌਜ ਨੂੰ ਤੋੜਨ ਤੋਂ ਬਾਦ ਉਹ ਸਿੱਖ ਸੁਤੰਤਰਤਾ ਨੂੰ ਪਰਵਾਣ ਕਰ ਲੈਣ ਨੂੰ ਤਿਆਰ ਹਨ ਪਰ ਰਾਜੇ (ਗੁਲਾਬ ਸਿੰਘ) ਨੇ ਕਿਹਾ ਕਿ ਉਹ ਫੌਜਾਂ (ਤੋੜਨ) ਦਾ ਪਰਬੰਧ ਕਰਨ ਦੇ ਅਸਮਰਥ ਹੈ। ਦੂਸਰੇ ਪਾਸੇ ਅੰਗਰੇਜ਼ਾਂ ਦੀ ਨਾਮਵਰੀ ਲਈ ਜ਼ਰੂਰੀ ਸੀ ਕਿ ਲਾਹੌਰ ਪੁੱਜ ਕੇ ਛੇਤੀ ਹੀ ਅਹਿਦਨਾਮਾ ਲਿਖਾਇਆ ਜਾਏ। ਦੋਹਾਂ ਪਾਸਿਆਂ ਦੇ ਵਿਚਾਰਾਂ ਦਾ ਕਿਸੇ ਹੱਦ ਤਕ ਮੇਲ ਕਰਨ ਲਈ ਸਮਝੌਤਾ ਇਹ ਹੋਇਆ ਕਿ ਅੰਗਰੇਜ਼ ਸਿੱਖ ਫੌਜਾਂ ਉੱਤੇ ਹੱਲਾ ਕਰਨ ਅਤੇ ਜਦ ਉਨ੍ਹਾਂ ਨੂੰ ਹਾਰ ਹੋ ਜਾਏ ਤਾਂ ਉਨ੍ਹਾਂ ਦੀ (ਲਾਹੌਰ) ਸਰਕਾਰ ਖੁੱਲ੍ਹਮ-ਖੁੱਲ੍ਹਾ ਉਨ੍ਹਾਂ ਨੂੰ ਤਿਆਗ ਦੇਵੇ, ਨਾਲੇ ਸਤਲੁਜ ਦੇ ਪੱਤਣ ਉੱਤੇ ਕੋਈ ਰੋਕ ਨਾ ਪਾਈ ਜਾਏ ਅਤੇ ਰਾਜਧਾਨੀ ਨੂੰ ਜਾਣ ਵਾਲੀ ਸੜਕ (ਅੰਗਰੇਜ਼) ਵਿਜਈਆਂ ਲਈ ਖੁਲ੍ਹੀ ਛੱਡ ਦਿੱਤੀ ਜਾਏ। ਇਸ ਹੁਸ਼ਿਆਰੀ ਭਰੀ ਨੀਤੀ ਅਤੇ ਬੇਸ਼ਰਮਾਂ ਵਾਲੀ ਗੱਦਾਰੀ ਦੇ ਹਾਲਾਤ ਵਿਚ ਸਭਰਾਵਾਂ ਦੀ ਲੜਾਈ ਲੜੀ ਗਈ।'

ਮਰੇ ਆਪਣੀ ਪੁਸਤਕ 'ਹਿਸਟਰੀ ਔਫ ਬ੍ਰਿਟਿਸ਼ ਇੰਡੀਆ' ਵਿਚ ਲਿਖਦਾ ਹੈ ਕਿ ਇਕ ਵਾਰੀ ਹੋਰ ਲੜਾਈ ਲੜਨ ਤੋਂ ਪਹਿਲਾਂ ਦੋਹਾਂ ਪਾਸਿਆਂ ਦੇ ਲੜ ਰਹੇ ਆਗੂਆਂ ਵਿਚਕਾਰ ਇਸ ਤਰ੍ਹਾਂ ਸਮਝੌਤੇ ਵਿਚ ਫੈਸਲਾ ਹੋਈਆਂ ਸ਼ਰਤਾਂ ਪਰਾਚੀਨ ਜਾਂ ਮੌਜੂਦਾ ਜੰਗਾਂ ਦੇ ਇਤਿਹਾਸ ਵਿਚ ਕਦੀ ਨਹੀਂ ਹੋਈਆਂ। ਹਾਂ ਇਨ੍ਹਾਂ ਤੋਂ ਇਸ ਗੱਲ ਦਾ ਜ਼ਰੂਰ ਪਤਾ ਲਗਦਾ ਹੈ ਕਿ ਪੂਰਬ ਵਿਚ ਸਾਡਾ ਵਿਸ਼ਾਲ ਰਾਜ ਕਿਸ ਨਿਰਾਲੀ ਨੀਉਂ ਉੱਤੇ ਖੜੋਤਾ ਹੈ। (ਪੰਨਾ 713)

ਅੰਗਰੇਜ਼ਾਂ ਨਾਲ ਇਹ ਖੁਫ਼ੀਆ ਰਾਜ-ਧਰੋਹੀ ਸਮਝੌਤਾ ਫਰਵਰੀ 1846 ਦੇ ਪਹਿਲੇ ਹਫ਼ਤੇ ਉਸ ਵੇਲੇ ਹੋਇਆ ਜਦ ਕਿ ਗਵਰਨਰ-ਜਨਰਲ ਫ਼ੀਰੋਜ਼ਪੁਰ ਵਿਚ ਬੈਠਾ ਆਪਣੀਆਂ ਵੱਡੀਆਂ ਤੋਪਾਂ ਦੀ ਉਡੀਕ ਕਰ ਰਿਹਾ ਸੀ। ਉਹ 7 ਫਰਵਰੀ ਨੂੰ ਆਉਣੀਆਂ ਸ਼ੁਰੂ ਹੋ ਗਈਆਂ। ਵਿਲੀਅਮ ਐਡਵਰਡਸ ਦਸਦਾ ਹੈ ਕਿ ਉਸੇ ਦਿਨ ਰਾਜਾ ਲਾਲ ਸਿੰਘ ਦੇ ਖੁਫੀਆ ਦੂਤ ਅੰਗਰੇਜ਼ੀ ਕੈਂਪ ਵਿਚ ਗਏ ਅਤੇ ਸਿੱਖ ਫੌਜ ਦੇ ਮੋਰਚਿਆਂ ਤੇ ਟਿਕਾਣਿਆਂ ਸੰਬੰਧੀ ਬਹੁ-ਮੁੱਲੀ ਖ਼ਬਰ ਅੰਗਰੇਜ਼ ਅਫ਼ਸਰਾਂ ਨੂੰ ਦੇ ਆਏ। ਇਸ ਤਰ੍ਹਾਂ ਖਾਲਸਾ ਫੌਜ ਦੀ ਲੜਾਈ ਦਾ ਨਕਸ਼ਾ ਵਜ਼ੀਰ ਮਿੱਸਰ ਲਾਲ ਸਿੰਘ ਨੇ ਪਹਿਲਾਂ ਹੀ ਵੈਰੀਆਂ ਨੂੰ ਪਹੁੰਚਾ ਦਿੱਤਾ। ਕੀ ਇਸ ਤੋਂ ਭੀ ਵੱਧ ਕੋਈ ਹੋਰ ਗੱਦਾਰੀ ਹੋ ਸਕਦੀ ਹੈ? ਜਿਸ ਰਾਜ ਦੇ ਵਜ਼ੀਰ ਅਤੇ ਫੌਜ ਦੇ ਕਮਾਂਡਰ ਇਸ ਤਰ੍ਹਾਂ ਦੇ ਦੇਸ਼-ਧਰੋਹੀ ਤੇ ਬੇਈਮਾਨ ਹੋਣ, ਉਨ੍ਹਾਂ ਨੇ ਕੀ ਜਿੱਤਣਾ ਹੋਇਆ?

ਕੇਵਲ ਇਹ ਹੀ ਨਹੀਂ, ਡੋਗਰਾ, ਰਾਜਾ ਗੁਲਾਬ ਸਿੰਘ, ਮਿੱਸਰ ਲਾਲ ਸਿੰਘ ਤੇ ਤੇਜ

ਸਿੰਘ ਤੋਂ ਭੀ ਚਾਰ ਪੈਰ ਅੱਗੇ ਵਧ ਗਿਆ। ਉਸ ਨੇ ਫੌਜ ਨੂੰ ਖਾਣਾ ਦਾਣਾ ਤੇ ਗੋਲੀ ਬਰੂਦ ਭੇਜਣਾ ਬੰਦ ਕਰ ਦਿੱਤਾ। ਸਿਪਾਹੀ ਬਿਚਾਰੇ ਲੱਗੇ ਭੁੱਖੇ ਮਰਨ। ਤਿੰਨ ਦਿਨ ਤਕ ਉਨ੍ਹਾਂ ਨੇ ਭੁੱਜੇ ਹੋਏ ਛੋਲੇ ਤੇ ਗਾਜਰਾਂ ਖਾ ਕੇ ਗੁਜ਼ਾਰਾ ਕੀਤਾ ਤੇ ਫੇਰ ਰਾਜ-ਮਾਤਾ ਜਿੰਦ ਕੌਰ ਪਾਸ ਲਾਹੌਰ ਕੁਝ ਪ੍ਰਤੀਨਿਧ ਭੇਜੇ। ਮਹਾਰਾਣੀ ਨੂੰ ਕੀ ਪਤਾ ਸੀ ਕਿ ਅੰਦਰੋਂ ਅੰਦਰ ਮਿੱਸਰ ਤੇ ਡੋਗਰੇ ਕੀ ਗੋਂਦਾਂ ਗੁੰਦ ਰਹੇ ਹਨ। ਓਹ ਤਾਂ ਇਹੋ ਹੀ ਸਮਝ ਰਹੀ ਸੀ ਕਿ ਰਾਜਾ ਗੁਲਾਬ ਸਿੰਘ ਫੌਜ ਨੂੰ ਖਾਣਾ ਦਾਣਾ ਤੇ ਗੋਲੀ ਗੱਠਾ ਬਰਾਬਰ ਪਹੁੰਚਾ ਰਿਹਾ ਹੈ। ਫੌਜ ਦੇ ਪ੍ਰਤੀਨਿਧਾਂ ਨੇ ਜਿਸ ਵੇਲੇ ਖਾਣੇ ਦਾਣੇ ਦਾ ਸਾਮਾਨ ਨਾ ਪਹੁੰਚਣ ਦੀ ਸ਼ਿਕਾਇਤ ਕੀਤੀ ਤਾਂ ਮਹਾਰਾਣੀ ਨੇ ਉੱਤਰ ਦਿੱਤਾ ਕਿ ਗੁਲਾਬ ਸਿੰਘ ਨੇ ਤਾਂ ਬਹੁਤ ਸਾਮਾਨ ਅੱਗੇ ਭੇਜਿਆ ਹੈ। ਇਸ ਪਰ ਪ੍ਰਤੀਨਿਧਾਂ ਨੇ ਕਿਹਾ "ਨਹੀਂ, ਉਸ ਨੇ ਨਹੀਂ ਭੇਜਿਆ। ਅਸੀਂ ਉਸ ਲੂੰਬੜ ਨੂੰ ਜਾਣਦੇ ਹਾਂ। ਉਸ ਨੇ ਇਕ ਚਿੜੀ ਦਾ ਚੋਗਾ ਭੀ ਨਹੀਂ ਭੇਜਿਆ।" ਆਖੀਰ ਵਿਚ ਪ੍ਰਤੀਨਿਧਾਂ ਨੇ ਕਿਹਾ ਕਿ, "ਸਾਨੂੰ ਗੋਲੀ ਬਰੂਦ ਤਾਂ ਦਿਓ।"

ਮਹਾਰਾਣੀ ਨੇ ਸਮਝਿਆ ਕਿ ਪ੍ਰਤੀਨਿਧ ਕੇਵਲ ਸ਼ਿਕਾਇਤਾਂ ਕਰਨ ਹੀ ਆਏ ਹਨ ਤੇ ਬਹਾਨੇ ਬਣਾ ਰਹੇ ਹਨ। ਉਸ ਨੇ ਉਨ੍ਹਾਂ ਵਲ ਇਕ ਘੱਗਰੀ ਸੁੱਟ ਕੇ ਕਿਹਾ, "ਕਾਇਰੋ, ਤੁਸੀਂ ਇਹ ਘੱਗਰੀਆਂ ਪਾ ਲਓ! ਪਜਾਮਾ ਪਾ ਕੇ ਮੈਂ ਮੈਦਾਨ ਵਿਚ ਜਾਵਾਂਗੀ ਅਤੇ ਆਪ ਲੜਾਂਗੀ।" ਇਹ ਸੁਣ ਕੇ ਕੁਝ ਚਿਰ ਚੁੱਪ ਵਰਤ ਗਈ ਅਤੇ ਪ੍ਰਤੀਨਿਧ ਠਠੰਬਰ ਕੇ ਖੜੋਤੇ ਰਹੇ। ਫੇਰ ਉਨ੍ਹਾਂ ਨੇ ਇਕ ਜੈਕਾਰਾ ਗਜਾਇਆ ਤੇ ਆਖਿਆ, "ਅਸੀਂ ਜੰਗ ਵਿਚ ਜਾਵਾਂਗੇ ਅਤੇ ਮਹਾਰਾਜਾ ਦਲੀਪ ਸਿੰਘ ਦੇ ਰਾਜ ਅਤੇ ਖਾਲਸਾ ਜੀ ਲਈ ਮਰ ਮਿਟਾਂਗੇ।" ਇਹ ਕਹਿ ਕੇ ਪ੍ਰਤੀਨਿਧ ਸਭਰਾਵਾਂ ਨੂੰ ਮੁੜ ਗਏ। ਸਿੱਖ ਰਾਜ ਦਾ ਕਰਨੈਲ ਅਲੈਗਜ਼ੰਡਰ ਗਾਰਡਨਰ ਜੋ 'ਗਰਦੌਨਾ ਸਾਹਿਬ' ਕਰਕੇ ਪਰਸਿਧ ਸੀ, ਲਿਖਦਾ ਹੈ ਕਿ 'ਇਸ ਨਾਜ਼ਕ ਹਾਲਤ ਵਿਚ ਜੋ ਦਲੇਰੀ ਤੇ ਮਾਨਸਿਕ ਸੂਝ ਇਸ ਅਸਾਧਾਰਣ ਜ਼ਨਾਨੀ ਨੇ ਵਖਾਈ, ਉਸ ਨੇ ਸਾਨੂੰ ਸਾਰਿਆਂ ਨੂੰ ਹੈਰਾਨ ਅਤੇ ਪ੍ਰਸ਼ੰਸਾ-ਭਰਪੂਰ ਕਰ ਦਿੱਤਾ।'

ਵਿਲੀਅਮ ਐਡਵਰਡਜ਼ ਦਸਦਾ ਹੈ ਕਿ ਗੁਲਾਬ ਸਿੰਘ ਨੇ ਦਰਬਾਰ ਨੂੰ ਮਨਾ ਲਿਆ ਕਿ ਲਾਹੌਰ ਦੇ ਕਿਲੇ ਦੀ ਸਿੱਖ ਫੌਜ ਨੂੰ ਜੰਗ ਦੇ ਮੈਦਾਨ ਵਿਚ ਭੇਜ ਦਿੱਤਾ ਜਾਏ ਅਤੇ ਕਿਲੇ ਵਿਚ ਉਹ ਆਪਣੇ ਆਦਮੀ ਲਾ ਦੇਵੇ। ਗੁਲਾਬ ਸਿੰਘ ਨੇ ਫੌਜ ਨੂੰ ਇਹ ਭੀ ਜ਼ੋਰ ਦਿੱਤਾ ਕਿ ਓਹ ਉਤਨੀ ਦੇਰ ਤਕ ਹੱਲਾ ਕਰਨ ਦਾ ਜਤਨ ਨਾ ਕਰਨ ਜਿਤਨੀ ਦੇਰ ਤਕ ਕਿ ਓਹ ਨਾਂ ਪੁੱਜ ਜਾਏ ਅਤੇ ਆਪ ਕਦੀ ਕਿਸੇ ਬਹਾਨੇ ਅਤੇ ਕਦੀ ਕਿਸੇ ਢਿੱਲ ਕਰਦਾ ਰਿਹਾ, ਕਿਉਂਕਿ ਉਸ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਇਸ ਸਮੇਂ ਵਿਚ ਅੰਗਰੇਜ਼ ਹੱਲਾ ਕਰ ਕੇ ਸਭਰਾਓਂ ਉੱਤੇ ਕਬਜ਼ਾ ਕਰ ਲੈਣਗੇ।

ਅੰਗਰੇਜ਼ਾਂ ਨੇ ਸਭਰਾਵਾਂ ਦੀ ਲੜਾਈ ਲਈ 10 ਫਰਵਰੀ ਦਾ ਦਿਨ ਨਿਯਤ ਕਰ ਲਿਆ। ਤੇਜ ਸਿੰਘ ਤੇ ਲਾਲ ਸਿੰਘ ਨੂੰ ਭੀ ਇਸ ਦਾ ਪਤਾ ਸੀ। ਇਹ ਇਨ੍ਹਾਂ ਦੀ ਸਲਾਹ ਨਾਲ ਹੀ ਹੋਇਆ ਹੋਣਾ ਹੈ। ਇਸ ਵੇਲੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਇਹ ਪੱਕਾ ਇਰਾਦਾ ਕਰ ਕੇ ਸਿੱਖ ਕੰਪੂ ਵਿਚ ਪੁੱਜ ਗਿਆ ਹੋਇਆ ਸੀ ਕਿ ਓਹ ਜਾਂ ਤਾਂ ਜਿੱਤ ਪਰਾਪਤ ਕਰੇਗਾ ਜਾਂ ਮੈਦਾਨ ਵਿਚ ਢਹਿ ਢੇਰੀ ਹੋ ਜਾਏਗਾ। ਤੇਜਾ ਸਿੰਘ ਘਬਰਾਇਆ ਹੋਇਆ ਸੀ ਕਿ ਸਰਦਾਰ ਸ਼ਾਮ ਸਿੰਘ ਦੀ ਦੇਸ਼-ਭਗਤੀ ਤੇ ਬਹਾਦੁਰੀ ਉਨ੍ਹਾਂ ਦੀਆਂ ਦੇਸ਼-ਧਰੋਹੀ ਸਾਜ਼ਸ਼ਾਂ ਨੂੰ ਹੀ ਕਿਧਰੇ ਹੇਠ ਉੱਪਰ ਨਾ ਕਰ ਦੇਵੇ। ਇਸ ਲਈ

ਉਸ ਨੇ 9 ਫਰਵਰੀ ਨੂੰ ਸਰਦਾਰ ਨੂੰ ਭੀ ਸਲਾਹ ਦਿੱਤੀ ਕਿ ਸਵੇਰੇ ਜਿਸ ਵੇਲੇ ਅੰਗਰੇਜ਼ ਹੱਲਾ ਕਰਨ ਤਾਂ ਤੁਸੀਂ ਭੀ ਸਾਡੇ ਨਾਲ ਹੀ ਦੌੜ ਚਲਿਓ । ਸਰਦਾਰ ਸ਼ਾਮ ਸਿੰਘ ਨੇ ਉਸ ਦੀ ਸਲਾਹ ਦੀ ਬੜੀ ਘਿਰਨਾ ਨਾਲ ਨਿਖੇਧੀ ਕੀਤੀ । ਸਰ ਲੈਪਲ ਗ੍ਰਿਫ਼ਿਨ ਦਸਦਾ ਹੈ ਕਿ ਇਸ ਪਰ ਤੇਜ ਸਿੰਘ ਗੁੱਸੇ ਨਾਲ ਕਹਿਣ ਲੱਗਾ, 'ਜੇ ਤੂੰ ਇਤਨਾ ਹੀ ਬਹਾਦੁਰ ਹੈ ਤਾਂ ਇਕ ਵਾਰੀ ਖਾਹ ਤਾਂ ਸੁਗੰਧ, ਕਿਉਂਕਿ ਮੈਨੂੰ ਯਕੀਨ ਹੈ ਕਿ ਤੂੰ ਭੀ ਆਖਰ ਮੇਰੇ ਨਾਲ ਹੀ ਆ ਜਾਣਾ ਹੈ ।' ਸਰਦਾਰ ਸ਼ਾਮ ਸਿੰਘ ਉਸੇ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਹਾਜ਼ਰ ਹੋਇਆ ਅਤੇ ਗੁਰੂ ਨੂੰ ਹਾਜ਼ਰ ਨਾਜ਼ਰ ਕਰ ਕੇ ਬਚਨ ਕੀਤਾ ਕਿ 'ਜੇ ਸਿੰਘਾਂ ਨੂੰ ਹਾਰ ਹੋ ਗਈ ਤਾਂ ਮੈਂ ਮੈਦਾਨ 'ਚੋਂ ਜੀਉਂਦਾ ਨਹੀਂ ਮੁੜਾਂਗਾ' ਅਤੇ ਉਸ ਨੇ ਇਹ ਬਚਨ ਕੇਸੀਂ ਸੁਆਸੀਂ ਨਿਭਾ ਦਿੱਤਾ ।

ਅਗਲੀ ਭਲਕੇ 10 ਫਰਵਰੀ ਨੂੰ ਅੰਗਰੇਜ਼ਾਂ ਨੇ ਹੱਲਾ ਬੋਲ ਦਿੱਤਾ । ਜਿਸ ਵੇਲੇ ਲੜਾਈ ਗਹਿ-ਗੱਚ ਹੋ ਰਹੀ ਸੀ ਅਤੇ ਸਿੰਘਾਂ ਨੇ 'ਹੱਲੇ ਤਿੰਨ ਫਰੰਗੀ ਦੇ ਤੋੜ ਸੁੱਟੇ' ਤਾਂ ਆਪਣੇ ਕੀਤੇ ਹੋਏ ਸਮਝੌਤੇ ਅਨੁਸਾਰ ਤੇਜ ਸਿੰਘ ਤੇ ਲਾਲ ਸਿੰਘ ਆਪਣੀ ਫੌਜ ਨੂੰ ਫਰੰਗੀ ਦੀਆਂ ਤੋਪਾਂ ਦੇ ਮੂੰਹ ਵਿਚ ਦੇ ਕੇ ਮੈਦਾਨੋਂ ਭੱਜ ਨਿਕਲੇ । ਇਨ੍ਹਾਂ ਗੀਦੀਆਂ ਤੇ ਗੱਦਾਰਾਂ ਦੀ ਇਸ ਕਾਲੀ ਕਰਤੂਤ ਦਾ ਜ਼ਿਕਰ ਕਰਦਾ ਹੋਇਆ ਸਮਕਾਲੀ ਕਵੀ ਮਟਕ ਕਹਿੰਦਾ ਹੈ :

ਲਾਲੂ ਦੀ ਲਾਲੀ ਗਈ, ਤੇਜੂ ਦਾ ਗਿਆ ਤੇਜ ।
ਰਣ ਵਿਚ ਪਿੱਠ ਦਿਖਾਇ ਕੇ ਮੋਢਾ ਆਏ ਫੇਰ ।
ਮੋਢਾ ਆਏ ਫੇਰ ਮੂਜ਼ੀ ਮੁਰਦਾਰ ਸੰਦਾਵਨ ।
ਦੁਸ਼ਾਲੇ ਹੰਢਾਏ ਗੀਦੀਆਂ ਮੁਫ਼ਤ ਗੰਵਾਵਨ ।
ਕਹਿਤ ਮਟਕ ਵਿਚ ਜਗਤ ਦੇ ਹੋਤੀ ਚਰਚ ਵਿਚਾਰ ।
ਲਾਲੂ ਤੇਜੂ ਨੱਠ ਕੇ ਆਏ ਪੀਠ ਦਿਖਾਰ ।। 34 ।।

ਜਿਸ ਵੇਲੇ ਸਿੰਘ ਸਾਰਿਆਂ ਪਾਸਿਆਂ ਤੋਂ ਘਿਰ ਗਏ, ਹੱਲੇ ਤੇ ਹੱਲਾ ਹੋਣ ਲਗ ਪਿਆ ਅਤੇ ਕਮਾਂਡਰ ਦੇ ਭੱਜ ਜਾਣ ਪਰ ਕਿਸੇ ਪਾਸਿਓਂ ਸਹਾਇਤਾ ਦੀ ਆਸ ਨਾ ਰਹੀ ਤਾਂ ਬੁੱਢਾ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਚਿੱਟੇ ਵਸਤਰ ਪਹਿਨੇ ਚੀਨੀ ਘੋੜੇ ਉੱਤੇ ਅਸਵਾਰ ਅੱਗੇ ਵਧਿਆ ਅਤੇ ਚੜ੍ਹੇ ਆ ਰਹੇ ਫਰੰਗੀਆਂ ਦੇ ਹੜ੍ਹ ਨੂੰ ਠੱਲ੍ਹਣ ਲਈ ਆਪਣੇ ਥੋੜੇ ਜਿਹੇ ਆਪਾ-ਵਾਰੂ ਜਵਾਨਾਂ ਨੂੰ ਵੰਗਾਰਿਆ ਅਤੇ ਰਣ-ਤੱਤੇ ਵਿਚ ਕੁੱਦ ਪਿਆ । ਮਟਕ ਲਿਖਦਾ ਹੈ :

ਸ਼ਾਮ ਸਿੰਘ ਸਰਦਾਰ ਨੇ ਤੇਗ ਫੜੀ
ਅੰਗਰੇਜ਼ ਕੇ ਸੀਸ ਪਰ ਜਾਏ ਜੜੀ ਹੈ ।
ਮੁੰਡ ਕਾਟ ਕੇ ਜਾਟ ਨਾ ਝਾਟ ਕੀਓਂ
ਦਮਕੀ ਦਲਿ ਮੈ ਰਣਿ ਹੋਰੀ ਕਰੀ ਹੈ ।
ਚਮਕੀ ਚੜ੍ਹਿ ਊਪਰ ਗੋਰਨ ਕੇ
ਤਨ ਕਾਟ ਕੇ ਬਸਤਰ ਰੁਦਰ ਭਰੀ ਹੈ ।
ਮਟਿ ਰਾਇ ਜੁਆਨ ਮਦਾਨ ਲੜਾ

ਸਰਕਾਰ ਕੇ ਨਮਕ ਕੀ ਲਾਜ ਪੜੀ ਹੈ । ।32 । ।

ਅੱਗਿਓਂ ਗੋਰਿਆਂ ਦੀ ਗੋਲੀ ਮੀਂਹ ਵਾਂਗ ਵਰ੍ਹ ਰਹੀ ਸੀ । ਸਤ ਗੋਲੀਆਂ ਸਰਦਾਰ ਦੇ ਸਰੀਰ ਨੂੰ ਛਾਨਣੀ ਕਰ ਗਈਆਂ ਅਤੇ ਓਹ ਸੱਚੇ ਦੇਸ਼-ਭਗਤਾਂ ਤੇ ਸੂਰਬੀਰਾਂ ਦੀ ਤਰ੍ਹਾਂ ਆਪਣੇ ਵਤਨ ਦੀ ਆਜ਼ਾਦੀ ਲਈ ਲੜਦਾ ਹੋਇਆ ਜੰਗ ਦੇ ਮੈਦਾਨ ਵਿਚ ਢਹਿ ਢੇਰੀ ਹੋ ਗਿਆ ।

ਸਭਰਾਵਾਂ ਦੇ ਰਣਖੇਤਰ ਨੇ ਜਿੱਥੇ ਇਕ ਪਾਸੇ ਪੂਰਬੀਆਂ ਤੇ ਡੋਗਰਿਆਂ ਦੀਆਂ ਪਰਲੇ ਦਰਜੇ ਦੀਆਂ ਦੇਸ਼-ਧਰੋਹੀ ਕਾਲੀਆਂ ਕਰਤੂਤਾਂ ਤੱਕੀਆਂ, ਓਥੇ ਦੂਸਰੇ ਪਾਸੇ ਦੇਸ਼ ਉੱਤੇ ਆਪਾ ਘੋਲ-ਘੁਮਾਉਣ ਵਾਲੇ ਸ਼ਹੀਦਾਂ ਦੀ ਦੇਸ਼-ਭਗਤੀ ਤੇ ਬਹਾਦਰੀ ਦੇ ਚਮਕਦੇ ਕਾਰਨਾਮੇ ਭੀ ਦੇਖੇ ।

ਮਿੱਤਰ-ਮਾਰ ਤੇਜ ਸਿੰਘ ਜਿਸ ਵੇਲੇ ਪੰਦਰਾਂ ਵੀਹਾਂ ਸਵਾਰਾਂ ਨਾਲ ਆਪ ਦਰਿਆਓਂ ਪਾਰ ਹੋ ਗਿਆ ਤਾਂ ਉਸ ਨੇ ਅਠ ਦਸ ਤੋਪਾਂ ਪੁਲ ਵਲ ਨੂੰ ਮੂੰਹ ਕਰ ਕੇ ਇਸ ਤਰ੍ਹਾਂ ਗੱਡ ਦਿੱਤੀਆਂ ਜਿਵੇਂ ਕਿ ਉਹ ਹਾਰੀ ਹੋਈ ਫੌਜ ਦਾ ਰਸਤਾ ਰੋਕਣ ਅਤੇ ਪੁਲ ਨੂੰ ਤੂੰਬੇ ਤੂੰਬੇ ਕਰਨ ਲਈ ਤਿਆਰ ਸਨ । ਇਸ ਤੋਂ ਬਾਦ ਅੰਗਰੇਜ਼ਾਂ ਨਾਲ ਕੀਤੀ ਹੋਈ ਸਲਾਹ ਅਨੁਸਾਰ ਪੁਲ ਤੋੜ ਦਿੱਤਾ ਤਾਂਕਿ ਬਾਕੀ ਰਹਿੰਦੀ ਸਿੱਖ ਫੌਜ ਭੀ ਤਬਾਹ ਹੋ ਜਾਏ ।

'ਐਪੀਸੋਡਸ ਔਫ਼ ਐਂਗਲੋ ਇੰਡੀਅਨ ਹਿਸਟਰੀ' ਵਿਚ ਐਡਮਜ਼ ਲਿਖਦਾ ਹੈ ਕਿ 'ਇਹ ਠੀਕ ਹੈ ਕਿ ਤੇਜ ਸਿੰਘ ਨੇ ਆਪਣੀ ਗੱਦਾਰੀ ਦਾ ਪਿਆਲਾ ਮੈਦਾਨ ਵਿਚੋਂ ਭੱਜ ਕੇ ਅਤੇ ਪੁਲ ਦੀ ਵਿਚਕਾਰਲੀ ਬੇੜੀ ਡੋਬ ਕੇ ਭਰ ਦਿੱਤਾ ।' (ਪੰ. 277.)

ਵਿਲੀਅਮ ਐਡਵਰਡਜ਼ ਦੇ ਕਥਨ ਅਨੁਸਾਰ ਸਿੱਖਾਂ ਨੇ ਬੜੀ ਬਹਾਦਰੀ ਤੇ ਨਿਰਭੈਤਾ ਨਾਲ ਟਾਕਰਾ ਕੀਤਾ ਪਰ ਓਹ ਦਰਿਆ ਅਤੇ ਆਪਣੇ ਪੁਲ ਵਲ ਨੂੰ ਧੱਕ ਦਿੱਤੇ ਗਏ ਜੋ ਰਾਜਾ ਲਾਲ ਸਿੰਘ ਤੇ ਤੇਜ ਸਿੰਘ ਨੇ ਪਹਿਲਾਂ ਕੀਤੇ ਹੋਏ ਸਮਝੌਤੇ ਅਨੁਸਾਰ ਆਪ ਪਾਰ ਲੰਘ ਕੇ ਤੋੜ ਦਿੱਤਾ ਸੀ ਜਿਸ ਤੋਂ ਉਨ੍ਹਾਂ ਦਾ ਮਤਲਬ ਇਹ ਸੀ ਕਿ ਉਨ੍ਹਾਂ ਨੂੰ ਡਰਾਉਣੀ ਫੌਜ ਜਿਤਨੀ ਛੇਤੀ ਹੋ ਸਕੇ ਬਰਬਾਦ ਹੋ ਜਾਏ ।

ਹੈਸਕਥ ਪੀਅਰਸਨ 'ਦੀ ਹੀਰੋ ਔਫ਼ ਡੈਲ੍ਹੀ' ਵਿਚ ਲਿਖਦਾ ਹੈ ਕਿ ਵੇਲੇ ਸਿਰ ਤੇਜ ਸਿੰਘ ਦੇ ਦੌੜ ਜਾਣ ਨਾਲ ਅੰਗਰੇਜ਼ਾਂ ਦੀ ਹਾਰ ਇਕ ਵਾਰੀ ਫੇਰ ਜਿੱਤ ਵਿਚ ਬਦਲ ਗਈ ਜਿਸ ਨੇ ਕਿ ਸਤਲੁਜ ਉਤਲੇ ਬੇੜੀਆਂ ਦੇ ਪੁਲ ਨੂੰ ਤੋੜ ਕੇ ਆਪਣੇ ਦੇਸ਼ ਵਾਸੀਆਂ ਨੂੰ ਡੋਬਣ ਵਿਚ ਸਹਾਇਤਾ ਕੀਤੀ ।

## *ਲਾਹੌਰ ਉੱਤੇ ਅੰਗਰੇਜ਼ਾਂ ਦਾ ਕਬਜ਼ਾ*

10-11 ਫਰਵਰੀ 1846 ਦੀ ਰਾਤ ਨੂੰ ਹੀ ਫ਼ੀਰੋਜ਼ਪੁਰ ਦੇ ਲਾਗੇ ਅਟਾਰੀ ਤੋਂ ਤਾਜ਼ਾ ਫੌਜ ਨੂੰ ਸਤਲੁਜੋਂ ਪਾਰ ਲੰਘ ਜਾਣ ਦਾ ਹੁਕਮ ਦੇ ਦਿੱਤਾ ਗਿਆ ਜਿਸ ਨੂੰ ਰੋਬਰਟ ਕਸਟ 'ਪੰਜਾਬ ਉੱਤੇ ਹੱਲੇ' ਦੇ ਨਾਉਂ ਨਾਲ ਯਾਦ ਕਰਦਾ ਹੈ । ਅਸਲ ਵਿਚ ਅੰਗਰੇਜ਼ਾਂ ਨੇ ਪੰਜਾਬ ਉੱਤੇ ਹੱਲਾ 13 ਦਸੰਬਰ 1845 ਨੂੰ ਹੀ ਕਰ ਦਿੱਤਾ ਸੀ ਜਦ ਕਿ ਗਵਰਨਰ-ਜਨਰਲ ਨੇ ਪੰਜਾਬ ਵਿਰੁਧ ਲੜਾਈ ਅਤੇ ਮਹਾਰਾਜਾ ਦਲੀਪ ਸਿੰਘ ਦੇ ਸਤਲੁਜੋਂ ਦੱਖਣ ਦੇ ਇਲਾਕੇ ਜ਼ਬਤ ਕਰ ਲੈਣ ਦਾ ਇਲਾਨ ਕੀਤਾ ਸੀ । ਉਸ ਵੇਲੇ ਤਕ ਸਿੱਖਾਂ ਨੇ ਅੰਗਰੇਜ਼ਾਂ ਵਿਰੁਧ ਕੋਈ ਵਧੀਕੀ ਨਹੀਂ ਸੀ ਕੀਤੀ ਅਤੇ ਉਹ ਆਪਣੇ

ਇਲਾਕੇ ਵਿਚ ਹੀ ਟਿਕੇ ਹੋਏ ਆਪਣੀ ਸਰਹੱਦ ਉੱਤੇ ਅੰਗਰੇਜ਼ੀ ਫੌਜਾਂ ਦੇ ਇਕੱਠ ਨੂੰ ਤੱਕ ਰਹੇ ਸਨ ਅਤੇ ਅੰਗਰੇਜ਼ਾਂ ਵਲੋਂ ਹੋਣ ਵਾਲੇ ਸਾਹਮਣੇ ਦਿਸ ਰਹੇ ਪੰਜਾਬ ਉੱਤੇ ਹੱਲੇ ਦਾ ਟਾਕਰਾ ਕਰਨ ਲਈ ਤਿਆਰੀਆਂ ਕਰ ਰਹੇ ਸਨ ।

ਗਵਰਨਰ-ਜਨਰਲ ਨਾਲ ਕੀਤੇ ਹੋਏ ਗੱਦਾਰਾਂ ਦੇ ਸਮਝੌਤੇ ਅਨੁਸਾਰ ਲਾਹੌਰ ਵਲ ਨੂੰ ਵਧ ਰਹੀ ਅੰਗਰੇਜ਼ੀ ਫੌਜ ਦਾ ਕੋਈ ਟਾਕਰਾ ਨਾ ਕੀਤਾ ਗਿਆ । 20 ਫਰਵਰੀ ਨੂੰ ਅੰਗਰੇਜ਼ੀ ਫੌਜ ਲਾਹੌਰ ਪੁੱਜ ਗਈ ਅਤੇ ਦੋ ਦਿਨਾਂ ਬਾਦ ਸ਼ਾਹੀ ਕਿਲੇ ਦੇ ਕੁਝ ਹਿੱਸੇ ਵਿਚ ਗੋਰਾ ਪਲਟਣਾਂ ਨੇ ਛਾਉਣੀ ਪਾ ਲਈ ।

## *ਲਾਹੌਰ ਦਾ ਅਹਿਦਨਾਮਾ - 9 ਮਾਰਚ 1846*

9 ਮਾਰਚ 1846 ਨੂੰ ਲਾਹੌਰ ਦੇ ਅਹਿਦਨਾਮੇ ਉੱਤੇ ਦਸਖਤ ਹੋ ਗਏ ਜੋ ਅੰਗਰੇਜ਼ਾਂ ਵਲੋਂ ਸਾਢੇ ਸਤ ਸਾਲ ਦੀ ਉਮਰ ਦੇ ਮਹਾਰਾਜਾ ਦਲੀਪ ਸਿੰਘ ਉੱਤੇ ਮੜ੍ਹਿਆ ਗਿਆ । ਇਸ ਅਹਿਦਨਾਮੇ ਅਨੁਸਾਰ :

1. (ੳ) ਅੰਗਰੇਜ਼ਾਂ ਨੇ ਜਾਲੰਧਰ ਦੁਆਬ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ ।
   (ਅ) ਲੜਾਈ ਦੇ ਖਰਚੇ ਦੀ ਕੁਝ ਰਕਮ ਬਦਲੇ ਅੰਗਰੇਜ਼ਾਂ ਨੇ ਸਿੰਧ ਅਤੇ ਬਿਆਸ ਦਰਿਆਵਾਂ ਦੇ ਵਿਚਕਾਰਲਾ ਸਾਰਾ ਪਹਾੜੀ ਇਲਾਕਾ ਲੈ ਲਿਆ ਜੋ ਕਿ ਗੁਲਾਬ ਸਿੰਘ ਨੂੰ ਦੇਣਾ ਸੀ ਜਿਸ ਨੂੰ ਕਿ ਮਹਾਰਾਜਾ ਦਲੀਪ ਸਿੰਘ ਨੇ ਪਰਵਾਣ ਕਰਨਾ ਸੀ ।
   (ੲ) ਅਹਿਦਨਾਮੇ ਦੀ ਪਰਵਾਣਗੀ ਤੋਂ ਪਹਿਲਾਂ ਜਾਂ ਉਸ ਵੇਲੇ ਅੰਗਰੇਜ਼ਾਂ ਨੇ ਪੰਜਾਹ ਲੱਖ ਰੁਪਇਆ ਲੈਣਾ ਕੀਤਾ ।
2. ਸਿੱਖ ਫੌਜਾਂ ਘਟਾ ਕੇ ਅਠ-ਅਠ ਸੌ ਦੀ ਨਫ਼ਰੀ ਦੀਆਂ 25 ਪਲਟਣਾਂ ਅਤੇ 12000 ਘੋੜ-ਚੜ੍ਹੇ ਕਰ ਦਿੱਤੀ ਜਾਏਗੀ ।
3. ਜੰਗ ਵਿਚ ਵਰਤੀਆਂ ਗਈਆਂ ਸਾਰੀਆਂ ਤੋਪਾਂ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤੀਆਂ ਜਾਣਗੀਆਂ ।
4. ਲੋੜ ਪੈਣ ਤੇ ਅੰਗਰੇਜ਼ੀ ਫੌਜਾਂ ਨੂੰ ਪੰਜਾਬ ਵਿਚ ਦੀ ਲੰਘਣ ਦੀ ਖੁੱਲ੍ਹ ਹੋਵੇਗੀ ।

## *11 ਮਾਰਚ 1846 ਦਾ ਅਹਿਦਨਾਮਾ*

ਪੰਜਾਬ ਨੂੰ ਹੋਰ ਜ਼ਿਆਦਾ ਮਜਬੂਤੀ ਨਾਲ ਕਾਬੂ ਕਰਨ ਲਈ ਤੀਸਰੇ ਦਿਨ 11 ਮਾਰਚ ਨੂੰ ਇਕ ਹੋਰ ਅਹਿਦਨਾਮਾ ਲਾਹੌਰ ਦਰਬਾਰ ਦੇ ਸਿਰ ਮੜ੍ਹਿਆ ਗਿਆ । ਇਸ ਵਿਚ ਲਿਖਿਆ ਗਿਆ ਕਿ :

1. ਕਾਫ਼ੀ ਗਿਣਤੀ ਵਿਚ ਅੰਗਰੇਜ਼ੀ ਫੌਜ ਇਕ ਸਾਲ ਲਈ ਲਾਹੌਰ ਵਿਚ ਰੱਖੀ ਜਾਏਗੀ ਜਿਸ ਦਾ ਲਾਹੌਰ ਦੇ ਸ਼ਹਿਰ ਅਤੇ ਕਿਲੇ ਉੱਤੇ ਪੂਰਾ-ਪੂਰਾ ਕਬਜ਼ਾ ਹੋਵੇਗਾ ।
2. ਸਰਕਾਰ ਅੰਗਰੇਜ਼ੀ ਸਰਕਾਰ ਲਾਹੌਰ ਦੇ ਇਲਾਕੇ ਦੇ ਜਾਗੀਰਦਾਰਾਂ ਦੇ ਯੋਗ ਹੱਕਾਂ ਨੂੰ ਪਰਵਾਣ ਕਰੇਗੀ, ਅਤੇ
3. ਸਰਕਾਰ ਅੰਗਰੇਜ਼ੀ ਨੂੰ ਖੁੱਲ੍ਹ ਹੋਵੇਗੀ ਕਿ ਸਿੱਖਾਂ ਦੇ ਲਏ ਗਏ ਇਲਾਕਿਆਂ ਦੇ ਕਿਲਿਆਂ

ਵਿਚ ਪਈ ਸਰਕਾਰੀ ਜਾਇਦਾਦ ਦਾ ਯੋਗ ਮੁੱਲ ਦੇ ਕੇ ਰੱਖ ਲਵੇ।

ਮਹਾਰਾਜੇ ਤੋਂ ਬਿਨਾਂ ਜੋ ਕੇਵਲ ਸਾਢੇ ਸਤ ਵਰ੍ਹਿਆਂ ਦਾ ਬੇ-ਬੱਸ ਬੱਚਾ ਸੀ ਇਨ੍ਹਾਂ ਅਹਿਦਨਾਮਿਆਂ ਉੱਤੇ ਸਤ ਸਰਦਾਰਾਂ ਦੇ ਦਸਖਤ ਸਨ। ਇਨ੍ਹਾਂ ਵਿਚੋਂ ਪਹਿਲਾ ਭਾਈ ਰਾਮ ਸਿੰਘ ਅੰਗਰੇਜ਼ਾਂ ਨਾਲ ਗੰਢ-ਤੁਪ ਕਰਨ ਵਿਚ ਰਾਜਾ ਗੁਲਾਬ ਸਿੰਘ ਦਾ ਏਜੰਟ ਰਿਹਾ ਸੀ। ਅਗਲੇ ਦੋ ਗੱਦਾਰ ਮਿੱਸਰ ਲਾਲ ਸਿੰਘ ਤੇ ਮਿੱਸਰ ਤੇਜ ਸਿੰਘ ਸਨ। ਸਰਕਾਰ ਅੰਗਰੇਜ਼ੀ ਨੇ ਇਨ੍ਹਾਂ ਦੋਹਾਂ ਦੇਸ਼-ਧਰੋਹੀਆਂ ਨੂੰ ਪੰਜਾਬ ਰਾਜ ਦੇ ਸਭ ਤੋਂ ਵੱਡੇ ਮੁਖੀ ਪਰਵਾਣ ਕਰ ਕੇ ਰਾਜ-ਕਾਜ ਦੇ ਬਹੁਤ ਸਾਰੇ ਅਖਤਿਆਰ ਇਨ੍ਹਾਂ ਨੂੰ ਦੇ ਦਿੱਤੇ। ਬਾਕੀ ਚੌਹ ਦਸਖਤੀਆਂ ਨੂੰ ਇਨ੍ਹਾਂ ਦੇ ਨਾਲ ਪ੍ਰਤੀਨਿਧ ਹੋਣ ਦਾ ਦਿਖਾਵਾ ਕਰਨ ਲਈ ਰਲਾ ਲਿਆ ਗਿਆ।

## *ਜੰਮੂ ਤੇ ਕਸ਼ਮੀਰ ਰਾਜਾ ਗੁਲਾਬ ਸਿੰਘ ਨੂੰ*

15 ਮਾਰਚ ਸੰਨ 1846 ਨੂੰ ਗੁਲਾਬ ਸਿੰਘ ਨੂੰ ਅੰਗਰੇਜ਼ਾਂ ਵਲੋਂ 'ਮਹਾਰਾਜਾ' ਦਾ ਖਿਤਾਬ ਦਿੱਤਾ ਗਿਆ। 'ਲਾਰਡ ਲਾਰੰਸ' ਦਾ ਕਰਤਾ ਕਹਿੰਦਾ ਹੈ ਕਿ ਅਸੀਂ ਇਕ ਅਯੋਗ ਨੀਤੀ ਦੁਆਰਾ, ਜੋ ਪਹਿਲਾਂ ਹੀ ਗਿਣੀ ਮਿਥੀ ਹੋਈ ਸੀ ਅਤੇ ਜਿਸ ਨੇ ਓਦੋਂ ਤੋਂ ਅਭਾਗੇ ਕਸ਼ਮੀਰੀਆਂ ਉੱਤੇ ਅਣਗਿਣਤ ਦੁੱਖੜੇ ਲਿਆ ਪਾਏ, ਅਸੀਂ (ਜੰਮੂ ਤੇ ਕਸ਼ਮੀਰ ਦਾ ਪਹਾੜੀ ਇਲਾਕਾ) ਡੋਗਰੇ ਰਾਜਪੂਤ ਗੁਲਾਬ ਸਿੰਘ ਨੂੰ ਦੇ ਦਿੱਤਾ ਜਿਸ ਨੇ ਸਾਨੂੰ ਇਕ ਦਮ ਨਕਦ ਰਕਮ ਤਾਰ ਦਿੱਤੀ ਜੋ ਉਸ ਨੇ ਲਾਹੌਰੋਂ ਚੁਰਾਈ ਹੋਈ ਸੀ। ਓਹ ਇਕ ਬੇ-ਅਸੂਲਾ ਦੁਸ਼ਟ ਸੀ, ਪਰ ਨਿਪੁਣ ਹਾਕਮ ਸੀ ਅਤੇ ਖਾਲਸਿਆਂ ਦੇ ਗੁੱਸੇ ਦੇ ਉਬਾਲ ਨੂੰ ਰੋਕਣ ਲਈ ਸਾਡੀ ਸਹਾਇਤਾ ਕਰਨ ਲਈ ਸਾਡੀ ਮਰਜ਼ੀ ਅਨੁਸਾਰ ਚਲਣ ਵਾਲਾ ਬੰਦਾ ਸੀ। (ਪੰ. 189)

ਇਹ ਪਰਬੰਧ 16 ਮਾਰਚ 1846 ਦੇ ਅਹਿਦਨਾਮੇ ਅਨੁਸਾਰ ਹੋ ਗਿਆ ਜੋ ਸਰਕਾਰ ਅੰਗਰੇਜ਼ੀ ਅਤੇ ਗੁਲਾਬ ਸਿੰਘ ਦੇ ਵਿਚਕਾਰ ਹੋਇਆ ਜਿਸ ਨੂੰ ਉਸ ਦੀ ਸੇਵਾ ਬਦਲੇ ਅੰਗਰੇਜ਼ਾਂ ਨੇ ਵੱਖਰਾ ਰਾਜਾ ਪਰਵਾਣ ਕਰ ਲਿਆ। ਕਨਿੰਘਮ ਲਿਖਦਾ ਹੈ ਕਿ ਇਹ ਕਾਰਵਾਈ ਅੰਗਰੇਜ਼ੀ ਇੱਜ਼ਤ ਤੇ ਸ਼ਾਨ ਦੇ ਲਾਇਕ ਨਹੀਂ ਸੀ ਅਤੇ ਇਹ ਹੋਰ ਭੀ ਜ਼ਿਆਦਾ ਇਤਰਾਜ਼ ਯੋਗ ਹੋ ਜਾਂਦੀ ਹੈ ਜਦ ਇਹ ਖਿਆਲ ਕੀਤਾ ਜਾਂਦਾ ਹੈ ਕਿ ਲੜਾਈ ਲੱਗਣ ਤੋਂ ਪਹਿਲਾਂ ਗੁਲਾਬ ਸਿੰਘ ਨੇ ਆਪਣੇ ਮਹਾਰਾਜੇ ਨੂੰ 68 ਲੱਖ ਰੁਪਇਆ ਕਰ ਦੇਣਾ ਮੰਨ ਲਿਆ ਸੀ ਅਤੇ ਪੂਰਬ ਤੇ ਪੱਛਮ ਦੇ ਚਲੇ ਆ ਰਹੇ ਰਿਵਾਜ ਅਨੁਸਾਰ ਜਾਗੀਰਦਾਰ ਦਾ ਫਰਜ਼ ਹੈ ਕਿ ਬਾਹਰਲੀ ਲੜਾਈ ਜਾਂ ਘਰੇਲੂ ਝਗੜੇ ਵੇਲੇ ਆਪਣੀ ਸਰਕਾਰ ਦੀ ਸਹਾਇਤਾ ਕਰੇ। ਇਸ ਲਈ ਗੁਲਾਬ ਸਿੰਘ ਨੂੰ ਆਜ਼ਾਦ ਰਾਜਾ ਦੀ ਹੈਸੀਅਤ ਵਿਚ ਲਾਹੌਰ ਰਾਜ ਦੇ ਸੂਬਿਆਂ ਦਾ ਕਬਜ਼ਾ ਦੇਣ ਦੀ ਥਾਂ ਘਟਦਾ ਦਸ ਲੱਖ ਉਸ ਪਾਸੋਂ ਲਾਹੌਰ ਦੀ ਪਰਜਾ ਦੀ ਹੈਸੀਅਤ ਵਿਚ ਲੈ ਲੈਣਾ ਚਾਹੀਦਾ ਸੀ। (ਪੰ. 332)

ਹੋਰ ਕਈਆਂ ਦੀ ਤਰ੍ਹਾਂ ਲਾਰਡ ਐਲਨਬਰਾ ਨੇ ਜਿਸ ਵੇਲੇ ਸਰਕਾਰ ਲਾਹੌਰ ਨਾਲ ਗੱਦਾਰੀ ਕਰਨ ਬਦਲੇ ਗੁਲਾਬ ਸਿੰਘ ਨੂੰ ਇਨਾਮ ਦੇਣ ਦੀ ਨੀਤੀ ਪਰ ਇਤਰਾਜ਼ ਕੀਤਾ ਤਾਂ ਉਸ ਨੂੰ ਜਵਾਬ ਵਿਚ ਕਿਹਾ ਗਿਆ ਕਿ :

> 'ਜਦ ਹੱਲਾ ਹੋਇਆ ਸੀ ਤਾਂ ਓਹ ਜੰਮੂ ਹੀ ਰਿਹਾ ਅਤੇ ਸਾਡੇ ਵਿਰੁਧ ਕੋਈ ਹਿੱਸਾ ਨਹੀਂ ਲਿਆ ਅਤੇ ਉਸ ਨੇ ਸਾਡੀ ਈਨ ਇਸ ਸ਼ਰਤ ਤੇ ਮੰਨੀ ਸੀ ਕਿ ਉਸ ਨੂੰ ਉਸਦਿਆਂ ਇਲਾਕਿਆਂ ਦਾ ਪੱਕਾ ਕਬਜ਼ਾ ਦੇ ਦਿੱਤਾ ਜਾਏਗਾ ।ਕੀ ਅਸੀਂ ਓਹ ਕੁਝ ਕਰਨ ਤੋਂ ਮੁੱਕਰ ਜਾਂਦੇ .... ਜਿਸ ਦਾ ਪਹਿਲਾਂ ਫੈਸਲਾ ਹੋਇਆ ਹੋਇਆ ਸੀ ? ਉਸ ਨੂੰ ਮੇਜਰ ਲਾਰੰਸ ਨੇ 3 ਫਰਵਰੀ ਨੂੰ ਇਕ ਲਿਖਤ ਪੱਤਰ ਵਿਚ ਕਿਹਾ ਕਿ ਸਾਡੇ ਵਿਰੁਧ ਹਿੱਸਾ ਨਾ ਲੈਣ ਵਿਚ ਅਸੀਂ ਉਸ ਦੀ ਅਕਲਮੰਦੀ ਦੀ ਪ੍ਰਸ਼ੰਸਾ ਕਰਦੇ ਹਾਂ ਅਤੇ ਉਸ ਦੇ ਲਾਭਾਂ ਦਾ ਧਿਆਨ ਰੱਖਿਆ ਜਾਏਗਾ ।' (ਹਾਰਡਿੰਗ, 135-6.)

ਹੈਨਰੀ ਲਾਰੰਸ ਰਾਜਾ ਗੁਲਾਬ ਸਿੰਘ ਦਾ ਪੁਰਾਣਾ ਮਿੱਤਰ ਸੀ ਅਤੇ ਉਸ ਨਾਲ ਗੰਢ-ਤੁਪ ਇਸੇ ਦੀ ਰਾਹੀਂ ਹੀ ਆਰੰਭ ਹੋਈ ਸੀ । ਕਸ਼ਮੀਰ ਦਾ ਇਲਾਕਾ ਗੁਲਾਬ ਸਿੰਘ ਨੂੰ ਲੈ ਦੇਣ ਵਿਚ ਇਸ ਦਾ ਬੜਾ ਉੱਘਾ ਹਿੱਸਾ ਸੀ, ਪਰ ਉਸ ਨੂੰ ਇਹ ਦੇਖ ਕੇ ਬੜਾ ਦੁੱਖ ਹੋਇਆ ਕਿ ਆਪਣੇ ਕਈ ਪਰਵਾਨਿਆਂ ਵਿਚ ਗੁਲਾਬ ਸਿੰਘ ਨੇ ਆਪਣੀ ਨਾਰਾਜ਼ਗੀ ਪਰਗਟ ਕੀਤੀ । ਉਸ ਨੇ ਆਪਣੇ ਇਕ ਪਰਵਾਨੇ ਵਿਚ ਲਿਖਿਆ ਸੀ ਕਿ ਜੇ ਮੈਨੂੰ ਕੇਵਲ ਕੋਹਿਸਤਾਨ (ਪਹਾੜੀ ਇਲਾਕਾ) ਹੀ ਮਿਲਨਾ ਹੈ ਤਾਂ ਮੈਨੂੰ ਪੱਥਰਾਂ ਅਤੇ ਦਰੱਖਤਾਂ ਤੋਂ ਬਿਨਾਂ ਕੁਝ ਭੀ ਨਹੀਂ ਮਿਲੇਗਾ । ਗੁਲਾਬ ਸਿੰਘ ਦੀ ਇਹ ਰੁਚੀ ਵੇਖ ਕੇ ਲਾਰੰਸ ਨੇ 11 ਅਪ੍ਰੈਲ ਸੰਨ 1846 ਨੂੰ ਉਸ ਨੂੰ ਲਿਖਿਆ :

> 'ਮੈਨੂੰ ਦੁਖ ਹੋਇਆ ਹੈ ਕਿ ਇਹੋ ਜਿਹੀਆਂ ਸ਼ਿਕਾਇਤਾਂ ਜਿਨ੍ਹਾਂ ਵਲ ਮੈਂ ਇਸ਼ਾਰਾ ਕੀਤਾ ਹੈ, ਕੀਤੀਆਂ ਜਾਣ । ਮੈਨੂੰ, ਸਾਰੇ ਹਿੰਦੁਸਤਾਨ ਨੂੰ ਅਤੇ ਬਿਨਾ-ਸ਼ਕ ਇੰਗਲਿਸਤਾਨ ਦੇ ਸਾਰੇ ਲੋਕਾਂ ਨੂੰ ਪਰਤੱਖ ਇਹ ਹੀ ਦਿਸ ਰਿਹਾ ਹੈ ਕਿ ਤੁਹਾਨੂੰ ਕੇਵਲ ਧੰਨਵਾਦੀ ਹੋਣ ਦਾ ਮੌਕਾ ਹੈ ਕਿਉਂਕਿ ਤੁਹਾਨੂੰ ਬਿਲਕੁਲ ਤੁੱਛ ਗੱਲ ਦੇ ਬਦਲੇ ਬਹੁਤ ਕੁਝ ਮਿਲ ਗਿਆ ਹੈ ਅਤੇ ਮੈਂ ਤੁਹਾਡੀ ਅਕਲਮੰਦੀ ਅਤੇ ਦੂਰ-ਦਸ਼ਤਾ ਦੇ ਭਰੋਸੇ ਇਹ ਪਰਬੰਧ ਕਰਨ ਵਿਚ ਹਿੱਸਾ ਲਿਆ ਸੀ ।' (ਲਾਈਫ਼ ਔਫ਼ ਸਰ ਹੈਨਰੀ ਲਾਰੰਸ, 62-3.)

ਜੰਮੂ ਅਤੇ ਕਸ਼ਮੀਰ ਗੁਲਾਬ ਸਿੰਘ ਨੂੰ ਮਿਲ ਜਾਣ ਪਰ ਲਾਲ ਸਿੰਘ ਤੇ ਤੇਜ ਸਿੰਘ ਦੋਨੋਂ ਖੁਸ਼ ਸਨ ਕਿ ਇਸ ਤਰ੍ਹਾਂ ਪੰਜਾਬ ਦੇ ਰਾਜਸੀ ਖੇਤਰ ਵਿਚੋਂ ਉਨ੍ਹਾਂ ਦਾ ਸਭ ਤੋਂ ਵੱਡਾ ਖੁਫ਼ੀਆ ਵਿਰੋਧੀ ਇਕ ਪਾਸੇ ਹੋ ਗਿਆ ਹੈ । ਲਾਲ ਸਿੰਘ ਨੂੰ ਮੁੜ ਉਸ ਦੀ ਪੁਰਾਣੀ ਵਜ਼ੀਰੀ ਦੀ ਪਦਵੀ ਮਿਲ ਗਈ ਅਤੇ ਤੇਜ ਸਿੰਘ ਉਸ ਤੋਂ ਅਗਲੇ ਦਰਜੇ ਦਾ ਅਧਿਕਾਰੀ ਸੀ । ਸਰ ਕਲਾਡ ਵੇਡ ਨੇ ਲਿਖਿਆ ਕਿ 'ਸਾਡੀ ਰਾਜਨੀਤੀ ਦੇ ਤਿਆਰ-ਬਰ-ਤਿਆਰ ਹਥਿਆਰ ਅਤੇ ਆਪਣੇ ਦੇਸ਼ ਦੇ ਗੱਦਾਰ ਕਦੀ ਕੌਮ ਦੇ ਪ੍ਰਤੀਨਿਧਿ ਨਹੀਂ ਹੋ ਸਕਦੇ ।' ਪਰ ਅੰਗਰੇਜ਼ਾਂ ਨੂੰ ਇਹੋ ਹੀ ਲਾਭਵੰਦਾ ਸੀ ਕਿ ਉਨ੍ਹਾਂ ਨੂੰ ਹੀ ਉੱਚੀਆਂ ਪਦਵੀਆਂ ਤੇ ਬਿਠਾਇਆ ਜਾਵੇ ।

ਪਰ ਗੁਲਾਬ ਸਿੰਘ ਨੂੰ ਰਾਜਗੀ ਮਿਲ ਜਾਣ ਨਾਲ ਤੇਜ ਸਿੰਘ ਦੇ ਮਨ ਵਿਚ ਛੇਤੀ ਹੀ ਈਰਖਾ ਦੀ ਅੱਗ ਬਲ ਉੱਠੀ । ਸ਼ਾਇਦ ਉਸਨੂੰ ਖਿਆਲ ਆਇਆ ਕਿ ਲੜਾਈ ਵਿਚ ਮੈਂ ਗੁਲਾਬ ਸਿੰਘ ਨਾਲੋਂ ਅੰਗਰੇਜ਼ਾਂ ਦੀ ਬਹੁਤ ਵਧ ਸੇਵਾ ਕੀਤੀ ਹੈ ਇਸ ਲਈ ਮੇਰਾ ਉਸ ਨਾਲੋਂ ਵੱਧ ਹੱਕ ਹੈ । ਉਸ ਨੂੰ ਆਪਣੀ ਦੌਲਤ ਦਾ ਭੀ ਪਤਾ ਸੀ ਅਤੇ ਸੋਨੇ ਦੀਆਂ ਤੁਫੀਕਾਂ ਦਾ ਭੀ । ਇਸ ਲਈ ਉਸ ਨੇ

ਅੰਗਰੇਜ਼ਾਂ ਨੂੰ ਪੰਝੀ ਲੱਖ ਰੁਪਇਆ ਇਸ ਸ਼ਰਤ ਉੱਤੇ ਦੇਣ ਦੀ ਇੱਛਾ ਪਰਗਟ ਕੀਤੀ ਕਿ ਉਸ ਨੂੰ ਭੀ ਪੰਜਾਬ ਦਾ ਇਕ ਹਿੱਸਾ ਕੱਟ ਕੇ ਰਾਜਗੀ ਬਖਸ਼ ਦਿੱਤੀ ਜਾਏ। ਪਰ ਹੈਨਰੀ ਹਾਰਡਿੰਗ ਹੁਣ ਪੰਜਾਬ ਦੀ ਰਾਜਧਾਨੀ ਵਿਚ ਬੈਠਾ ਹੋਇਆ ਸੀ। ਉਸ ਨੂੰ ਇਸ ਪਰਕਾਰ ਦੇ ਸੌਦਿਆਂ ਦੀ ਲੋੜ ਨਹੀਂ ਸੀ ਰਹੀ। ਇਸ ਲਈ ਉਸ ਨੇ ਤੇਜ਼ ਸਿੰਘ ਨੂੰ ਝਾੜ ਪਾ ਕੇ ਛੰਡ ਦਿੱਤਾ। ਹੁਣ ਉਸ ਨੂੰ ਗਿਆਨ ਹੋ ਗਿਆ ਹੋਣਾ ਹੈ ਕਿ ਅੰਗਰੇਜ਼ ਪੰਜਾਬ ਵਿਚ ਦੇਸ਼ ਨੂੰ ਦਾਨ ਜਾਂ ਇਨਾਮ ਵਿਚ ਵੰਡਣ ਲਈ ਨਹੀਂ ਸੀ ਆਏ ਜਿਸ ਉੱਤੇ ਕਿ ਦੇਰ ਤੋਂ ਉਨ੍ਹਾਂ ਦੀਆਂ ਅੱਖੀਆਂ ਸਿੰਧ ਅਤੇ ਅਫ਼ਗ਼ਾਨਿਸਤਾਨ ਦੀਆਂ ਹਦਾਂ ਤਕ ਆਪਣਾ ਰਾਜ ਵਧਾਉਣ ਲਈ ਲੱਗੀਆਂ ਹੋਈਆਂ ਸਨ।

## ਕਬਜ਼ਾ ਔਖਾ ਸੀ

ਸਰ ਹੈਨਰੀ ਹਾਰਡਿੰਗ ਦੀ ਇੱਛਾ ਸੀ ਕਿ ਪੰਜਾਬ ਉੱਤੇ ਕਬਜ਼ਾ ਕਰ ਲਿਆ ਜਾਏ। ਇਸੇ ਖਿਆਲ ਨਾਲ ਉਸ ਨੇ ਉੱਤਰੀ-ਲਹਿੰਦੇ ਅੰਗਰੇਜ਼ੀ ਸੂਬਿਆਂ ਦੇ ਲੈਫਟਿਨੰਟ-ਗਵਰਨਰ ਮਿਸਟਰ ਟੌਮੇਸਨ ਨੂੰ ਲਿਖਿਆ ਸੀ ਕਿ ਜਾਨ ਲਾਰੰਸ ਨੂੰ ਸਤਲੁਜੋਂ ਉਰਾਰ ਦੇ ਲੈ ਲਏ ਗਏ ਇਲਾਕੇ ਵਿਚ ਇਕ ਉੱਚ ਪ੍ਰਬੰਧਕ-ਪਦਵੀ ਲਈ ਭੇਜ ਦਿੱਤਾ ਜਾਵੇ। ਪਰ ਜਦ ਉਹ ਆ ਪੁਜਾ ਤਾਂ ਉਸ ਨੂੰ ਨਵੇਂ ਲਏ ਜਾਲੰਧਰ ਦੁਆਬ ਦਾ ਕਮਿਸ਼ਨਰ ਨਿਯਤ ਕਰ ਦਿੱਤਾ।

ਸਾਰੇ ਪੰਜਾਬ ਉੱਤੇ ਇਕ ਦਮ ਕਬਜ਼ਾ ਸੌਖੀ ਗੱਲ ਨਹੀਂ ਸੀ। ਥਾਂ-ਥਾਂ ਉੱਤੇ ਛਾਉਣੀਆਂ ਪਾਉਣ ਲਈ ਇਕ ਤਕੜੀ ਫ਼ੌਜ ਦੀ ਲੋੜ ਸੀ ਜੋ ਮੌਜੂਦ ਨਹੀਂ ਸੀ। ਸਿੱਖ ਭਾਵੇਂ ਹਾਰ ਚੁੱਕੇ ਸਨ ਪਰ ਆਪਣੀ ਆਜ਼ਾਦੀ ਲਈ ਉਠ ਪੈਣ ਅਤੇ ਖੰਡਾ ਖੜਕਾਉਣ ਲਈ ਹਾਲ ਤਕ ਭੀ ਕਾਫ਼ੀ ਤਕੜੇ ਸਨ ਇਸ ਲਈ ਇਸ ਜੰਗਜੂ ਲੋਕ ਰਾਜ ਨੂੰ ਅੰਗਰੇਜ਼ੀ ਰਾਜ ਵਿਚ ਰਲਾਉਣ ਤੋਂ ਪਹਿਲਾਂ ਕਮਜ਼ੋਰ ਕਰਨਾ ਜ਼ਰੂਰੀ ਭਾਸਦਾ ਹੈ। ਜੰਮੂ ਤੇ ਕਸ਼ਮੀਰ ਦਾ ਵੱਖਰਾ ਕਰਨਾ ਅਤੇ ਅੰਗਰੇਜ਼ੀ ਸਰਹੱਦ ਦੇ ਨਾਲ ਲਗਦੇ ਬਿਆਸ ਦੇ ਕੰਢੇ ਤਕ ਦੇ ਇਲਾਕੇ ਦਾ ਲੈ ਲੈਣਾ ਇਸੇ ਦਾ ਨਤੀਜਾ ਸਨ। ਜਾਨ ਲਾਰੰਸ ਇਸ ਤੋਂ ਭੀ ਇਕ ਕਦਮ ਅੱਗੇ ਜਾਣਾ ਚਾਹੁੰਦਾ ਸੀ ਕਿ ਸਿੱਖ ਸਰਦਾਰਾਂ ਨੂੰ ਨਿਰੇ ਪੁਰੇ ਹਲਵਾਹ ਕਿਸਾਨ ਹੀ ਬਣਾ ਦਿੱਤਾ ਜਾਏ। ਉਸ ਨੇ 17 ਅਕਤੂਬਰ ਸੰਨ 1846 ਨੂੰ ਫਰੈਡਰਿਕ ਕਰੀ ਨੂੰ ਲਿਖਿਆ ਕਿ ਕਿਉਂ ਨਾ ਇਨ੍ਹਾਂ ਨੂੰ ਹੌਲੀ ਹੌਲੀ ਹੇਠਾਂ ਡਿਗਣ ਦਿੱਤਾ ਜਾਏ ਤਾਂਕਿ ਇਨ੍ਹਾਂ ਦੀ ਸੰਤਾਨ ਮੁੜ ਹਲ ਦੀ ਜੰਘੀ ਨਾ ਫੜੇ ਜੋ ਇਨ੍ਹਾਂ ਦੇ ਪਿਓ-ਦਾਦਿਆਂ ਦਾ ਕਿੱਤਾ ਸੀ।

## ਰਾਜਾ ਲਾਲ ਸਿੰਘ ਨੂੰ ਦੇਸ਼ ਨਿਕਾਲਾ ਦਸੰਬਰ 1846

ਜਦ ਲਾਲ ਸਿੰਘ ਨੂੰ ਪੰਜਾਬ ਦਾ ਵੱਡਾ ਵਜ਼ੀਰ ਬਣਾ ਦਿੱਤਾ ਗਿਆ ਤਾਂ ਓਸ ਨੇ ਗੁਲਾਬ ਸਿੰਘ ਨੂੰ ਕਸ਼ਮੀਰ ਦਿੱਤੇ ਜਾਣ ਸੰਬੰਧੀ ਅੱਖਾਂ ਫੇਰ ਲਈਆਂ ਅਤੇ ਓਥੇ ਦੇ ਨਾਜ਼ਮ ਸ਼ੇਖ ਇਮਾਮ ਦੀਨ ਨੂੰ ਉਕਸਾ ਦਿੱਤਾ ਕਿ ਕਸ਼ਮੀਰ ਨਵੇਂ ਬਣੇ ਮਹਾਰਾਜੇ ਦੇ ਹਵਾਲੇ ਨਾ ਕਰੇ। ਹੈਨਰੀ ਲਾਰੰਸ ਫ਼ੌਜ ਲੈ ਕੇ ਖੁਦ ਕਸ਼ਮੀਰ ਪੁੱਜਾ ਅਤੇ ਗੁਲਾਬ ਸਿੰਘ ਨੂੰ ਕਬਜ਼ਾ ਦਿਵਾਇਆ। ਇਮਾਮ ਦੀਨ ਨੇ ਆਪਣੇ ਆਪ ਨੂੰ ਬੇ-ਗੁਨਾਹ ਸਾਬਤ ਕਰਨ ਲਈ ਸਬੂਤ ਪੇਸ਼ ਕੀਤੇ ਕਿ ਮੈਂ ਤਾਂ ਵਜ਼ੀਰ ਲਾਲ ਸਿੰਘ ਦੇ ਹੁਕਮਾਂ ਦੀ ਪਾਲਨਾ ਕਰ ਰਿਹਾ ਸਾਂ। ਲਾਲ ਸਿੰਘ ਉੱਤੇ ਖੁਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਇਆ ਅਤੇ

4 ਦਸੰਬਰ ਨੂੰ ਉਸ ਦੇ ਦੋਸ਼ੀ ਹੋਣ ਦਾ ਫੈਸਲਾ ਸੁਣਾਇਆ ਗਿਆ, ਉਸ ਦੀਆਂ ਜਾਗੀਰਾਂ ਜ਼ਬਤ ਕਰ ਲਈਆਂ ਅਤੇ ਅੰਗਰੇਜ਼ੀ ਇਲਾਕੇ ਵਿਚ ਦੇਸ਼ ਨਿਕਾਲਾ ਦੇ ਕੇ ਉਸ ਨੂੰ ਨਜ਼ਰ ਬੰਦ ਕਰ ਦਿੱਤਾ।

## *ਭਰੋਵਾਲ ਦਾ ਅਹਿਦਨਾਮਾ*
## 16 ਦਸੰਬਰ 1846

11 ਮਾਰਚ ਸੰਨ 1846 ਦੇ ਅਹਿਦਨਾਮੇ ਦੀ ਪਹਿਲੀ ਸ਼ਰਤ ਇਹ ਸੀ ਕਿ ਅੰਗਰੇਜ਼ੀ ਫੌਜ ਚਾਲੂ ਸਾਲ 1846 ਤਕ ਲਾਹੌਰ ਰੱਖੀ ਜਾਵੇਗੀ ਅਤੇ ਇਸ ਦੇ ਖਤਮ ਹੋਣ ਤੋਂ ਪਿੱਛੋਂ ਨਹੀਂ ਰੱਖੀ ਜਾਏਗੀ। ਇਸ ਲਈ ਲਾਹੌਰ ਦਰਬਾਰ ਨੇ ਅੰਗਰੇਜ਼ੀ ਫੌਜ ਦੇ ਤੁਰ ਜਾਣ ਪਿੱਛੋਂ ਮੁਲਕ ਦੇ ਨਵੇਂ ਰਾਜ ਪਰਬੰਧ ਲਈ ਵਿਚਾਰਾਂ ਆਰੰਭ ਦਿੱਤੀਆਂ ਸਨ। ਇਹ ਗੱਲ ਸਰ ਹੈਨਰੀ ਹਾਰਡਿੰਗ ਦੇ ਅਸਲੀ ਇਰਾਦਿਆਂ ਅਤੇ ਵਿਉਂਤਾਂ ਦੇ ਵਿਰੁਧ ਸੀ। ਓਹ ਪੰਜਾਬ ਨੂੰ ਪੱਕੀ ਤਰ੍ਹਾਂ ਆਪਣੇ ਕਾਬੂ ਵਿਚ ਰੱਖਣ ਲਈ ਇੱਥੇ ਹੋਰ ਭੀ ਜ਼ਿਆਦਾ ਫੌਜ ਰੱਖਣੀ ਚਾਹੁੰਦਾ ਸੀ। ਰਾਜ-ਮਾਤਾ ਮਹਾਰਾਣੀ ਜਿੰਦ ਕੌਰ ਭੀ ਫੌਜ ਦੇ ਕੁਝ ਚਿਰ ਹੋਰ ਟਿਕੇ ਰਹਿਣ ਦੇ ਚਾਲੂ ਅਹਿਦਨਾਮੇ ਦੀ ਇਸ ਸ਼ਰਤ ਉੱਤੇ ਹੱਕ ਵਿਚ ਸੀ ਕਿ 'ਸਰਕਾਰ ਅੰਗਰੇਜ਼ੀ ਪੰਜਾਬ ਰਾਜ ਦੇ ਅੰਦਰਲੇ ਪਰਬੰਧ ਵਿਚ ਕੋਈ ਦਖਲ ਨਹੀਂ ਦੇਵੇਗੀ ਅਤੇ ਉਨ੍ਹਾਂ ਮਾਮਲਿਆਂ ਬਾਬਤ ਜਿਨ੍ਹਾਂ ਸੰਬੰਧੀ ਉਨ੍ਹਾਂ ਦੀ ਰਾਏ ਪੁੱਛੀ ਜਾਏਗੀ ਗਵਰਨਰ-ਜਨਰਲ ਪੰਜਾਬ ਸਰਕਾਰ ਦੇ ਲਾਭਾਂ ਨੂੰ ਮੁੱਖ ਰਖ ਕੇ ਆਪਣੀ ਸਲਾਹ ਨਾਲ ਸਹਾਇਤਾ ਕਰੇਗਾ।'

ਪਰ ਮਹਾਰਾਣੀ ਨੂੰ ਗਵਰਨਰ-ਜਨਰਲ ਦੀ ਨੀਅਤ ਸੰਬੰਧੀ ਛੇਤੀ ਹੀ ਚਾਨਣਾ ਹੋ ਗਿਆ ਕਿ ਓਹ ਅੰਗਰੇਜ਼ੀ ਰੈਜ਼ੀਡੰਟ ਨੂੰ ਬਾਹਰਲੇ ਮਾਮਲਿਆਂ ਅਤੇ ਅੰਦਰਲੇ ਪਰਬੰਧਾਂ ਸੰਬੰਧੀ ਹਰ ਪਰਕਾਰ ਦੇ ਪੂਰੇ ਪੂਰੇ ਅਖਤਿਆਰ ਦੇਣਾ ਚਾਹੁੰਦਾ ਹੈ ਜਿਸ ਦਾ ਸਿੱਧਾ ਮਤਲਬ ਪੰਜਾਬ ਦੇ ਰਾਜ ਦੀ ਸੁਤੰਤਰਤਾ ਦਾ ਅੰਤ ਸੀ। ਇਸ ਲਈ ਮਹਾਰਾਣੀ ਅਤੇ ਦਰਬਾਰ ਦੇ ਸਰਦਾਰਾਂ ਦੇ ਵਿਚਾਰਾਂ ਤੇ ਰਵੱਈਏ ਵਿਚ ਇਕ ਸਾਫ ਤੇ ਪਰਤੱਖ ਤਬਦੀਲੀ ਆ ਗਈ। ਹੈਨਰੀ ਲਾਰੰਸ ਦੀ 17 ਦਸੰਬਰ ਸੰਨ 1846 ਦੀ ਰਿਪੋਰਟ ਅਨੁਸਾਰ:

> 'ਪਿਛਲੇ ਇਕ ਦੋ ਦਿਨਾਂ ਤੋਂ ਉਸ ਦਾ ਸਾਰਾ ਤਰਾਣ ਛੋਟੇ ਵੱਡੇ ਸਰਦਾਰਾਂ ਨੂੰ ਆਪਣੇ ਨਾਲ ਸਹਿਮਤ ਅਤੇ ਆਪਣੀ ਅਗਵਾਈ ਹੇਠਾਂ ਸੁਤੰਤਰ ਰਾਜ ਪਰਬੰਧ ਕਰਨ ਲਈ ਇਕ ਮੁੱਠ ਕਰਨ ਵਿਚ ਲੱਗਾ ਹੋਇਆ ਹੈ। ਇਸ ਵਿਚ ਉਸ ਦਾ ਵੱਡਾ ਸਲਾਹੀਆ ਤੇ ਸਹਾਇਕ ਰਾਜਾ ਦੀਨਾ ਨਾਥ ਹੈ ਜੋ ਅੰਗਰੇਜ਼ਾਂ ਵਲ ਸਦਾ ਹੀ ਕੈਰੀ ਅੱਖ ਨਾਲ ਦੇਖਦਾ ਰਿਹਾ ਹੈ ਅਤੇ ਹੁਣ ਸਾਡੇ ਮਹਾਰਾਜਾ ਦੇ ਗਾਰਡੀਅਨ ਬਣ ਜਾਣ ਦੀ ਸੰਭਾਵਨਾ ਨੂੰ ਇਕ ਖਤਰੇ ਦੇ ਦਰਿਸ਼ਟੀ-ਕੋਣ ਤੋਂ ਦੇਖਦਾ ਪਰਤੀਤ ਹੁੰਦਾ ਹੈ।'

ਪਰ ਸਰ ਹੈਨਰੀ ਹਾਰਡਿੰਗ ਨੇ ਆਪਣੇ ਰੈਜ਼ੀਡੰਟ ਨੂੰ ਅੰਗਰੇਜ਼ੀ ਇਲਾਕੇ ਦੇ ਇਕ ਲੈਫਟਿਨੰਟ-ਗਵਰਨਰ ਦੇ ਬਰਾਬਰ ਬਣਾ ਦੇਣ ਲਈ ਸਾਰੀ ਤਾਕਤ ਆਪਣੇ ਹਥ ਵਿਚ ਲੈ ਲੈਣ ਦਾ ਪੱਕਾ ਮਨ ਬਣਾ ਲਿਆ ਹੋਇਆ ਸੀ। ਪਰ ਲਾਹੌਰ ਦਰਬਾਰ ਸਰਕਾਰ ਅੰਗਰੇਜ਼ੀ ਦੀ ਇਸ ਗੱਲ ਨੂੰ ਮੰਨਣ ਲਈ ਰਾਜ਼ੀ ਨਹੀਂ ਸੀ। 10 ਦਸੰਬਰ ਨੂੰ ਸਰ ਹੈਨਰੀ ਨੇ ਲਿਖਿਆ ਸੀ:

> 'ਦਰਬਾਰ ਅਤੇ ਸਰਦਾਰਾਂ ਦਾ ਸੰਕੋਚ ਇਕ ਕੁਦਰਤੀ ਗੱਲ ਹੈ ਪਰ ਇਹ ਗੱਲ

ਬੜੀ ਹੀ ਜ਼ਰੂਰੀ ਹੈ ਕਿ ਇਹ ਤਜਵੀਜ਼ ਉਨ੍ਹਾਂ ਵਲੋਂ ਆਵੇ ਅਤੇ ਉਨ੍ਹਾਂ ਵਲੋਂ ਚਿੱਠੀ ਵਿਚ ਇਹ ਤਜਵੀਜ਼ ਖੁੱਲ੍ਹੇ ਤੇ ਸਾਫ ਸ਼ਬਦਾਂ ਵਿਚ ਲਿਖੀ ਹੋਵੇ ਅਤੇ ਸਾਡੀ ਵਲੋਂ ਇਤਨੀ ਭਾਰੀ ਜ਼ੁਮੇਵਾਰੀ ਲੈਣ ਤੋਂ ਝਿਜਕਣ ਦਾ ਜ਼ਿਕਰ ਭੀ ਉਸ ਵਿਚ ਕੀਤਾ ਹੋਇਆ ਹੋਵੇ ।'

ਗਵਰਨਰ-ਜਨਰਲ ਅੰਗਰੇਜ਼ੀ ਫੌਜਾਂ ਨੂੰ ਪੰਜਾਬ ਵਿਚ ਟਿਕਾਈ ਰੱਖਣ ਅਤੇ ਮੁਲਕ ਦੇ ਕੁੱਲ ਪੂਰੇ-ਪੂਰੇ ਅਖਤਿਆਰ ਆਪਣੇ ਹੱਥ ਲੈਣ ਦੀ ਤਜਵੀਜ਼ ਨੂੰ ਆਪਣੀ ਵਲੋਂ ਪੇਸ਼ ਕਰ ਕੇ ਸਾਫ ਸਿੱਧੀ ਤਰ੍ਹਾਂ ਆਪਣੀ ਗੱਲ ਨੂੰ ਸਿਰੇ ਚੜ੍ਹਾਉਣਾ ਪਰਤੀਤ ਨਹੀਂ ਸੀ ਹੋਣ ਦੇਣਾ ਚਾਹੁੰਦਾ । ਉਹ ਦੱਸਣਾ ਇਹ ਚਾਹੁੰਦਾ ਸੀ ਕਿ ਮੈਂ ਲਾਹੌਰ ਦਰਬਾਰ ਵਲੋਂ ਉਚੇਚੀ ਬੇਨਤੀ ਹੋਣ ਪਰ ਬੜਾ ਝਿਜਕ ਝਿਜਕ ਕੇ ਨਵੇਂ ਪਰਬੰਧ ਲਈ ਆਪਣੀ ਰਜ਼ਾਮੰਦੀ ਦਿੱਤੀ ਹੈ । ਪਰ ਦਰਬਾਰ ਇਹ ਬੇਨਤੀ ਕਰਨ ਲਈ ਸੌਖੇ ਹੀ ਪਰੇਰਿਆ ਨਹੀਂ ਸੀ ਜਾ ਰਿਹਾ । ਇਸ ਲਈ ਸਰ ਹੈਨਰੀ ਨੇ 12 ਦਸੰਬਰ ਨੂੰ ਆਪਣੇ ਸਕੱਤਰ ਫਰੈਡਰਿਕ ਕਰੀ ਨੂੰ ਲਿਖਿਆ :

'ਸਿੱਖ ਦਰਬਾਰ ਵਲੋਂ ਇਸ ਸ਼ਰਤ ਦੀ ਤਜਵੀਜ਼ ਕਰਵਾਉਣ ਅਰਥਾਤ ਸਾਡੇ ਵਲੋਂ ਦਿੱਤੀ ਜਾਣ ਵਾਲੀ ਸਹਾਇਤਾ ਦੇ ਮੁੱਲ ਦੇ ਤੌਰ ਤੇ ਸਾਡੇ ਵਲੋਂ ਲਾਈ ਗਈ ਕਿਸੇ ਭੀ ਸ਼ਰਤ ਨੂੰ ਪਰਵਾਨ ਕਰਨ ਲਈ ਤਿਆਰ ਹੋਣ ਲਈ ਦਰਬਾਰ ਨੂੰ ਰਾਜ਼ੀ ਕਰਨ ਵਾਸਤੇ ਆਪਣੇ ਜਤਨਾਂ ਵਿਚ ਜੁੱਟੇ ਰਹੋ । ਅਧਿਕ ਸ਼ਰਤਾਂ ਦੇ ਮੁਖਬੰਦ ਵਿਚ ਇਹ ਬੇਨਤੀ ਸਪੱਸ਼ਟ ਤੌਰ ਤੇ ਉਨ੍ਹਾਂ ਵਲੋਂ ਹੋਣੀ ਚਾਹੀਦੀ ਹੈ ।'

ਇਸ ਪਰਕਾਰ ਦੀਆਂ ਤਜ਼ਵੀਜ਼ਾਂ ਤੇ ਗੋਂਦਾਂ ਵਿਚ ਗਵਰਨਰ-ਜਨਰਲ ਅਤੇ ਉਸ ਦੇ ਪੋਲੀਟੀਕਲ ਏਜੰਟ ਦਾ ਸਭ ਤੋਂ ਵਧ ਵਿਰੋਧ ਰਾਜ-ਮਾਤਾ ਮਹਾਰਾਣੀ ਜਿੰਦ ਕੌਰ ਵਲੋਂ ਹੋ ਰਿਹਾ ਸੀ ਜੋ ਰਾਜਸੀ ਮਾਮਲਿਆਂ ਵਿਚ ਲਾਹੌਰ ਦਰਬਾਰ ਦੇ ਸਰਦਾਰਾਂ ਨਾਲੋਂ ਜ਼ਿਆਦਾ ਸੂਝਵਾਨ ਸੀ । ਇਸੇ ਲਈ 7 ਦਸੰਬਰ ਨੂੰ ਹਾਰਡਿੰਗ ਨੇ ਬਿਆਸਾ ਪਾਰੋਂ ਆਪਣੇ ਸਕੱਤਰ ਕਰੀ ਨੂੰ ਲਿਖਿਆ ਸੀ ਕਿ :

'ਲਾਹੌਰ ਵਿਚ ਟਿਕੇ ਰਹਿਣ ਲਈ ਜੋ ਭੀ ਅਹਿਦਨਾਮਾ ਕੀਤਾ ਜਾਏ ਉਸ ਵਿਚ ਮਹਾਰਾਣੀ ਦੇ ਅਧਿਕਾਰ ਖੋਹ ਲੈਣ ਦੀ ਸ਼ਰਤ ਦਾ ਹੋਣਾ ਅਤਿ ਜ਼ਰੂਰੀ ਹੈ ।'

10 ਦਸੰਬਰ ਨੂੰ ਓਸ ਨੇ ਪੁੱਛਿਆ ਸੀ ਕਿ ਮਹਾਰਾਣੀ ਕਿਸ ਅਧਿਕਾਰ ਨਾਲ ਮਹਾਰਾਜਾ ਦਲੀਪ ਸਿੰਘ ਦੀ ਰਾਜ-ਪ੍ਰਤੀਨਿਧਿ ਬਣੀ ਹੋਈ ਹੈ । ਓਸ ਨੇ ਲਿਖਿਆ ਕਿ ਮੈਨੂੰ ਨਹੀਂ ਪਤਾ ਕਿਸ ਬਾਕਾਇਦਾ ਕਾਰਵਾਈ ਨਾਲ ਰਾਣੀ ਪ੍ਰਤੀਨਿਧ ਬਣੀ ਸੀ ਪਰ ਮੈਂ ਸਮਝਦਾ ਹਾਂ ਕਿ ਕੇਵਲ ਮਹਾਰਾਜੇ ਦੀ ਮਾਤਾ ਅਤੇ ਪਾਲਕ ਹੋਣ ਦੀ ਕੁਦਰਤੀ ਹੈਸੀਅਤ ਵਿਚ, ਜਿਸ ਬਾਬਤ ਕਦੀ ਕਿਸੇ ਨੇ ਕੋਈ ਪੁੱਛ ਪਰਤੀਤ ਨਹੀਂ ਕੀਤੀ । ਗਵਰਨਰ-ਜਨਰਲ ਨੇ ਤਜਵੀਜ਼ ਕੀਤੀ ਕਿ :

'ਜੇ ਰਸੂਖ ਵਾਲੇ ਦਰਬਾਰੀ ਤੇ ਸਰਦਾਰ ਖਾਸ ਕਰਕੇ ਅਟਾਰੀ ਵਾਲੇ ਸਰਦਾਰ ਸਰਕਾਰ ਅੰਗਰੇਜ਼ੀ ਨੂੰ ਮਹਾਰਾਜੇ ਦੀ ਨਾਬਾਲਗੀ ਦੇ ਸਮੇਂ ਲਈ ਉਸ ਦੇ ਗਾਰਡੀਅਨ (ਰਖਵਾਲੇ) ਬਣਨ ਲਈ ਜ਼ੋਰ ਦੇਣ ਤਾਂ ਰਾਣੀ ਦੀ ਤਾਕਤ ਚੁਪ ਚਾਪ ਆਪਣੇ ਆਪ ਹੀ ਖਤਮ ਹੋ ਜਾਏਗੀ ਪਰ ਇਹ ਪਰਵਾਣਗੀ ਲਿਖਤ ਵਿਚ ਆ ਜਾਣੀ ਚਾਹੀਦੀ ਹੈ ਕਿ ਬੱਚੇ ਦੇ ਰਖਵਾਲੇ ਅਤੇ ਰਾਜ ਦੇ ਪਰਬੰਧਕਾਂ ਦੀ ਹੈਸੀਅਤ ਵਿਚ ਸਰਕਾਰ ਅੰਗਰੇਜ਼ੀ ਨੂੰ ਮਹਾਰਾਜੇ

ਵਲੋਂ ਪੂਰੇ ਪੂਰੇ ਅਧਿਕਾਰ ਹੋਣਗੇ।'

ਪੰਜਾਬ ਸਰਕਾਰ ਉੱਤੇ ਲਾਈਆਂ ਗਈਆਂ ਸ਼ਰਤਾਂ ਦੀ ਸਰਦਾਰਾਂ ਵਲੋਂ ਪਰਵਾਨਗੀ ਪਰਾਪਤ ਕਰਨ ਲਈ ਸਰ ਹੈਨਰੀ ਹਾਰਡਿੰਗ ਨੇ ਉਨ੍ਹਾਂ ਦੀਆਂ ਜਾਗੀਰਾਂ ਕਾਇਮ ਰੱਖਣ ਦਾ ਭਰੋਸਾ ਦੇ ਦਿੱਤਾ ਅਤੇ 14 ਦਸੰਬਰ ਨੂੰ ਭਰੋਵਾਲੋਂ ਕਰੀ ਨੂੰ ਲਿਖਿਆ ਕਿ :

> 'ਲਾਈਆਂ ਗਈਆਂ ਸ਼ਰਤਾਂ ਨੂੰ ਮੰਨ ਲੈਣ ਲਈ ਅੰਗਰੇਜ਼ੀ ਕਬਜ਼ੇ ਵੇਲੇ ਜਾਗੀਰਾਂ ਦਾ ਕਾਇਮ ਰਹਿਣਾ ਸਰਦਾਰਾਂ ਲਈ ਬਹੁਤ ਬੜੀ ਖਿੱਚ ਹੋਣੀ ਚਾਹੀਦੀ ਹੈ।'

ਜਾਗੀਰਾਂ ਦੇ ਲਾਲਚ ਅਤੇ ਅੰਗਰੇਜ਼ਾਂ ਦੀਆਂ ਵਿਉਂਤਾਂ ਦਾ ਵਿਰੋਧ ਕਰਨ ਬਦਲੇ ਇਕ ਹਫ਼ਤਾ ਪਹਿਲਾਂ ਵਜ਼ੀਰ ਲਾਲ ਸਿੰਘ ਨੂੰ ਮਿਲੀ ਸਜ਼ਾ ਦੇ ਡਰ ਨੇ ਸਰਦਾਰਾਂ ਦੇ ਮਨਾਂ ਉੱਤੇ ਲੋੜੀਂਦਾ ਅਸਰ ਪਾ ਦਿੱਤਾ। ਲਾਹੌਰ ਦਰਬਾਰ ਨੂੰ ਵਿਖਾਉਣ ਲਈ ਕਿ ਲਾਹੌਰ ਵਿਚ ਟਿਕੀਆਂ ਹੋਈਆਂ ਅੰਗਰੇਜ਼ੀ ਫੌਜਾਂ ਤੁਰ ਜਾਣ ਵਾਲੀਆਂ ਹਨ, ਹੈਨਰੀ ਹਾਰਡਿੰਗ ਨੇ 12 ਦਸੰਬਰ ਨੂੰ ਕੁਝ ਝੂਠ-ਮੂਠ ਕੂਚ ਦੇ ਹੁਕਮ ਭੀ ਜਾਰੀ ਕਰ ਦਿੱਤੇ ਸਨ। ਉਸ ਨੇ ਕਰੀ ਨੂੰ ਲਿਖਿਆ ਕਿ ਮੇਰਾ ਮਤਲਬ ਲਾਹੌਰ ਦਰਬਾਰ ਨੂੰ ਕੇਵਲ ਇਹ ਇਸ਼ਾਰਾ ਦੇਣਾ ਹੀ ਸੀ ਕਿ ਫੌਜਾਂ ਕੂਚ ਕਰ ਜਾਣ ਵਾਲੀਆਂ ਹਨ। ਪਰ ਜੇ ਸਾਡੇ ਵਿਚਾਰਾਂ ਨਾਂਲ ਸਰਦਾਰਾਂ ਦੇ ਸਹਿਮਤ ਹੋ ਜਾਣ ਦੀ ਰੁਚੀ ਕਰਕੇ ਇਸ ਇਸ਼ਾਰੇ ਦੀ ਲੋੜ ਨਾ ਹੋਵੇ ਤਾਂ ਇਹ ਨਾ ਕੀਤਾ ਜਾਏ।

ਇਸ ਸਮੇਂ ਵਿਚ ਕੁਝ ਕੁ ਸਰਦਾਰ ਹੈਨਰੀ ਲਾਰੰਸ ਅਤੇ ਕਰੀ ਦੇ ਦਬਾਓ ਹੇਠਾਂ ਆ ਗਏ। ਸਰਦਾਰ ਸ਼ੇਰ ਸਿੰਘ ਅਟਾਰੀ ਵਾਲੇ ਨੂੰ ਕਿਲਾ ਲਾਹੌਰ ਦੇ ਸ਼ਾਹੀ ਮਹੱਲ ਦਾ ਇਨਚਾਰਜ ਬਣਾ ਦਿੱਤਾ ਗਿਆ। ਮਿੱਸਰ ਤੇਜ ਸਿੰਘ ਉਨ੍ਹਾਂ ਦਾ ਆਪਣਾ ਹੀ ਬੰਦਾ ਸੀ। ਇਨ੍ਹਾਂ ਨੇ ਫਰੰਗੀਆਂ ਦੇ ਦੂਸਰੇ ਮਿੱਤਰਾਂ ਦੀ ਤਰ੍ਹਾਂ ਮਹਾਰਾਣੀ ਨੂੰ ਰਾਜ-ਪਰਬੰਧ ਦਾ ਮੁਖੀ ਪਰਵਾਣ ਕਰਨੋਂ ਨਾਂਹ ਕਰ ਦਿੱਤੀ। ਕੇਵਲ ਦੀਨਾ ਨਾਥ ਹੀ ਮਹਾਰਾਜਾ ਅਤੇ ਦੇਸ਼ ਦਾ ਵਫਾਦਾਰ ਰਿਹਾ ਜੋ ਅੰਗਰੇਜ਼ਾਂ ਦੇ ਅਧਿਕਾਰ ਖਤਮ ਹੋ ਜਾਣ ਦੇ ਹੱਕ ਵਿਚ ਸੀ। ਇਸ ਵੇਲੇ ਦੋ ਪਾਰਟੀਆਂ ਬਣ ਗਈਆਂ। ਮਾਲੂਮ ਹੁੰਦਾ ਹੈ ਕਿ ਦੋਹਾਂ ਵਿਚਕਾਰ ਸਮਝੌਤੇ ਦੇ ਤੌਰ ਤੇ ਇਹ ਪਰਵਾਣ ਹੋਇਆ ਕਿ ਗਵਰਨਰ-ਜਨਰਲ ਨੂੰ ਆਖਿਆ ਜਾਏ ਕਿ ਅੰਗਰੇਜ਼ੀ ਏਜੰਟ ਅਤੇ ਦੋ ਪਲਟਣਾਂ ਨੂੰ ਕੁਝ ਮਹੀਨਿਆਂ ਲਈ ਟਿਕੇ ਰਹਿਣ ਦੀ ਆਗਿਆ ਦੇ ਦੇਵੇ ਅਤੇ ਇਸ ਭਾਵ ਦੀ ਇਕ ਚਿੱਠੀ ਮਹਾਰਾਜਾ ਦਲੀਪ ਸਿੰਘ ਵਲੋਂ 30 ਮੱਘਰ ਸੰਮਤ 1903 ਬਿਕਰਮੀ (14 ਦਸੰਬਰ 1846) ਨੂੰ ਸਰਕਾਰ ਅੰਗਰੇਜ਼ੀ ਦੇ ਸਕੱਤ੍ਰ ਫਰੈਡਰਿਕ ਕਰੀ ਨੂੰ ਲਿਖੀ ਗਈ।

ਕਰੀ ਪਾਸੋਂ ਇਹ ਗੱਲ ਸੁਣਦੇ ਸਾਰ ਸਰ ਹੈਨਰੀ ਹਾਰਡਿੰਗ ਘਬਰਾ ਉੱਠਿਆ ਅਤੇ ਉਸੇ ਸ਼ਾਮ (14 ਦਸੰਬਰ) ਨੂੰ ਪੰਜ ਬਜੇ ਉਸ ਨੂੰ ਜਵਾਬ ਵਿਚ ਲਿਖਿਆ :

> 'ਪੰਜਾਬ ਵਿਚ ਦੇਸੀ ਰਾਜ ਚਲਾਈ ਰੱਖਣ ਲਈ ਕੋਈ ਅੰਗਰੇਜ਼ੀ ਫੌਜ ਨਾ ਰੱਖਣ ਦਾ ਮੈਂ ਪੱਕਾ ਇਰਾਦਾ ਕੀਤਾ ਹੋਇਆ ਹੈ। ਦੋ ਪਲਟਣਾਂ ਪਿਆਦੇ, ਇਕ ਰਿਸਾਲਾ ਅਤੇ ਇਕ ਬਾਤਰੀ ਤੋਪਖਾਨੇ ਦੀ ਸਹਾਇਤਾ ਮੰਗਣ ਦੀ ਤਜਵੀਜ਼ ਇਤਨੀ ਵਾਹਿਯਾਤ ਹੈ ਕਿ ਮੈਂ ਇਸ ਨੂੰ ਉਨ੍ਹਾਂ ਦੀ ਸਾਡੇ ਦਖਲ ਤੋਂ ਬਗੈਰ ਆਪਣਾ ਰਾਜ-ਪਰਬੰਧ ਆਪ ਕਰਨ ਦੀ ਇੱਛਾ

ਦੇ ਬਰਾਬਰ ਸਮਝਦਾ ਹਾਂ । ਇਸ ਗੱਲ ਦਾ ਸਭ ਤੋਂ ਚੰਗਾ ਫੈਸਲਾ ਮੈਂ ਕਰ ਸਕਦਾ ਹਾਂ ਕਿ ਮੈਂ ਲਾਹੌਰ ਵਿਚ ਕਿਤਨੀ ਫੌਜ ਰੱਖਣੀ ਜ਼ਰੂਰੀ ਸਮਝਦਾ ਹਾਂ ਅਤੇ ਤੁਸੀਂ ਕਬਜ਼ੇ ਲਈ ਰੱਖਣ ਵਾਲੀ ਫੌਜ ਦੀ ਗਿਣਤੀ ਬਾਬਤ ਮੇਰੀ ਲਾਈ ਸ਼ਰਤ ਸੰਬੰਧੀ ਉਨ੍ਹਾਂ ਦੀ ਨਾਂਹ ਲੈ ਸਕਦੇ ਹੋ ।'

ਲਾਹੌਰ ਵਿਚ ਇਕ ਤਕੜੀ ਫੌਜ ਦੀ ਮੌਜੂਦਗੀ ਵਿਚ ਇਸ ਵੇਲੇ ਗਵਰਨਰ-ਜਨਰਲ ਆਪਣੀ ਮਨ-ਮਰਜ਼ੀ ਦੀਆਂ ਸ਼ਰਤਾਂ ਲਿਖਵਾਉਣ ਦੀ ਪੋਜ਼ੀਸ਼ਨ ਵਿਚ ਸੀ । ਸਰ ਹੈਨਰੀ ਹਾਰਡਿੰਗ ਦੇ ਵਿਚਾਰਾਂ ਤੋਂ ਪੂਰੀ ਪੂਰੀ ਤਰ੍ਹਾਂ ਜਾਣੂ ਹੋ ਕੇ 15 ਦਸੰਬਰ ਦੀ ਸਵੇਰ ਨੂੰ ਫ੍ਰੈਡਰਿਕ ਕਰੀ ਨੇ ਸਰਦਾਰਾਂ ਤੇ ਦਰਬਾਰੀਆਂ ਦੀ ਇਕ ਮੀਟਿੰਗ ਕੀਤੀ ਜਿਸ ਵਿਚ ਉਸ ਨੇ ਗਵਰਨਰ-ਜਨਰਲ ਵਲੋਂ ਤਜਵੀਜ਼ ਕੀਤੀਆਂ ਗਈਆਂ ਸ਼ਰਤਾਂ ਦਾ ਇਕ ਕਾਗਜ਼ ਪੜ੍ਹ ਦੇ ਸੁਣਾਇਆ ।

ਬਿਨਾ ਕਿਸੇ ਚਰਚਾ ਦੇ ਸਾਰੇ ਮੰਨ ਗਏ । ਵਿਰੋਧ ਕਰਨ ਵਾਲਾ ਕੋਈ ਹੈ ਹੀ ਨਹੀਂ ਸੀ । ਜੇ ਕਿਸੇ ਪਾਸਿਓਂ ਕੋਈ ਵਿਰੋਧ ਹੋ ਸਕਦਾ ਸੀ ਤਾਂ ਉਹ ਸੀ ਰਾਜ-ਮਾਤਾ ਮਹਾਰਾਣੀ ਜਿੰਦ ਕੌਰ । ਪਰ ਉਸ ਨੂੰ ਆਪਣੇ ਪੁੱਤਰ ਅਤੇ ਪੰਜਾਬ ਦੇ ਰਾਜ ਦੇ ਭਵਿੱਖ ਸੰਬੰਧੀ ਗੱਲ-ਬਾਤ ਵਿਚ ਜਾਣ ਬੁਝ ਕੇ ਪਰੇ ਸੁਟ ਦਿੱਤਾ ਗਿਆ ਸੀ । ਵਿਚਾਰ ਹੁੰਦੇ ਹੁੰਦੇ ਇਕ ਐਸਾ ਵੇਲਾ ਆਇਆ ਜਿਸ ਵੇਲੇ ਕਿ ਦੀਵਾਨ ਦੀਨਾ ਨਾਥ ਨੇ ਕਿਹਾ ਕਿ ਮੀਟਿੰਗ ਨੂੰ ਕੁਝ ਚਿਰ ਲਈ ਰੋਕ ਲਿਆ ਜਾਏ ਤਾਂਕਿ ਮਹਾਰਾਣੀ ਦੀ ਰਾਏ ਭੀ ਲੈ ਲਈ ਜਾਏ । ਇਸ ਵੇਲੇ ਫਰੈਡਰਿਕ ਕਰੀ ਨੇ ਕਿਹਾ ਕਿ ਗਵਰਨਰ-ਜਨਰਲ ਰਾਜ-ਮਾਤਾ ਦੀ ਰਾਏ ਨਹੀਂ ਪੁੱਛ ਰਿਹਾ, ਓਹ ਤਾਂ ਰਾਜ ਦੇ ਥੰਮਾਂ ਸਰਦਾਰਾਂ ਦੀ ਰਾਏ ਪੁੱਛ ਰਿਹਾ ਹੈ । ਸਰਕਾਰ ਅੰਗਰੇਜ਼ੀ ਦੇ ਸਕੱਤਰ ਦਾ ਇਹ ਸਖ਼ਤ ਤੇ ਜ਼ੋਰਦਾਰ ਇਸ਼ਾਰਾ ਇਕੱਤਰ ਹੋਏ ਸਰਦਾਰਾਂ ਨੂੰ ਸਰਕਾਰ ਅੰਗਰੇਜ਼ੀ ਦੀ ਨੀਅਤ ਜ਼ਾਹਰ ਕਰਨ ਅਤੇ ਵਿਰੋਧੀ ਆਵਾਜ਼ ਨੂੰ ਚੁੱਪ ਕਰੌਣ ਲਈ ਕਾਫ਼ੀ ਸੀ । ਇਸ ਤਰ੍ਹਾਂ 16 ਦਸੰਬਰ ਸੰਨ 1846 ਨੂੰ ਭਰੋਵਾਲ ਦੇ ਅਹਿਦਨਾਮੇ ਉੱਤੇ ਪੰਜਾਬ ਦੇ ਸਰਦਾਰਾਂ ਦੇ ਦਸਖਤ-ਹੋ ਗਏ ।

## ਭਰੋਵਾਲ ਦੇ ਅਹਿਦਨਾਮੇ ਦੇ ਅਸਰ

ਭਰੋਵਾਲ ਦੇ ਅਹਿਦਨਾਮੇ ਨੇ ਲਾਹੌਰ ਵਿਚ ਬੈਠੇ ਅੰਗਰੇਜ਼ੀ ਰੈਜ਼ੀਡੰਟ ਨੂੰ ਰਾਜ ਦੇ ਹਰ ਮਹਿਕਮੇ ਦੇ ਹਰ ਮਾਮਲੇ ਵਿਚੋਂ ਸਿੱਧਾ ਤੇ ਪੂਰਾ ਅਖਤਿਆਰ ਦੇ ਦਿੱਤਾ ਜੋ ਉਸ ਨੇ ਆਪਣੇ ਅੰਗਰੇਜ਼ ਸਹਾਇਕਾਂ ਰਾਹੀਂ ਵਰਤਣਾ ਸੀ । ਸਰਕਾਰ ਅੰਗਰੇਜ਼ੀ ਵਲੋਂ ਰੈਜ਼ੀਡੰਟ ਦੇ ਚੁਣੇ ਹੋਏ ਸਰਦਾਰ ਤੇਜ ਸਿੰਘ ਦੀ ਅਗਵਾਈ ਹੇਠਾਂ ਮੈਂਬਰਾਂ ਦੀ ਕੌਂਸਲ ਕਾਠ ਦੀਆਂ ਪੁਤਲੀਆਂ ਤੋਂ ਵਧ ਨਹੀਂ ਸੀ ਜੋ ਰੈਜ਼ੀਡੰਟ ਦੇ ਇਸ਼ਾਰੇ ਉੱਤੇ ਨਚਦੀਆਂ ਸਨ । ਇਸ ਕੌਂਸਲ ਵਿਚ ਅੰਗਰੇਜ਼ ਰੈਜ਼ੀਡੰਟ ਦੀ ਮਰਜ਼ੀ ਤੋਂ ਬਗੈਰ ਕੋਈ ਅਦਲਾ-ਬਦਲੀ ਨਹੀਂ ਸੀ ਹੋ ਸਕਦੀ ।

ਦੇਸ਼ ਵਿਚ ਅਮਨ ਕਾਇਮ ਰੱਖਣ ਦੇ ਬਹਾਨੇ ਸਰਕਾਰ ਅੰਗਰੇਜ਼ੀ ਨੂੰ ਖੁਲ੍ਹ ਸੀ ਕਿ ਓਹ ਜਿਤਨੀ ਅਤੇ ਜਿੱਥੇ ਚਾਹੁੰਣ ਅੰਗਰੇਜ਼ੀ ਫੌਜ ਰੱਖ ਲੈਣ ਅਤੇ ਜਿਸ ਛਾਉਣੀ ਜਾਂ ਕਿਲ੍ਹੇ ਉੱਤੇ ਚਾਹੁੰਣ ਅੰਗਰੇਜ਼ੀ ਫੌਜ ਨਾਲ ਕਬਜ਼ਾ ਕਰ ਲੈਣ । ਇਸ ਅੰਗਰੇਜ਼ੀ ਫ਼ੌਜ ਦੇ ਖਰਚੇ ਲਈ ਸਰਕਾਰ ਪੰਜਾਬ ਨੇ 22 ਲੱਖ ਰੁਪਇਆ ਸਾਲਾਨਾ ਸਰਕਾਰ ਅੰਗਰੇਜ਼ੀ ਨੂੰ ਦੇਣਾ ਸੀ ।

ਰਾਜ-ਮਾਤਾ ਜਿੰਦ ਕੌਰ ਨੂੰ ਰਾਜ-ਕਾਜ ਤੋਂ ਫਾਰਖਤੀ ਦੇ ਕੇ ਡੇਢ ਲੱਖ ਰੁਪਇਆ ਸਾਲਾਨਾ ਪਿਨਸ਼ਨ ਮਿਲਨੀ ਸੀ। ਇਹ ਅਹਿਦਨਾਮਾ ਮਹਾਰਾਜਾ ਦਲੀਪ ਸਿੰਘ ਦੀ ਨਾਬਾਲਗੀ ਦੇ ਸਮੇਂ ਤਕ ਲਾਗੂ ਰਹਿਣਾ ਸੀ ਅਤੇ 4 ਸਤੰਬਰ ਸੰਨ 1854 ਨੂੰ ਉਸ ਦੀ ਸੋਲਾਂ ਸਾਲਾਂ ਦੀ ਉਮਰ ਹੋ ਜਾਣ ਪਰ ਖਤਮ ਹੋਣਾ ਸੀ।

ਇਸ ਤਰ੍ਹਾਂ ਅਮਲੀ ਤੌਰ ਤੇ ਅੰਗਰੇਜ਼ੀ ਰੈਜ਼ੀਡੰਟ ਪੰਜਾਬ ਦਾ ਖ਼ੁਦ-ਮੁਖਤਾਰ ਬਾਦਸ਼ਾਹ ਬਣ ਗਿਆ ਅਤੇ ਸਰਦਾਰਾਂ ਦੀ ਕੌਂਸਲ ਦਾ ਕੰਮ ਉਸ ਦੇ ਹੁਕਮਾਂ ਦੀ ਪਾਲਣਾ ਕਰਨਾ ਹੀ ਰਹਿ ਗਿਆ।

ਹੈਨਰੀ ਲਾਰੰਸ ਨੂੰ ਪੰਜਾਬ ਦਾ ਪਹਿਲਾਂ ਰੈਜ਼ੀਡੰਟ ਨਿਯਤ ਕੀਤਾ ਗਿਆ। ਗਵਰਨਰ ਜਨਰਲ ਦੇ ਆਪਣੇ ਸ਼ਬਦਾਂ ਵਿਚ :

> 'ਇਹ ਅਹਿਦਨਾਮਾ ਲਾਹੌਰ ਵਿਚ ਬੈਠੇ ਉਨ੍ਹਾਂ ਦੇ ਰੈਜ਼ੀਡੰਟ ਦੀ ਮਾਰਫਤ ਸਰਕਾਰ ਹਿੰਦ ਨੂੰ (ਪੰਜਾਬ) ਰਾਜ ਦੇ ਹਰ ਮਹਿਕਮੇ ਦੇ ਸਾਰੇ ਮਾਮਲਿਆਂ ਨੂੰ ਕਾਬੂ ਰੱਖਣ ਤੇ ਚਲਾਉਣ ਲਈ ਪੂਰੇ ਪੂਰੇ ਅਧਿਕਾਰ ਦਿੰਦਾ ਹੈ। ਇਹ ਨੀਤੀ ਵਾਲੀ ਗੱਲ ਹੈ ਕਿ ਰੈਜ਼ੀਡੰਟ ਕੌਂਸਲ ਨੂੰ ਆਪਣੇ ਨਾਲ ਸਹਿਮਤ ਰੱਖੇ। ਪਰ ਇਸ ਦੇ ਮੈਂਬਰ ਉਸ ਦੀ ਅਗਵਾਈ ਵਿਚ ਉਸ ਦੇ ਹੁਕਮ ਹੇਠ ਹਨ। ਓਹ ਇਨ੍ਹਾਂ ਨੂੰ ਬਦਲ ਸਕਦਾ ਤੇ ਇਨ੍ਹਾਂ ਦੀ ਥਾਂ ਹੋਰ ਨਿਯਤ ਕਰ ਸਕਦਾ ਹੈ। ਫੌਜੀ ਮਾਮਲਿਆਂ ਵਿਚ ਭੀ ਸਿਵਲ ਦੀ ਤਰ੍ਹਾਂ ਉਸ ਦੇ ਅਖਤਿਆਰ ਬੇਹੱਦ ਹਨ। ਉਹ ਪੰਜਾਬ ਦੇ ਕਿਸੇ ਜਾਂ ਹਰ ਹਿੱਸੇ ਵਿਚੋਂ ਸਿੱਖ ਫੌਜਾਂ ਹਟਾ ਕੇ ਉਨ੍ਹਾਂ ਦੀ ਥਾਂ ਅੰਗਰੇਜ਼ੀ ਫੌਜਾਂ ਰੱਖ ਸਕਦਾ ਹੈ।'

ਇਸ ਅਹਿਦਨਾਮੇ ਨੇ ਸਰਕਾਰ ਅੰਗਰੇਜ਼ੀ ਨੂੰ ਪੂਰੇ ਪੂਰੇ ਰਾਜਸੀ ਅਧਿਕਾਰ ਹੀ ਨਹੀਂ ਸਨ ਦਿੱਤੇ ਬਲਕਿ ਗਵਰਨਰ-ਜਨਰਲ ਦੇ ਅਰਥਾਂ ਅਨੁਸਾਰ ਇਸ ਨੇ ਉਨ੍ਹਾਂ ਨੂੰ ਮਹਾਰਾਜਾ ਦਲੀਪ ਸਿੰਘ ਦੀ ਜਾਨ ਤੇ ਜਾਇਦਾਦ ਦੇ ਰਾਖੇ ਭੀ ਬਣਾ ਦਿੱਤਾ ਸੀ।

ਇਸ ਤਰ੍ਹਾਂ ਸਰਕਾਰ ਅੰਗਰੇਜ਼ੀ ਨੇ ਮਹਾਰਾਜਾ ਦਲੀਪ ਸਿੰਘ ਦੀ ਨਾਬਾਲਗੀ ਦੇ ਸਮੇਂ ਵਿਚ ਪੰਜਾਬ ਦੇ ਰਾਜ-ਪਰਬੰਧ ਨੂੰ ਚਲਾਉਣ ਅਤੇ ਦੇਸ਼ ਵਿਚ ਅਮਨ ਕਾਇਮ ਰੱਖਣ ਦੀ ਸਾਰੀ ਜ਼ੁਮੇਵਾਰੀ ਆਪਣੇ ਸਿਰ ਲੈ ਲਈ।

ਭਰੋਵਾਲ ਦਾ ਅਹਿਦਨਾਮਾ ਪੰਜਾਬ ਦੇ ਰਾਜ-ਪਰਬੰਧਕਾਂ ਅਤੇ ਮੁਲਕ ਦੇ ਲੋਕਾਂ ਲਈ ਇਤਨਾ ਹੇਠੀ ਭਰਿਆ ਸੀ ਅਤੇ ਇਸ ਤਰ੍ਹਾਂ ਉਨ੍ਹਾਂ ਉੱਤੇ ਮੜ੍ਹਿਆ ਗਿਆ ਸੀ ਜਿਸ ਤੋਂ ਇਸ ਮਤਲਬ ਦਾ ਪਰਭਾਵ ਪੈਂਦਾ ਸੀ ਕਿ ਲੋਕਾਂ ਵਿਚ ਅੰਗਰੇਜ਼ਾਂ ਦੇ ਜ਼ੋਰ ਜਬਰ ਦੇ ਵਿਰੁਧ ਜਜ਼ਬਾ ਪੈਦਾ ਹੋ ਜਾਏ ਅਤੇ ਉਹ ਖਿਝ ਕੇ ਲੜਾਈ ਲਈ ਉਠ ਖੜੋਣ।

29 ਅਪ੍ਰੈਲ ਸੰਨ 1847 ਨੂੰ ਹੈਨਰੀ ਲਾਰੰਸ ਨੇ ਸਰ ਹੈਨਰੀ ਹਾਰਡਿੰਗ ਨੂੰ ਲਿਖਿਆ ਕਿ ਹੋ ਸਕਦਾ ਹੈ ਸਿੱਖਾਂ ਦਾ ਕੌਮੀ ਆਜ਼ਾਦੀ ਭਰਿਆ ਚਲਨ ਉਨ੍ਹਾਂ ਨੂੰ ਬਦੇਸ਼ੀ ਪੰਜਾਲੀ ਹੇਠੋਂ ਨਿਕਲਨ ਲਈ ਮਜ਼ਬੂਰ ਕਰ ਦੇਵੇ, ਕਿਉਂਕਿ ਸਾਡੀਆਂ ਨੀਅਤਾਂ ਕਿਤਨੀਆਂ ਹੀ ਚੰਗੀਆਂ ਅਤੇ ਸਾਡਾ ਵਰਤਾਰਾ ਕਿਤਨਾ ਹੀ ਮੇਲ-ਮਿਲਾਪ ਵਾਲਾ ਕਿਉਂ ਨਾ ਹੋਵੇ, ਅੰਗਰੇਜ਼ੀ ਫੌਜ ਨਾਲ ਲਾਹੌਰ (ਰਾਜ) ਦੀ ਮੋਰਚਾਬੰਦੀ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਸਾਡੇ ਰਾਜ-ਪਰਬੰਧ ਦੀ ਹੋਂਦ ਨੂੰ ਇਕ ਬੋਝ ਸਮਝੇ

ਬਿਨਾਂ ਇਕ ਅੰਗਰੇਜ਼ ਅਧਿਕਾਰੀ ਦਾ ਹੁਕਮ ਸਾਰੇ ਦੇਸ਼ ਵਿਚ ਦਰਬਾਰ ਦੇ ਹੁਕਮ ਦੀ ਥਾਂ ਮੱਲ ਸਕਦਾ ਹੈ।

ਅੰਗਰੇਜ਼ਾਂ ਦੀਆਂ ਰਾਜਸੀ ਚਾਲਾਂ ਨੂੰ ਰੱਬ ਹੀ ਜਾਣੇ। ਸ਼ਾਇਦ ਉਨ੍ਹਾਂ ਦਾ ਮਤਲਬ ਇਹ ਹੀ ਹੋਵੇ ਕਿ ਜੇ ਪੰਜਾਬੀ ਚੁਪ ਕਰਕੇ ਇਹ ਅਹਿਦਨਾਮਾ ਪਰਵਾਨ ਕਰ ਲੈਣ ਜਿਸ ਦੀ ਕਿ ਜ਼ਿਆਦਾ ਸੰਭਾਵਨਾ ਸੀ (ਕਿਉਂਕਿ ਪੰਜਾਬ ਦੇ ਰਾਜ-ਪਰਬੰਧਕ ਆਗੂ ਉਨ੍ਹਾਂ ਦੇ ਆਪਣੇ ਹੀ ਬੈ-ਖਰੀਦ ਬੰਦੇ ਸਨ) ਤਾਂ ਪੰਜਾਬ ਸੁਖਾਲੇ ਹੀ ਉਨ੍ਹਾਂ ਦੇ ਕਾਬੂ ਆ ਜਾਏਗਾ। ਪਰ ਜੇ ਉਹ ਖਿਝ ਕੇ ਉੱਠ ਭੀ ਖੜੋਣ ਤਾਂ ਭੀ ਹਾਲਾਤ ਇਸ ਤਰ੍ਹਾਂ ਦੇ ਬਣਾ ਲਏ ਗਏ ਸਨ ਕਿ ਫੌਜੀ ਤਾਕਤ ਨਾਲ ਜਿੱਤ ਸੌਖੇ ਹੀ ਪਰਾਪਤ ਹੋ ਜਾਏ।

## *ਮਿੱਸਰ ਤੇਜ ਸਿੰਘ ਨੂੰ ਰਾਜੇ ਦਾ ਖਿਤਾਬ*

ਮਿੱਸਰ ਲਾਲ ਸਿੰਘ ਦੇ ਦੇਸ਼-ਨਿਕਾਲੇ ਪਿੱਛੋਂ ਮਿੱਸਰ ਤੇਜ ਸਿੰਘ ਅੰਗਰੇਜ਼ਾਂ ਦਾ ਸਭ ਤੋਂ ਵੱਡਾ ਪਿੱਠੂ ਸੀ। ਲੜਾਈ ਵਿਚ ਉਸ ਨੇ ਅੰਗਰੇਜ਼ਾਂ ਦੀ ਬੜੀ ਸੇਵਾ ਕੀਤੀ ਸੀ ਅਤੇ ਹੁਣ ਹੈਨਰੀ ਲਾਰੰਸ ਦਾ ਸੱਜਾ ਹੱਥ ਤੇ ਵੱਡਾ ਸਲਾਹੀਆ ਸੀ। ਉਸ ਦੀ ਸੇਵਾ ਦੇ ਬਦਲੇ ਹੈਨਰੀ ਲਾਰੰਸ ਉਸ ਨੂੰ 'ਰਾਜਾ' ਦਾ ਖਿਤਾਬ ਦੇਣਾ ਚਾਹੁੰਦਾ ਸੀ। ਲਾਹੌਰ ਦੇ ਕਿਲੇ ਵਿਚ ਤਖ਼ਤਗਾਹ ਦੇ ਤਿਲਕ ਲਈ ਅਗਸਤ 7, 1847 ਦੀ ਤਿਥੀ ਨਿਯਤ ਹੋ ਗਈ। ਉਸ ਮੌਕੇ ਤੇ ਸਭ ਕੁਝ ਠੀਕ ਹੁੰਦਾ ਚਲਾ ਗਿਆ ਪਰ ਅਖੀਰ ਵਿਚ ਮਹਾਰਾਜਾ ਦਲੀਪ ਸਿੰਘ ਨੇ ਪਰਸ਼ੰਸਾ-ਯੋਗ ਸਪਿਰਿਟ ਨਾਲ ਇਕ ਐਸੇ ਆਦਮੀ ਨੂੰ ਰਾਜੇ ਦਾ ਖਿਤਾਬ ਦਿੱਤੇ ਜਾਣ ਦਾ ਵਸੀਲਾ ਬਣਨੋਂ ਉੱਕੀ ਹੀ ਨਾਂਹ ਕਰ ਦਿੱਤੀ ਜਿਸ ਨੂੰ ਗੱਦਾਰ ਹੋਣ ਕਰਕੇ ਸਾਰਾ ਪੰਜਾਬ ਘਿਰਣਾ ਨਾਲ ਦੇਖ ਰਿਹਾ ਸੀ। ਜਦ ਹੈਨਰੀ ਲਾਰੰਸ ਤੇਜ ਸਿੰਘ ਦੇ ਮੱਥੇ ਉੱਤੇ ਟਿੱਕਾ ਲਾਉਣ ਲਈ ਮਹਾਰਾਜਾ ਦਲੀਪ ਸਿੰਘ ਨੂੰ ਮਨਾਉਣ ਵਿਚ ਸਫਲ ਨਾ ਹੋ ਸਕਿਆ ਅਤੇ ਸਰਦਾਰ ਸ਼ੇਰ ਸਿੰਘ ਅਟਾਰੀ ਵਾਲਾ ਬੇਨਤੀ ਕਰਨ ਲਈ ਅੱਗੇ ਨੂੰ ਝੁਕਿਆ ਤਾਂ ਮਹਾਰਾਜੇ ਨੇ ਆਪਣੀਆਂ ਬਾਹਾਂ ਇਕੱਠੀਆਂ ਕਰ ਲਈਆਂ ਅਤੇ ਕੁਰਸੀ ਵਿਚ ਪਿੱਛੇ ਨੂੰ ਹਟ ਕੇ ਐਸੀ ਦ੍ਰਿੜ੍ਹਤਾ ਨਾਲ ਸੁੰਘੜ ਬੈਠਾ ਜਿਸ ਦੀ ਇਸ ਉਮਰ ਅਤੇ ਸ਼ੀਲ-ਸੁਭਾਓ ਦੇ ਬੱਚੇ ਤੋਂ ਕਦੀ ਆਸ ਨਹੀਂ ਹੋ ਸਕਦੀ। ਇਸ ਪਰ ਰੈਜ਼ੀਡੰਟ ਨੇ ਕੌਂਸਲ ਦੇ ਇਕ ਮੈਂਬਰ ਭਾਈ ਨਿਧਾਨ ਸਿੰਘ ਨੂੰ ਕਿਹਾ ਅਤੇ ਬਿਨਾਂ ਬਹੁਤੇ ਸਰਦਾਰਾਂ ਦੇ ਦੇਖਦੇ ਇਹ ਰਸਮ ਪੂਰੀ ਕਰ ਦਿੱਤੀ ਗਈ। ਰਸਮ ਸ਼ੁਰੂ ਹੋਣ ਤੋਂ ਪਹਿਲਾਂ ਹੈਨਰੀ ਲਾਰੰਸ ਨੇ ਬ੍ਰਿਗੇਡੀਅਰ ਕੈਂਬਲ ਨੂੰ ਸੁਭਾਵਕ ਹੀ ਆਖਿਆ ਸੀ ਕਿ ਆਪਣੀ ਉਮਰ ਦੇ ਬਹੁਤ ਸਾਰੇ ਅੰਗਰੇਜ਼ ਬੱਚਿਆਂ ਨਾਲੋਂ ਮਹਾਰਾਜਾ ਜ਼ਿਆਦਾ ਸੂਝਵਾਨ ਹੈ।

## *ਰਾਜ-ਮਾਤਾ ਜਿੰਦ ਕੌਰ ਸ਼ੇਖ਼ੂਪੁਰੇ ਦੇ ਕਿਲੇ ਵਿਚ ਕੈਦ*

ਮਹਾਰਾਜੇ ਦੀ ਤੇਜ ਸਿੰਘ ਦੇ ਮੱਥੇ ਉੱਤੇ ਤਿਲਕ ਲਾਉਣੋਂ ਨਾਂਹ ਕਰਨ ਦੀ ਜ਼ੁਮੇਵਾਰੀ ਰਾਜ-ਮਾਤਾ ਜਿੰਦ ਕੌਰ ਦੇ ਸਿਰ ਮੜ੍ਹੀ ਗਈ। ਬਿਨਾਂ-ਸ਼ੱਕ ਮਹਾਰਾਣੀ ਨੂੰ ਪਤਾ ਸੀ ਕਿ ਤੇਜ ਸਿੰਘ ਨੂੰ ਰਾਜੇ ਦਾ ਖਿਤਾਬ ਅੰਗਰੇਜ਼ਾਂ ਦੀ ਸੇਵਾ ਅਤੇ ਪੰਜਾਬ ਨਾਲ ਦੇਸ਼-ਧਰੋਹ ਕਰਨ ਕਰਕੇ ਦਿੱਤਾ ਜਾ ਰਿਹਾ ਸੀ। ਇਸ ਕਰਕੇ ਉਹ ਆਪਣੇ ਪੁੱਤਰ ਨੂੰ, ਜਿਸ ਨੇ ਰਾਜ ਨਾਲ ਗੱਦਾਰੀ ਕੀਤੀ ਗਈ ਸੀ, ਗੱਦਾਰ ਦੇ ਮੱਥੇ ਤੇ ਤਿਲਕ ਲਾਉਣ ਦੀ ਆਗਿਆ ਨਹੀਂ ਸੀ ਦੇ ਸਕਦੀ। ਦੂਸਰੇ ਪਾਸੇ ਹੈਨਰੀ ਲਾਰੰਸ ਇਸ

ਵੇਲੇ ਤੇਜ ਸਿੰਘ ਦਾ ਰੱਬੀ-ਰਾਖਾ ਬਣੀ ਬੈਠਾ ਸੀ। ਉਸ ਨੇ ਮਹਾਰਾਜੇ ਦੀ ਨਾਂਹ ਨੂੰ ਸਰਕਾਰ ਅੰਗਰੇਜ਼ੀ ਦਾ ਅਪਮਾਨ ਬਣਾ ਕੇ ਆਪਣੇ ਅਧਿਕਾਰਾਂ ਦੀ ਵਰਤੋਂ ਨਾਲ ਮਹਾਰਾਣੀ ਜਿੰਦ ਕੌਰ ਨੂੰ ਝਟ-ਪਟ ਕਿਲਾ ਲਾਹੌਰ ਦੇ ਸੰਮਣ ਬੁਰਜ ਵਿਚ ਕੈਦ ਕਰ ਦਿੱਤਾ।

ਸੰਮਣ ਬੁਰਜ ਤੋਂ ਜੋ ਚਿੱਠੀ ਮਹਾਰਾਣੀ ਜਿੰਦ ਕੌਰ ਨੇ ਹੈਨਰੀ ਲਾਰੰਸ ਨੂੰ ਲਿਖੀ ਉਸ ਦੀ ਹੂ-ਬ-ਹੂ ਨਕਲ ਅਸੀਂ ਹੇਠਾਂ ਦੇ ਰਹੇ ਹਾਂ। ਇਹ ਚਿੱਠੀ ਪੰਜਾਬ ਸੰਬੰਧੀ ਅੰਗਰੇਜ਼ਾਂ ਦੀ ਨੀਅਤ ਰੁਚੀ ਅਤੇ ਮਹਾਰਾਣੀ ਨਾਲ ਹੋ ਰਹੇ ਅਨਿਆਇ ਦੀ ਮੂੰਹ-ਬੋਲਦੀ ਤਸਵੀਰ ਹੈ:

ਲਿਖਤੁਮ ਬੀਬੀ ਸਾਹਿਬ, ਅਲਾਰਨ ਸਾਹਿਬ ਜੋਗ ਰੋਬਕਾਰੀ।

ਅਸਾਂ ਆਪਣਾ ਸਿਰ ਤੁਹਾਡੇ ਹਵਾਲੇ ਕੀਤਾ ਸੀ, ਤੁਸਾਂ ਨਿਮਕ-ਹਰਾਮਾਂ ਦਿਆਂ ਪੈਰਾਂ ਵਿਚ ਦੇ ਦਿਤਾ ਸੁ। ਤੁਸਾਂ ਸਾਡੀ ਮੁਨਸਬੀ ਨਾ ਪਾਈ। ਤੁਹਾਨੂੰ ਜੋ ਚਾਹੀਦਾ ਸੀ ਜੋ ਦਿਰਿਆਫਤੀ ਕਰ ਕੇ ਸਾਡੇ ਜ਼ੁੰਮੇ ਲਗਦਾ ਸੋ ਲਾਂਦੇ। ਨਿਮਕ ਹਰਾਮਾਂ ਦੇ ਕਹੇ ਨਹੀਂ ਸੀ ਲਗਣਾ। ਤੁਸਾਂ ਵੱਡੇ ਮਹਾਰਾਜ ਦੀ ਦੋਸਤੀ ਵਲ ਬੀ ਨਹੀਂ ਸੀ ਡਿੱਠਾ। ਤੁਸਾਂ ਮੇਰੀ ਅਬਰੋ ਲੋਕਾਂ ਤੋਂ ਲੁਹਾਈ ਏ। ਤੁਸਾਂ ਕਰਾਰਨਾਵਿਆਂ ਤੇ ਅਹਿਦਨਾਵਿਆਂ ਉਪਰ ਕੁਝ ਬੀ ਅਮਲ ਨਹੀਂ ਕੀਤਾ।

ਰਾਜਾ ਲਾਲ ਸਿੰਘ ਮੇਰਾ ਮੋਹਤਬਿਰ ਸੀ ਤੇ ਖੈਰਖਾਹ ਤੇ ਨਿਮਕਹਲਾਲ ਸੀ, ਸੋ ਤੁਸਾਂ ਤਕਸੀਰੀ ਕਰ ਕੇ ਭੇਜ ਦਿਤਾ ਤਾਂ ਅਸਾਂ ਕੁਝ ਨਹੀਂ ਤੁਸਾਂ ਨੂੰ ਆਖਿਆ। ਸਾਡੇ ਦਿਲ ਵਿਚ ਇਹ ਗਲ ਸੀ ਜੋ ਆਪ ਸਾਹਿਬ ਸਾਡੇ ਪਾਸ ਨੇ, ਸਾਨੂੰ ਡਰ ਕਿਸਦਾ ਏ। ਸਾਨੂੰ ਇਸ ਗਲ ਦੀ ਖ਼ਬਰ ਨਹੀਂ ਸੀ, ਝੂਠੀਆਂ ਗੱਲਾਂ ਸਾਡੇ ਜ਼ੁੰਮੇ ਲਾ ਕੇ ਤੇ ਕੈਦ ਚਹ ਕੀਤਾ।

ਕੋਈ ਸਾਡੀ ਲਿਖਤ ਦਸੋ ਵਾ ਕੁਝ ਸਾਡੇ ਜ਼ੁੰਮੇ ਲਾਓ ਆ, ਫੇਰ ਜੇ ਤੁਹਾਡੀ ਮਰਜ਼ੀ ਹੁੰਦੀ ਸੋ ਕਰਦੇ। ਇਕ ਮੈਂ ਤੇ ਇਕ ਮਹਾਰਾਜ ਤੇ ਬਾਈ ਟਹਿਲਣਾਂ ਅਸੀਂ ਸੰਮਣ ਵਿਚ ਕੈਦ ਵਾਂ। ਹੋਰ ਨੌਕਰ ਸਭ ਕਢ ਦਿਤੇ ਹੈ ਨੇ। ਅਸੀਂ ਬਹੁਤ ਲਾਚਾਰ ਹੋਏ ਆਂ। ਪਾਣੀ ਤੇ ਰੋਟੀ ਬੀ ਨਹੀਂ ਆਉਣ ਦੇਂਦੇ। ਇਸ ਤਰਾਂ ਜੁ ਸਾਨੂੰ ਤੰਗ ਕਰਦੇ ਓ, ਇਸ ਗਲ ਕੋਲੋਂ ਫਾਂਸੀ ਲਗਾ ਦਿਓ।

ਜੇ ਤੁਸਾਂ ਸਾਡੀ ਅਦਾਲਤ ਕੀਤੀ ਤਾਂ ਹੱਛੀ ਗਲ ਨਹੀਂ ਤਾਂ ਨੰਦਣ ਸਤਰ ਵਿਚ ਫਰਿਆਦ ਕਰਾਂਗੇ। ਹੋਰ ਜੇਹੜਾ ਡੂਡ ਲਖ ਲਾਇਆ ਸੀ ਓਹ ਬੀ ਨਹੀਂ ਕਿਸੇ ਦਿਤਾ। ਹੋਰ ਜੇਹੜਾ ਚਹੁੰ ਮਹੀਨਿਆਂ ਦੇ ਵਿਚ ਖਰਚ ਕੀਤਾ ਸੀ ਇਕਵੰਜਾ ਹਜ਼ਾਰ ਸੋ ਭੀ ਗਹਿਣੇ ਵੇਚ ਕੇ ਮਿਸਰ ਮੇਘ ਰਾਜ ਨੂੰ ਦੇ ਦਿਤਾ ਏ। ਕਿਸੇ ਕੋਲੋਂ ਕੁਝ ਮੰਗਦੇ ਨਹੀਂ ਸਾਂ। ਆਪਣੇ ਗਹਿਣੇ ਵੇਚ ਕੇ ਗੁਜਾਰਨ ਕਰਦੇ ਸਾਂ। ਬੇਨਿਹੱਕ ਸਾਡੀ ਅਬਰੋ ਕਿਉਂ ਲਾਹੀ! ਮੰਗਲਾਂ ਕੀ ਤਕਸੀਰ ਕੀਤੀ, ਉਨ੍ਹੂੰ ਭੀ ਕੱਢ ਦਿਤਾ।

ਅਜ ਮਹਾਰਾਜ ਸਾਡੇ ਪਾਸ ਆ ਕੇ ਤੇ ਬਹੁਤ ਰੋਂਦੇ ਰਹੇ ਨੇ, ਆਖਣ ਲਗੇ ਸਾਨੂੰ ਬਿਛਨ ਸਿੰਘ ਤੇ ਗੁਲਾਬ ਸਿੰਘ ਡਰਾਂਦੇ ਨੇ। ਜੇ ਤਾਂ ਮਹਾਰਾਜ ਨੂੰ ਡਰ ਨਾਲ ਕੁਝ ਹੋ ਗਿਆ ਤਾਂ ਫਿਰ ਮੈਂ ਕੀ ਕਰਾਂਗੀ। ਉਨ੍ਹਾਂ ਨੂੰ ਆਖਿਆ ਨੇ ਤੁਹਾਨੂੰ ਸਾਹਿਬ ਦਾ ਹੁਕਮ ਹੈ ਜੋ

ਸ਼ਾਲਾ ਬਾਗ ਜਾ ਕੇ ਉਤਰੋ, ਓਹ ਸੁਣ ਕੇ ਤੇ ਬਹੁਤ ਰੋਂਦੇ ਰਹੇ ।

ਇਹ ਜਿਹੜੀਆਂ ਗਲਾਂ ਸਾਡੇ ਨਾਲ ਕਰਦੇ ਹੋ ਕਿਸੇ ਰਜਵਾੜੇ ਵਿਚ ਨਹੀਂ ਹੋਈਆਂ । ਤੁਸੀਂ ਗੁਝੇ ਰਾਜ ਕਿਉਂ ਸਾਂਭਦੇ ਹੋ, ਜ਼ਾਹਰਾ ਹੋ ਕੇ ਕਿਉਂ ਨਹੀਂ ਕਰਦੇ । ਨਾਲੇ ਵਿਚ ਦੋਸਤੀ ਦਾ ਹਰਫ ਰਖਦੇ ਓ ਨਾਲੇ ਕੈਦ ਕਰਦੇ ਓ । ਮੇਰੀ ਅਦਾਲਤ ਕਰੋ ਨਹੀਂ ਤਾਂ ਲੰਦਣ ਫਿਰਿਆਦ ਕਰਾਂਗੀ । ਤਿੰਨਾਂ ਚਹੁੰ ਨਿਮਕ ਹਰਾਮਾਂ ਨੂੰ ਰਖ ਲਓ ਹੋਰ ਸਾਰੀ ਪੰਜਾਬ ਨੂੰ ਕਤਲ ਕਰਾ ਦਿਓ ਇਨ੍ਹਾਂ ਦੇ ਆਖੇ ਲਗ ਕੇ ਤੇ ।

ਮੋਹਰ

ਅਕਾਲ ਸਹਾਇ ਬੀਬੀ ਜਿੰਦ ਕੌਰ

ਇਸ ਚਿੱਠੀ ਵਿਚ ਮਹਾਰਾਣੀ ਅੰਗਰੇਜ਼ੀ ਰੈਜ਼ੀਡੰਟ ਦੀ ਨੇਕ ਨੀਅਤੀ ਉੱਤੇ ਸ਼ੱਕ ਕਰਦੀ ਹੈ ਅਤੇ ਕਹਿੰਦੀ ਹੈ ਕਿ ਬਿਨਾਂ ਕੋਈ ਪੜਤਾਲ ਕਰਨ, ਉਸ ਦੇ ਵਿਰੁਧ ਕੋਈ ਲਿਖਤੀ ਸਬੂਤ ਦੱਸਣ ਜਾਂ ਕੋਈ ਊਜ ਸਾਬਤ ਕਰਨ ਦੇ ਕੈਦ ਕਰਨਾ ਅਤੇ ਲੋਕਾਂ ਵਿਚ ਬੇ-ਆਬਰੂ ਕਰਨਾ ਪਰਲੇ ਦਰਜੇ ਦਾ ਜ਼ੁਲਮ ਹੈ । ਉਹ ਕਹਿੰਦੀ ਹੈ ਕਿ ਉਸ ਨੇ ਅੰਗਰੇਜ਼ਾਂ ਉੱਤੇ ਇਤਬਾਰ ਕੀਤਾ ਸੀ ਅਤੇ ਉਨ੍ਹਾਂ ਨੇ ਨਿਮਕਹਰਾਮਾਂ ਦੇ ਕਹੇ ਲੱਗ ਕੇ ਉਸ ਨੂੰ ਕੈਦ ਕਰ ਦਿੱਤਾ । ਉਹ ਖੁੱਲ੍ਹੀ ਪੜਤਾਲ ਦੀ ਮੰਗ ਕਰਦੀ ਹੈ ਅਤੇ ਕਹਿੰਦੀ ਹੈ ਕਿ ਭਰੋਵਾਲ ਦੇ ਅਹਿਦਨਾਮੇ ਦੇ ਮੁਤਾਬਕ ਪਿਨਸ਼ਨ ਭੀ ਉਸ ਨੂੰ ਨਹੀਂ ਦਿੱਤੀ ਜਾ ਰਹੀ ਅਤੇ ਉਸ ਨੂੰ ਆਪਣੇ ਖਰਚਾਂ ਨੂੰ ਪੂਰਾ ਕਰਨ ਲਈ ਗਹਿਣੇ ਵੇਚਣ ਲਈ ਮਜ਼ਬੂਰ ਹੋਣਾ ਪੈ ਗਿਆ ਹੈ । ਉਸ ਨੂੰ ਇਸ ਹੱਦ ਤਕ ਤੰਗ ਕੀਤਾ ਜਾ ਰਿਹਾ ਸੀ ਕਿ ਓਹ ਰੋਟੀ ਅਤੇ ਪਾਣੀ ਤੋਂ ਭੀ ਔਖੀ ਸੀ ।

ਇਕ ਪਾਸੇ ਮਾਂ ਕੈਦ ਵਿਚ ਵਿਲਕ ਰਹੀ ਸੀ ਦੂਸਰੇ ਪਾਸੇ ਨੌਂ ਵਰ੍ਹਿਆਂ ਦੇ ਮਾਸੂਮ ਬੱਚੇ ਮਹਾਰਾਜਾ ਦਲੀਪ ਸਿੰਘ ਨੂੰ ਡਰਾਇਆ ਜਾ ਰਿਹਾ ਸੀ ਜਿਸ ਕਰਕੇ ਦੁਖਿਆਰੀ ਮਾਂ ਨੂੰ ਆਪਣੇ ਪੁੱਤਰ ਦੀ ਜਾਨ ਸੰਬੰਧੀ ਭੀ ਖਤਰਾ ਜਾਪ ਰਿਹਾ ਸੀ । ਓਹ ਲਿਖਦੀ ਹੈ ਕਿ 'ਜੇ ਤਾਂ ਮਹਾਰਾਜ ਨੂੰ ਡਰ ਨਾਲ ਕੁਝ ਹੋ ਗਿਆ ਤਾਂ ਫਿਰ ਮੈਂ ਕੀ ਕਰਾਂਗੀ ।' ਉਸ ਨੂੰ ਸਾਫ਼ ਦਿਸ ਰਿਹਾ ਸੀ ਕਿ ਇਹ ਜੋ ਕੁਝ ਕੀਤਾ ਜਾ ਰਿਹਾ ਹੈ ਇਸ ਦੀ ਤਹਿ ਹੇਠਾਂ ਅੰਗਰੇਜ਼ਾਂ ਦੀ ਪੰਜਾਬ ਉੱਤੇ ਕਬਜ਼ਾ ਕਰਨ ਦੀ ਨੀਅਤ ਹੈ ਅਤੇ ਉਹ ਸਾਫ਼ ਕਹਿੰਦੀ ਹੈ ਕਿ 'ਤੁਸੀਂ ਗੁੱਝੇ ਰਾਜ ਕਿਉਂ ਸਾਂਭਦੇ ਹੋ, ਜ਼ਾਹਰਾ ਹੋ ਕੇ ਕਿਉਂ ਨਹੀਂ ਕਰਦੇ ?'

ਉਸ ਨੂੰ ਸਭ ਤੋਂ ਵੱਡਾ ਰੋਸ ਇਹ ਸੀ ਕਿ ਤਿੰਨ ਚਾਰ ਨਿਮਕ ਹਰਾਮ ਅੰਗਰੇਜ਼ਾਂ ਦੇ ਇਸ਼ਾਰੇ ਉੱਤੇ ਪੰਜਾਬ ਦੀ ਬਾਦਸ਼ਾਹੀ ਨੂੰ ਤਬਾਹ ਕਰਨ ਉੱਤੇ ਤੁਲੇ ਹੋਏ ਹਨ ਅਤੇ ਅੰਗਰੇਜ਼ ਇਨ੍ਹਾਂ ਨਿਮਕ ਹਰਾਮਾਂ ਦੇ ਆਖੇ ਲੱਗ ਕੇ ਅਨਿਆਇ ਅਤੇ ਅਤਿਆਚਾਰ ਕਰੀ ਜਾ ਰਹੇ ਹਨ । ਇਸ ਕਰਕੇ ਦੁਖੀ ਦਿਲ ਨਾਲ ਉਹ ਚਿੱਠੀ ਦੇ ਅੰਤ ਵਿਚ ਕਹਿੰਦੀ ਹੈ, 'ਤਿੰਨਾਂ ਚਹੁੰ ਨਿਮਕ ਹਰਾਮਾਂ ਨੂੰ ਰੱਖ ਲਓ ਹੋਰ ਸਾਰੀ ਪੰਜਾਬ ਨੂੰ ਕਤਲ ਕਰਾ ਦਿਓ ਇਨ੍ਹਾਂ ਦੇ ਆਖੇ ਲਗ ਕੇ ਤੇ ।'

ਹੈਨਰੀ ਲਾਰੰਸ ਇਹ ਭੀ ਨਾ ਸਹਿ ਸਕਿਆ ਕਿ ਮਹਾਰਾਣੀ ਲਾਹੌਰ ਦੇ ਕਿਲੇ ਦੀ ਕੈਦ ਵਿਚ ਹੀ ਪਈ ਰਹੇ । ਲੋਕਾਂ ਦਾ ਮਹਾਰਾਣੀ ਲਈ ਪਿਆਰ, ਸਤਿਕਾਰ, ਉਸ ਦੀ ਰਾਜਸੀ ਸੂਝ-ਬੂਝ, ਲਿਖਤ ਵਿਚ ਜ਼ੋਰ ਅਤੇ ਸਭ ਤੋਂ ਵਧ ਉਸ ਦੀ ਦੇਸ਼-ਭਗਤੀ ਤੇ ਰਾਜ-ਪਿਆਰ ਅੰਗਰੇਜ਼ਾਂ ਨੂੰ ਡਰਾ ਰਹੇ

ਸਨ । ਲਾਰੰਸ ਸਮਝਣ ਲੱਗ ਪਿਆ ਸੀ ਕਿ ਜਿਤਨੀ ਦੇਰ ਤਕ ਮਹਾਰਾਣੀ ਲਾਹੌਰ ਵਿਚ ਹੈ ਅੰਗਰੇਜ਼ਾਂ ਲਈ ਖਤਰਾ ਹੀ ਖਤਰਾ ਹੈ ਅਤੇ ਉਨ੍ਹਾਂ ਦੇ ਇੱਥੇ ਪੈਰ ਲਗ ਸਕਣੇ ਔਖੇ ਹਨ । ਇਸ ਲਈ ਉਹ ਛਿੱਥਾ ਪਿਆ ਹੋਇਆ ਬਹਾਨੇ ਢੂੰਡ ਰਿਹਾ ਸੀ । ਮਹਾਰਾਣੀ ਉੱਤੇ ਦੋਸ ਲਾਇਆ ਗਿਆ ਕਿ ਤੇਜ ਸਿੰਘ ਨੂੰ ਮਾਰਨ ਦੀ ਗੋਂਦ ਦਾ ਉਸ ਨੂੰ ਪਤਾ ਸੀ । ਪਰ ਬਿਨਾਂ ਕਿਸੇ ਸਬੂਤ ਦੇ ਗਵਰਨਰ-ਜਨਰਲ ਨੇ ਉਸ ਦੇ ਵਿਰੁਧ ਕੋਈ ਕਾਰਵਾਈ ਕਰਨਾ ਉਚਿਤ ਨਾ ਸਮਝਿਆ ਪਰ 'ਰਾਜਸੀ ਕਾਰਣਾਂ' ਦੀ ਆੜ ਵਿਚ ਉਸ ਨੂੰ ਲਾਹੌਰੋਂ ਬਾਹਰ ਭੇਜ ਦੇਣ ਦੀ ਆਗਿਆ ਦੇ ਦਿੱਤੀ ।

19 ਅਗਸਤ, 1847 ਦੀ ਸਵੇਰੇ ਮਹਾਰਾਜੇ ਨੂੰ ਲਾਹੌਰ ਦੇ ਕਿਲੇ ਵਿਚਲੇ ਸ਼ਾਹੀ ਮਹਿਲ ਤੋਂ ਤਿੰਨ ਮੀਲ ਤੇ ਸ਼ਾਲਾਮਾਰ ਬਾਗ ਭੇਜ ਦਿੱਤਾ ਗਿਆ ਅਤੇ ਰਾਤ ਦੇ ਅੱਠ ਨੌਂ ਬਜੇ ਦੇ ਦਰਮਿਆਨ ਫੌਜੀ ਪਹਿਰੇ ਹੇਠਾਂ ਮਹਾਰਾਣੀ ਨੂੰ ਸ਼ੇਖੂਪੁਰੇ ਦੇ ਕਿਲੇ ਵਿਚ ਭੇਜ ਦਿੱਤਾ ਜਿਥੇ ਉਹ 20 ਅਗਸਤ ਨੂੰ ਤੜਕੇ ਪਹੁੰਚੀ ।

ਮਹਾਰਾਣੀ ਨੂੰ ਸ਼ੇਖੂਪੁਰੇ ਕੈਦ ਕਰ ਕੇ ਅੰਗਰੇਜ਼ਾਂ ਨੂੰ ਮੌਕਾ ਮਿਲ ਗਿਆ ਕਿ ਉਹ ਜਿਵੇਂ ਚਾਹੁਣ ਮਹਾਰਾਜੇ ਨੂੰ ਸਿੱਖਾਉਣ ਪੜ੍ਹਾਉਣ । ਇਸ ਦੇ ਨਾਲ ਕੌਂਸਲ ਉੱਤੇ ਭੀ ਰੈਜ਼ੀਡੰਟ ਦਾ ਦਬਦਬਾ ਜੰਮ ਗਿਆ ਅਤੇ ਕੌਂਸਲ ਦੇ ਮੈਂਬਰ ਇਤਨੇ ਡਰ ਗਏ ਕਿ ਅੱਗੇ ਨੂੰ ਕਿਸੇ ਵਿਚ ਭੀ ਉਸ ਦੀ ਮਰਜ਼ੀ ਦੇ ਵਿਰੁਧ ਕੋਈ ਸਲਾਹ ਦੇਣ ਜਾਂ ਗੱਲ ਕਰਨ ਦਾ ਹੀਆ ਨਾ ਰਿਹਾ ।

ਪੁੱਤਰ ਦੇ ਵਿਛੋੜੇ ਵਿਚ ਵਿਲਕ ਰਹੀ ਮਹਾਰਾਣੀ ਨੇ ਸ਼ੇਖੂਪੁਰੇ ਦੇ ਕਿਲੇ ਵਿੱਚੋਂ ਇਵਜ਼ੀ-ਰੈਜ਼ੀਡੰਟ ਜਾਨ ਲਾਰੰਸ ਨੂੰ ਜੋ ਦੋ ਚਿੱਠੀਆਂ ਲਿਖੀਆਂ ਉਨ੍ਹਾਂ ਤੋਂ ਉਸ ਦੇ ਦੁਖ ਦਾ ਕੁਝ ਕੁ ਅੰਦਾਜ਼ਾ ਲਾਇਆ ਜਾ ਸਕਦਾ ਹੈ :

ਸਤਿਗੁਰ ਪ੍ਰਸਾਦਿ

ਲਿਖਤੁਮ ਬੀਬੀ ਸਾਹਿਬ ਜੀ ਲਾਰਨ ਸਾਹਿਬ ਜੋਗ ।

ਅਸੀਂ ਰਾਜੀ ਬਾਜੀ ਸ਼ੇਖੂਪੁਰੇ ਆਨ ਪਹੁੰਚੇ । ਤੁਸਾਂ ਸਾਡਾ ਅਸਬਾਬ ਸਾਂਭ ਕੇ ਭੇਜਣਾ । ਹੋਰ, ਜੈਸੇ ਸੰਮਣ ਵਿਚ ਬੈਠੇ ਸੇ ਤੈਸੇ ਸ਼ੇਖੂਪੁਰੇ ਬੈਠੇ ਹਾਂ । ਦੋਵੇਂ ਥਾਂ ਇਕੋ ਜਿਹੇ ਸਾਨੂੰ ਹਨ । ਪਰ ਤੁਸਾਂ ਮੇਰੇ ਨਾਲ ਬਹੁਤ ਜੁਲਮ ਕੀਤਾ ਏ । ਮੇਰਾ ਪੁੱਤਰ ਖੋਹ ਲਿਆ । ਦਸ ਮਹੀਨੇ ਮੈਂ ਢਿਡ ਵਿਚ ਰਖਿਆ ਏ ..... ਮੰਨ ਮੰਨ ਪਾਲਿਆ ਏ । ਅਯਾਣਾ ਬਿਨਾਂ ਗੱਲ ਮੇਰਾ ਪੁਤ੍ਰ ਮੇਰੇ ਨਾਲੋਂ ਵਿਛੋੜਿਆ । ਮੈਨੂੰ ਤੇ ਕੈਦ ਰਖਦੇ, ਮੇਰੇ ਆਦਮੀ ਕਢ ਦਿੰਦੇ, ਮੇਰੀਆਂ ਟਹਿਲਣਾਂ ਕਢ ਦਿੰਦੇ, ਜਿਸ ਤਰ੍ਹਾਂ ਵੀ ਤੁਸਾਡੀ ਮਰਜ਼ੀ ਚਾਹੁੰਦੀ ਉਸ ਤਰ੍ਹਾਂ ਮੇਰੇ ਨਾਲ ਕਰਦੇ, ਪਰ ਇਕ ਮੇਰੇ ਨਾਲ ਪੁਤ੍ਰ-ਵਿਛੋੜਾ ਨਾ ਕਰਦੇ । ਵਾਸਤਾ ਈ ਆਪਣੇ ਰਬ ਦਾ, ਵਾਸਤਾ ਈ ਆਪਣੇ ਬਾਦਸ਼ਾਹ ਦਾ, ਜਿਸ ਦਾ ਨਮਕ ਖਾਂਦੇ ਓ, ਮੇਰਾ ਪੁਤ੍ਰ ਮੈਨੂੰ ਮਿਲੇ । ਇਹ ਦੁਖ ਮੈਥੋਂ ਸਹਿਆ ਨਹੀਂ ਜਾਂਦਾ, ਨਹੀਂ ਤਾਂ ਮੈਨੂੰ ਮਰਵਾ ਦਿੰਦੇ ।

ਪੁਤ੍ਰ ਮੇਰਾ ਬਹੁਤ ਅਯਾਣਾ ਏ, ਕੁਝ ਕਰਨ ਜੋਗਾ ਨਹੀਂ, ਮੈਂ ਬਾਦਸ਼ਾਹੀ ਛੋੜੀ, ਮੈਨੂੰ ਬਾਦਸ਼ਾਹੀ ਦੀ ਕੋਈ ਲੋੜ ਨਹੀਂ, ਮੈਂ ਅਗੇ ਵੀ ਕੋਈ ਉਜ਼ਰ ਨਹੀਂ, ਜੋ ਆਖੋਗੇ ਸੋ ਮੈਂ ਮੰਨਾਂਗੀ । ਮੇਰੇ ਪੁਤ੍ਰ ਕੋਲ ਕੋਈ ਨਹੀਂ, ਭੈਣ ਭਾਈ ਨਹੀਂ, ਕੋਈ ਚਾਚਾ ਤਾਯਾ ਨਹੀਂ, ਬਾਪ

ਉਸ ਦਾ ਨਹੀਂ । ਇਸ ਨੂੰ ਕੀਹਦੇ ਹਵਾਲੇ ਕੀਤਾ ਜੇ । ਮੇਰੇ ਨਾਲ ਐਡੇ ਜ਼ੁਲਮ ਹੋਏ ਨੇ, ਹੋਰ ਮੈਂ ਸ਼ੇਖੂਪੁਰੇ ਰਹਾਂਗੀ ਮੈਂ ਲਾਹੌਰ ਨਹੀਂ ਜਾਵਾਂਗੀ ਮੇਰੇ ਪੁਤਰ ਨੂੰ ਮੇਰੇ ਕੋਲ ਭੇਜ ਦਿਓ । ਮੈਂ ਓਨ੍ਹੀ ਦਿਨੀਂ ਤੁਸਾਂ ਪਾਸ ਆਉਂਗੀ ਜਿਸ ਦਿਨ ਦਰਬਾਰ ਲਾਉਣੇ ਹੋਣਗੇ ਉਸ ਨੂੰ ਉਸ ਦਿਨ ਮੈਂ ਭੇਜ ਦਿਆਂਗੀ । ਹੋਰ ਮੇਰੇ ਨਾਲ ਬਹੁਤ ਸੀ ਹੋਈ ਹੈ ਤੇ ਮੇਰੇ ਪੁਤ੍ਰ ਨਾਲ ਬੀ ਬਹੁਤ ਸੀ ਹੋਈ ਹੈ ਤੇ ਲੋਕਾਂ ਦਾ ਕਿਹਾ ਬੀ ਮੰਨ ਲਿਆ ਹੁਣ ਬੱਸ ਕਰੋ ਬਹੁਤ ਹੋਈ ਹੈਗੀ ।

ਮਹਾਰਾਣੀ ਦੀ ਤੀਸਰੀ ਚਿੱਠੀ 16 ਭਾਦੋਂ ਸੰਮਤ 1904 ਬਿਕਰਮੀ ਮੁਤਾਬਕ 30 ਅਗਸਤ 1847 ਦੀ ਲਿਖੀ ਹੋਈ ਹੈ । ਇਹ ਮਹਾਰਾਣੀ ਦੀ ਅਸਲ ਬੋਲੀ ਵਿਚ ਨਹੀਂ । ਉਸ ਦਾ ਉਰਦੂ ਵਿਚ ਕੀਤਾ ਹੋਇਆ ਉਲਥਾ ਹੈ :

ਸਤਿਗੁਰ ਪ੍ਰਸਾਦਿ

ਲਿਖਤੁਮ ਮਹਾਰਾਣੀ ਸਾਹਿਬਾ ।

ਮੁਰਾਸਲਾ ਆਪ ਕਾ ਪਹੁੰਚਾ । ਬਹੁਤ ਖੁਸ਼ੀ ਹੁਈ ਹੈ ਕਿ ਮੈਂ ਤੁਮ ਕੋ ਯਾਦ ਹੂੰ । ਤੁਮ ਨੇ ਜੋ ਲਿਖਾ ਹੈ ਮਹਾਰਾਜ ਖੁਸ਼ੀ ਹੈਂ, ਸੁਨ ਕਰ ਬਹੁਤ ਦਿਲ ਖੁਸ਼ੀ ਹੂਆ ਹੈ । ਜਿਸ ਦਿਨ ਸੇ ਹਮ ਲਾਹੌਰ ਸੇ ਚਲੇ ਆਏ ਏਂ, ਉਸ ਦਿਨ ਸੇ ਆਜ ਹਮ ਨੇ ਮਹਾਰਾਜ ਕੀ ਖੁਸ਼ੀ ਕੀ ਖ਼ਬਰ ਸੁਨੀ ਹੈ । ਜੋ ਤੁਮ ਨੇ ਲਿਖਾ ਹੈ ਸੋ ਸਭ ਸਚ ਹੋਵੇਗਾ, ਮਗਰ ਮੇਰਾ ਦਿਲ ਗਵਾਹੀ ਨਹੀਂ ਦੇਤਾ ਕਿ ਮਹਾਰਾਜ ਖੁਸ਼ੀ ਹੋਵੇਂ । ਜਿਨ ਕੀ ਮਾਂ ਬਿਛੜ ਗਈ ਹੋਵੇ ਵੋਹ ਕਿਉਂ ਰਾਜ਼ੀ ਹੋਵੇਗਾ । ਮਹਾਰਾਜ ਬਨਾ ਤੋ ਯਹ ਫਲ ਦੇਤੇ ਹੋ । ਏਕ ਤੋ ਨਾਦਾਨ ਔਰ ਏਕ ਕਭੀ ਬਿਛੜੇ ਨਹੀਂ ਥੇ । ਆਪ ਸਯਾਨੇ ਹੋ, ਬੁਧਿਮਾਨ ਹੋ ਅਪਨੇ ਦਿਲ ਮੇਂ ਸਮਝੋ ਕਿ ਮਹਾਰਾਜ ਕਿਸ ਤਰ੍ਹਾਂ ਰਾਜੀ ਹੋਂਗੇ ।

ਯਹ ਜੋ ਤੁਮ ਨੇ ਲਿਖਾ ਹੈ ਨਜ਼ਰ ਊਪਰ ਦੋਸਤੀ ਦੋਨੋਂ ਸਰਕਾਰ ਨੇ ਬਹੁਤ ਖਿਆਲ ਖੁਸ਼ੀ ਖਾਤਰ ਮਹਾਰਾਜ ਕਾ ਹੈ । ਜੋ ਤੁਮ ਨੇ ਮਹਾਰਾਜ ਕੀ ਖੁਸ਼ੀ ਖਾਤਰ ਰਖੀ ਹੈ ਵੋਹ ਸਾਰੇ ਜ਼ਮਾਨੇ ਮੇਂ ਮਸ਼ਹੂਰ ਹੋਈ ਹੈ ਕਿ ਰੋਤੇ ਹੂਏ ਕੋ ਛੀਨ ਕਰ ਸ਼ਾਲਾ ਬਾਗ ਕੋ ਲੈ ਗਏ ਔਰ ਮਾਂ ਕੋ ਬਾਲ ਪਕੜ ਕਰ ਬਾਹਰ ਨਿਕਾਲ ਦੀਆ । ਤੁਮ੍ਹਾਰੇ ਦਿਲ ਮੇਂ ਇਤਨਾ ਦਰੇਗ਼ ਨਾ ਆਇਆ ਕਿ ਮਹਾਰਾਜ ਨਾਦਾਨ ਹੈਂ ਕਿਉਂ ਕਰ ਰਹੇਗਾ ।

ਤੁਮ੍ਹਾਰੇ ਤਈਂ ਇਸੀ ਇੱਜ਼ਤ ਆਬਰੂ ਕੇ ਤਈਂ ਰਖਾ ਥਾ, ਸੋ ਨਮਕ ਹਰਾਮੋਂ ਨੇ ਵੋਹ ਇਜ਼ਤ ਆਬਰੂ ਬੀ ਨਹੀਂ ਰਹਿਨੇ ਦੀ । ਏਕ ਅਫਸੋਸ ਹੈ ਕਿ ਤੁਮ ਨੇ ਹਮਾਰੇ ਜ਼ਿੰਮੇ ਸਮਝ ਕਰ ਤਕਸੀਰ ਨਹੀਂ ਲਗਾਈ, ਨਮਕ ਹਰਾਮੋਂ ਕੇ ਕਹਿਨੇ ਪਰ ਅਮਲ ਕਰ ਕਰ ਦੇਸ਼ ਨਿਕਾਲਾ ਦੇ ਦਿਆ । ਜੋ ਕੀਆ ਸੋ ਸਭ ਆਪ ਕੀ ਨੇਕਨਾਮੀ ਹੁਈ ਹੈ । ਮੇਰੀ ਇੱਜ਼ਤ ਆਬਰੂ ਔਰ ਤੁਮਹਾਰਾ ਜ਼ਬਾਨ ਕਾ ਸੁਖਨ ਗਿਆ । ਔਰ ਜੋ ਤੁਮ ਨੇ ਮੇਰੇ ਸਾਥ ਕੀਆ ਹੈ ਐਸਾ ਕਿਸੀ ਖ਼ੂਨੀ ਕੇ ਸਾਥ ਭੀ ਨਹੀਂ ਗੁਜ਼ਰਤਾ ਹੈ । ਮੈਂ ਸਭ ਕੁਝ ਛੋੜ ਕਰ ਫਕੀਰ ਹੁਈ ਥੀ ਸੋ ਤੁਮ ਨੇ ਫਕੀਰ ਭੀ ਨਹੀਂ ਰਹਿਨੇ ਦੀਆ । ਔਰ ਖਰਚ ਸੇ ਹਮ ਬਹੁਤ ਤੰਗ ਹੈਂ ।

ਔਰ ਬੰਧੂਜੀਤ ਕੋ ਤੁਮਾਰੇ ਪਾਸ ਭੇਜਾ ਹੈ, ਇਸ ਕੋ ਅਪਨੇ ਪਾਸ ਰਖਨਾ । ਔਰ ਆਧਾ ਅਸਬਾਬ ਹਮਾਰੇ ਪਾਸ ਪਹੁੰਚ ਗਿਆ ਹੈ, ਆਧਾ ਨਹੀਂ ਦੇਤੇ । ਹਮ ਕੋ ਦਿਲਵਾ ਦੋ ਔਰ ਖਰਚ ਲੇ ਕਰ ਭੇਜੋ ।

ਇਨ੍ਹਾਂ ਚਿੱਠੀਆਂ ਵਿਚ ਮਹਾਰਾਣੀ ਮੁੜ ਮੁੜ ਕੇ ਇਹ ਆਖ ਰਹੀ ਹੈ ਕਿ ਉਸ ਉੱਤੇ ਨਾ-ਹੱਕ ਜ਼ੁਲਮ ਹੋਇਆ ਹੈ ਅਤੇ ਲੂਣ-ਹਰਾਮੀਆਂ ਦੇ ਕਹੇ ਉਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ ਹੈ । ਜਿੱਥੇ ਉਹ ਪੁੱਤਰ ਦੇ ਵਿਛੋੜੇ ਵਿਚ ਤੜਫ ਰਹੀ ਹੈ ਓਥੇ ਨਾਲ ਹੀ ਬੜੇ ਰੋਹ ਨਾਲ ਲਿਖਦੀ ਹੈ ਕਿ ਜੋ ਸਲੂਕ ਉਸ ਨਾਲ ਕੀਤਾ ਜਾ ਰਿਹਾ ਹੈ ਉਹ ਕਿਸੇ ਖ਼ੂਨੀ ਨਾਲ ਭੀ ਨਹੀਂ ਕੀਤਾ ਜਾਂਦਾ ।

## *ਪੜਤਾਲ ਅਤੇ ਇਨਸਾਫ ਤੋਂ ਨਾਂਹ*

ਕੈਦ ਵਿਚ ਬੇ-ਬੱਸ ਮਹਾਰਾਣੀ ਨੂੰ ਜਦ ਪੰਜਾਬ ਵਿਚ ਆ ਬੈਠੇ ਅੰਗਰੇਜ਼ ਨੀਤਕਾਂ ਤੋਂ ਪੜਤਾਲ ਅਤੇ ਇਨਸਾਫ ਦੀ ਕੋਈ ਆਸ ਨਾ ਰਹੀ ਤਾਂ ਉਸ ਨੇ ਕਲਕੱਤੇ ਗਵਰਨਰ-ਜਨਰਲ ਪਾਸ ਆਪਣਾ ਮਾਮਲਾ ਪੇਸ਼ ਕਰਨ ਲਈ ਸਰਦਾਰ ਜੀਵਨ ਸਿੰਘ ਨੂੰ ਓਥੇ ਭੇਜਿਆ । ਉਹ ਦਸੰਬਰ 1847 ਨੂੰ ਓਥੇ ਪੁੱਜਾ ਅਤੇ 2 ਜਨਵਰੀ 1848 ਨੂੰ ਇਕ ਅਰਜ਼-ਦਾਸ਼ਤ ਸਰਕਾਰ ਹਿੰਦ ਦੇ ਸਕੱਤਰ ਪਾਸ ਪੇਸ਼ ਕੀਤੀ ਜਿਸ ਵਿਚ ਅੰਗਰੇਜ਼ ਨੀਤਕਾਂ ਵਲੋਂ ਹੋਏ ਜ਼ੁਲਮ ਅਤੇ ਹੋ ਰਹੇ ਭੈੜੇ ਸਲੂਕ ਦੀ ਸ਼ਿਕਾਇਤ ਕਰਦੇ ਹੋਏ ਬੇਨਤੀ ਕੀਤੀ ਕਿ ਉਨ੍ਹਾਂ ਸਾਰੀਆਂ ਊਜਾਂ ਦੀ (ਜਿਨ੍ਹਾਂ ਦਾ ਮਹਾਰਾਣੀ ਨੂੰ ਭੀ ਪੂਰੀ ਤਰ੍ਹਾਂ ਪਤਾ ਨਹੀਂ) ਜਿਨ੍ਹਾਂ ਕਰਕੇ ਉਸ ਨੂੰ ਸਰਕਾਰ ਅੰਗਰੇਜ਼ੀ ਦੇ ਹੁਕਮ ਨਾਲ ਕੈਦ ਕੀਤਾ ਗਿਆ ਹੈ ਪੂਰੀ ਪੂਰੀ ਪੜਤਾਲ ਕਰਾਈ ਜਾਵੇ ਅਤੇ ਇਨਸਾਫ ਕੀਤਾ ਜਾਏ ਅਤੇ ਸਚਾਈ ਨੂੰ ਪਰਗਟ ਕਰਨ ਵਾਸਤੇ ਆਪਣੇ ਸਲਾਹੀਆਂ ਨੂੰ ਮਿਲ ਸਕਣ ਲਈ ਉਸ ਉੱਤੇ ਲਾਈਆਂ ਗਈਆਂ ਸਖਤ ਪਾਬੰਦੀਆਂ ਨੂੰ ਕੁਝ ਕੁ ਢਿੱਲਾ ਕਰ ਦਿੱਤਾ ਜਾਏ । ਪਰ ਗਵਰਨਰ-ਜਨਰਲ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਮਹਾਰਾਣੀ ਦੇ ਵਿਰੁਧ ਕੋਈ ਭੀ ਦੋਸ਼ ਸਾਬਤ ਨਹੀਂ ਹੋ ਰਿਹਾ, ਇਸੇ ਕਰਕੇ ਉਸ ਨੇ ਕਿਸੇ ਦੋਸ਼ ਦੇ ਆਧਾਰ ਤੇ ਮਹਾਰਾਣੀ ਦੇ ਵਿਰੁਧ ਕੋਈ ਕਾਰਵਾਈ ਕਰਨੀ ਯੋਗ ਨਹੀਂ ਸੀ ਸਮਝੀ ਅਤੇ ਕੇਵਲ 'ਰਾਜਸੀ ਕਾਰਣਾਂ' ਕਰਕੇ ਹੀ ਉਸ ਨੂੰ ਲਾਹੌਰੋਂ ਬਾਹਰ ਭੇਜ ਦੇਣ ਦੀ ਆਗਿਆ ਦਿੱਤੀ ਸੀ ।

ਜਦ ਮਹਾਰਾਣੀ ਸੀ ਹੀ ਬੇ-ਦੋਸ਼ ਅਤੇ ਕੇਵਲ ਅੰਗਰੇਜ਼ਾਂ ਦੇ 'ਰਾਜਸੀ ਕਾਰਣਾਂ' ਦਾ ਹੀ ਸ਼ਿਕਾਰ ਹੋ ਰਹੀ ਸੀ ਤਾਂ ਗਵਰਨਰ-ਜਨਰਲ ਕੋਲੋਂ ਉਸ ਨੂੰ ਕਿਵੇਂ ਇਨਸਾਫ ਮਿਲ ਸਕਦਾ ਸੀ ਜਿਸ ਨੇ ਕਿ ਖੁਦ ਉਸ ਨੂੰ ਲਾਹੌਰੋਂ ਕੱਢ ਕੇ ਸ਼ੇਖੂਪੁਰੇ ਦੇ ਕਿਲੇ ਵਿਚ ਬੰਦ ਕਰਨ ਦਾ ਹੁਕਮ ਦਿੱਤਾ ਹੋਇਆ ਸੀ ।

ਗਵਰਨਰ-ਜਨਰਲ ਨੇ ਸਰਦਾਰ ਜੀਵਨ ਸਿੰਘ ਨੂੰ ਮਹਾਰਾਣੀ ਦਾ ਵਕੀਲ ਪਰਵਾਣ ਕਰਨੋਂ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਮਹਾਰਾਣੀ ਨੇ ਜੋ ਕੁਝ ਭੀ ਕਹਿਣਾ ਹੋਵੇ ਰੈਜ਼ੀਡੰਟ ਦੀ ਰਾਹੀਂ ਕਹੇ । ਸਰਦਾਰ ਜੀਵਨ ਸਿੰਘ ਨੇ ਕਿਹਾ ਕਿ ਇਸ ਦਾ ਤਾਂ ਮਤਲਬ ਇਹ ਹੋਇਆ ਕਿ ਮਹਾਰਾਣੀ ਨੂੰ ਕਿਸੇ ਪਾਸਿਉਂ ਭੀ ਕਿਸੇ ਇਨਸਾਫ਼ ਦੀ ਕੋਈ ਆਸ ਨਹੀਂ ਹੋ ਸਕਦੀ । ਉਸ ਨੇ 23 ਫਰਵਰੀ ਸੰਨ 1848 ਨੂੰ ਸਰਕਾਰ ਹਿੰਦ ਦੇ ਸਕੱਤਰ ਪਾਸ ਇਕ ਹੋਰ ਅਰਜ਼ੀ ਦਿੱਤੀ ਕਿ ਉਪਰੋਕਤ ਹੁਕਮ ਨੂੰ ਮੁੜ ਵਿਚਾਰਿਆ ਜਾਵੇ । ਉਸ ਨੇ ਲਿਖਿਆ ਕਿ :

'ਮਹਾਰਾਣੀ ਨੂੰ ਕੈਦ ਵਿਚ ਬੜੇ ਕਰੜੇ ਪਹਿਰੇ ਹੇਠ ਰੱਖਿਆ ਹੋਇਆ ਹੈ। ਓਹ ਸ਼ੇਖੂਪੁਰੇ ਦੇ ਕਿਲੇ ਵਿਚ ਬੰਦ ਹੈ ਜਿੱਥੇ ਕਿ ਆਮ ਬਦਮਾਸ਼ ਰੱਖੇ ਜਾਇਆ ਕਰਦੇ ਸਨ ਅਤੇ ਮਹਾਰਾਣੀ ਉੱਤੇ ਪਹਿਰਾ ਉਨ੍ਹਾਂ ਲੋਕਾਂ ਦਾ ਹੈ ਜਿਨ੍ਹਾਂ ਪਾਸੋਂ ਆਪਣੀ ਅਤੇ ਆਪਣੇ ਪੁੱਤਰ ਦੀ ਜਾਨ ਨੂੰ ਖਤਰਾ ਹੋਣ ਕਰਕੇ ਉਸ ਨੇ ਲਾਹੌਰ ਵਿਚ ਅੰਗਰੇਜ਼ੀ ਫੌਜ ਰੱਖਣ ਦੀ ਮੰਗ ਕੀਤੀ ਸੀ। ਮਹਾਰਾਣੀ ਨੂੰ ਆਪਣੇ ਹਿਤੈਸ਼ੀਆਂ ਤੇ ਸਲਾਹੀਆਂ ਨਾਲ ਗੱਲ-ਬਾਤ ਕਰਨ ਦੀ ਭੀ ਆਗਿਆ ਨਹੀਂ। ਇੱਥੇ ਤਕ ਕਿ ਧਾਰਮਕ ਗ੍ਰੰਥੀ ਭੀ ਨਹੀਂ ਜਾਣ ਦਿੱਤੇ ਜਾਂਦੇ। ਨੌਕਰਾਣੀਆਂ ਭੀ ਓਹ ਆਪਣੀ ਮਰਜ਼ੀ ਦੀਆਂ ਨਹੀਂ ਰੱਖ ਸਕਦੀ। ਓਹ ਭੀ ਵਿਰੋਧੀਆਂ ਦੀਆਂ ਨਿਯਤ ਕੀਤੀਆਂ ਹੋਈਆਂ ਹਨ। ਉਸ ਦੇ ਨਾਲ ਇਤਨਾ ਭੈੜਾ ਸਲੂਕ ਕੀਤਾ ਜਾ ਰਿਹਾ ਹੈ ਕਿ ਉਸ ਨੂੰ ਆਪਣੀ ਮਰਜ਼ੀ ਦੀ ਖੁਰਾਕ ਭੀ ਨਹੀਂ ਖਾਣ ਦਿੱਤੀ ਜਾਂਦੀ।'

ਮਹਾਰਾਣੀ ਦੇ ਹਿਤੈਸ਼ੀ ਇਤਨੇ ਡਰੇ ਹੋਏ ਹਨ ਕਿ ਓਹ ਇਨ੍ਹਾਂ ਸਖਤੀਆਂ ਵਲ ਰੈਜ਼ੀਡੰਟ ਦਾ ਧਿਆਨ ਦੁਆਉਣ ਦਾ ਭੀ ਹੀਆ ਨਹੀਂ ਕਰਦੇ ....। ਅਤੇ ਉਸ ਵਲੋਂ ਮੇਰੀ ਹੋਰ ਬੇਨਤੀ ਇਹ ਹੈ ਕਿ ਲਾਹੌਰ ਰੈਜ਼ੀਡੰਟ ਨੂੰ ਹਿਦਾਇਤ ਕਰ ਦਿੱਤੀ ਜਾਵੇ ਕਿ ਜਿਨ੍ਹਾਂ ਊਜਾਂ ਦੇ ਬਦਲੇ ਮਹਾਰਾਣੀ ਨੂੰ ਕੈਦ ਕੀਤਾ ਗਿਆ ਹੈ ਉਨ੍ਹਾਂ ਦੀ ਪੜਤਾਲ ਕਰੇ ਅਤੇ ਵਿਰੁਧ ਅਤੇ ਹੱਕ ਦੇ ਬਿਆਨ ਲੈ ਕੇ ਲਾਟ ਸਾਹਿਬ ਤੇ ਕੌਂਸਲ ਪਾਸ ਭੇਜ ਦੇਵੇ। ਇਸ ਪੜਤਾਲ ਦਾ ਹੁਕਮ ਦੇਣ ਵੇਲੇ ਇਹ ਭੀ ਆਗਿਆ ਕਰ ਦਿੱਤੀ ਜਾਏ ਕਿ ਰਿਆਇਤਾਂ ਦੀ ਗਲਤ ਵਰਤੋਂ ਨੂੰ ਰੋਕਣ ਲਈ ਜਾਂ ਉਸ ਤਰ੍ਹਾਂ ਜੋ ਪੇਸ਼ਬੰਦੀਆਂ ਜ਼ਰੂਰੀ ਸਮਝੀਆਂ ਜਾਣ ਉਨ੍ਹਾਂ ਤੋਂ ਛੁਟ ਮਹਾਰਾਣੀ ਨੂੰ ਖੁਲ੍ਹ ਹੋਵੇ ਕਿ ਆਪਣਾ ਪੱਖ ਚੰਗੀ ਤਰ੍ਹਾਂ ਪੇਸ਼ ਕਰਨ ਲਈ ਆਪਣੇ ਹਿਤੈਸ਼ੀਆਂ ਤੇ ਸਲਾਹੀਆਂ ਨੂੰ ਮਿਲ ਸਕੇ।'

ਪਰ ਇਹ ਸਭ ਜਤਨ ਵਿਅਰਥ ਗਏ। 'ਰਾਜਸੀ ਕਾਰਣਾਂ' ਕਰਕੇ ਸਰਕਾਰ ਨਹੀਂ ਸੀ ਚਾਹੁੰਦੀ ਕਿ ਕੋਈ ਪੜਤਾਲ ਕਰਾਈ ਜਾਵੇ ਜਿਸ ਵਿਚ ਮਹਾਰਾਣੀ ਨਿਰਦੋਸ਼ ਸਾਬਤ ਹੋ ਜਾਏ ਅਤੇ ਅੰਗਰੇਜ਼ਾਂ ਦੀਆਂ ਨੀਤੀਆਂ ਤੇ ਨੀਅਤਾਂ ਉਜਾਗਰ ਹੋ ਜਾਣ। ਗਵਰਨਰ-ਜਨਰਲ ਤੇ ਰੈਜ਼ੀਡੰਟ ਦੋਹਾਂ ਨੂੰ ਹੀ ਪਤਾ ਸੀ ਕਿ ਰਾਣੀ ਦੇ ਵਿਰੁਧ ਕੋਈ ਸਬੂਤ ਨਹੀਂ ਹੈ। 9 ਅਗਸਤ 1847 ਨੂੰ ਰੈਜ਼ੀਡੰਟ ਨੇ ਗਵਰਨਰ-ਜਨਰਲ ਦੇ ਸਕੱਤਰ ਨੂੰ ਲਿਖਿਆ ਸੀ ਕਿ ਮਹਾਰਾਣੀ ਦੇ ਵਿਰੁਧ ਕੋਈ ਸਬੂਤ ਨਹੀਂ ਹੈ। ਪਰ ਜਿੱਥੇ ਤਕ ਮੈਨੂੰ ਪਤਾ ਹੈ ਪੰਜਾਬ ਵਿਚ ਸਾਡੀ ਪਾਲਿਸੀ ਦਾ ਜੇ ਕੋਈ ਪਰਬਲ ਵੈਰੀ ਹੈ ਤਾਂ ਓਹ ਕੇਵਲ ਮਹਾਰਾਣੀ ਹੀ ਹੈ। ਗਵਰਨਰ-ਜਨਰਲ ਦੀ ਆਪਣੀ ਰਾਏ ਭੀ ਇਹ ਹੀ ਸੀ ਕਿ ਕੋਈ ਸਬੂਤ ਨਾ ਹੋਣ ਕਰਕੇ ਮਹਾਰਾਣੀ ਨੂੰ ਪੰਜਾਬ ਤੋਂ ਬਾਹਰ ਨਹੀਂ ਭੇਜਿਆ ਜਾ ਸਕਦਾ ਪਰ 'ਰਾਜਸੀ ਕਾਰਣਾਂ' ਦੇ ਆਧਾਰ ਉੱਤੇ ਪੁੱਤਰ ਨੂੰ ਮਾਂ ਤੋਂ ਵੱਖਰਾ ਕੀਤਾ ਜਾ ਸਕਦਾ ਹੈ।

## *ਮਹਾਰਾਣੀ ਨੂੰ ਪੰਜਾਬ ਤੋਂ ਦੇਸ਼-ਨਿਕਾਲਾ*

ਮਹਾਰਾਣੀ ਦੇ ਮੰਦੇ ਭਾਗਾਂ ਨੂੰ 19 ਅਪ੍ਰੈਲ 1848 ਨੂੰ ਐਗਨੀਊ ਤੇ ਐਂਡਰਸਨ ਉੱਤੇ ਮਾਰੂ ਹੱਲਾ ਹੋ ਜਾਣ ਨਾਲ ਮੁਲਤਾਨ ਵਿਚ ਬਲਵਾ ਹੋ ਗਿਆ। ਭਾਵੇਂ ਸਬੂਤ ਕੋਈ ਨਹੀਂ ਸੀ ਪਰ ਇਸ ਵਿਚ ਭੀ ਅੰਗਰੇਜ਼ ਰੈਜ਼ੀਡੰਟ ਨੂੰ ਸ਼ੇਖੂਪੁਰੇ ਦੇ ਕਿਲੇ ਵਿਚ ਬੰਦ ਮਹਾਰਾਣੀ ਦਾ ਹੀ ਹੱਥ ਦਿਸਦਾ ਸੀ।

ਯਰਕਾਨ ਦੇ ਬੀਮਾਰ ਨੂੰ ਹਰ ਥਾਂ ਪਿਲੱਤਣ ਹੀ ਦਿਸਦੀ ਹੈ । 16 ਮਈ ਸੰਨ 1848 ਨੂੰ ਰੈਜ਼ੀਡੰਟ ਸਰਕਾਰ ਹਿੰਦ ਦੇ ਸਕੱਤਰ ਨੂੰ ਲਿਖਦਾ ਹੈ ਕਿ ਸਬੂਤ ਤਾਂ ਕੋਈ ਨਹੀਂ ਪਰ ਕੁਝ ਸ਼ੱਕ ਜ਼ਰੂਰ ਹੈ ਕਿ ਮੁਲਤਾਨ ਦਾ ਖੂਨ-ਖਰਾਬਾ ਮਹਾਰਾਣੀ ਦੇ ਇਸ਼ਾਰੇ ਉੱਤੇ ਹੋਇਆ ਹੈ । ਹਾਂ ਇਹ ਗੱਲ ਪੱਕੀ ਹੈ ਕਿ ਇਸ ਵੇਲੇ ਦੀਵਾਨ ਮੂਲ ਰਾਜ, ਸਾਰੀ ਸਿੱਖ ਫੌਜ ਅਤੇ ਪੰਜਾਬ ਦੇ ਫੌਜੀ ਲੋਕ ਬਗ਼ਾਵਤ ਦੇ ਨਿਸ਼ਾਨੇ ਲਈ ਮਹਾਰਾਣੀ ਵੱਲ ਤੱਕ ਰਹੇ ਸਨ, ਇਸ ਲਈ ਮਹਾਰਾਣੀ ਨੂੰ ਪੰਜਾਬ ਤੋਂ ਬਾਹਰ ਭੇਜ ਦੇਣਾ ਚਾਹੀਦਾ ਹੈ ।

ਕਿਸੇ ਬੰਦੇ ਨੂੰ 'ਸਰਕਾਰ ਵਿਰੋਧੀ' ਠਹਿਰਾ ਕੇ ਦੇਸ਼-ਨਿਕਾਲਾ ਦੇਣ ਦੀ ਨੀਤੀ ਨੂੰ ਜਦ ਕਿ ਉਸ ਦੇ ਵਿਰੁਧ ਕੋਈ ਭੀ ਸਬੂਤ ਨਾ ਹੋਵੇ ਕੇਵਲ ਅੰਗਰੇਜ਼ ਨੀਤੱਗ ਹੀ ਠੀਕ ਕਹਿ ਸਕਦੇ ਹਨ । ਮਹਾਰਾਣੀ ਨੂੰ 15 ਮਈ ਸੰਨ 1848 ਦੇ ਲੌਢੇ ਵੇਲੇ ਸ਼ੇਖੂਪੁਰੇ ਦੇ ਕਿਲੇ ਵਿੱਚੋਂ ਕੱਢ ਕੇ ਪੰਜਾਬ ਤੋਂ ਦੂਰ ਪਰਦੇਸ ਵਿਚ ਰੁਲਣ ਲਈ ਦੇਸ਼-ਨਿਕਾਲਾ ਦੇ ਦਿੱਤਾ ਅਤੇ ਉਸ ਦੇ ਚਲੇ ਜਾਣ ਪਿੱਛੋਂ ਦਸਾਂ ਮਹੀਨਿਆਂ ਦੇ ਅੰਦਰ ਹੀ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕਰ ਲਿਆ ।

## *ਪੰਜਾਬ ਨੂੰ ਆਜ਼ਾਦ ਰਹਿਣ ਦੇਣ ਦੀ ਨੀਅਤ ਹੀ ਨਹੀਂ ਸੀ*

ਭਾਵੇਂ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਰਸਮੀ ਤੌਰ ਤੇ ਲਾਰਡ ਡਲਹੌਜ਼ੀ ਨੇ ਰਲਾਇਆ, ਪਰ ਅਸਲ ਵਿਚ ਸਰ ਹੈਨਰੀ ਹਾਰਡਿੰਗ ਅੰਗਰੇਜ਼ਾਂ ਦੇ ਪੈਰ ਪੂਰੀ ਤਰ੍ਹਾਂ ਪੰਜਾਬ ਵਿਚ ਜਮਾ ਗਿਆ ਸੀ । ਮਾਰਚ ਅਤੇ ਦਸੰਬਰ 1846 ਦੇ ਅਹਿਦਨਾਮਿਆਂ ਨੇ ਪੰਜਾਬ ਨੂੰ ਬਿਲਕੁਲ ਨਿਹੱਥਲ ਕਰ ਦਿੱਤਾ ਸੀ । ਜੋ ਕੁਝ ਜੰਗ ਦੇ ਮੈਦਾਨ ਵਿਚ ਫੌਜਾਂ ਦੇ ਜ਼ੋਰ ਨਾਲ ਨਹੀਂ ਸੀ ਕੀਤਾ ਜਾ ਸਕਿਆ ਓਹ ਹਾਰਡਿੰਗ ਨੇ ਅਹਿਦਨਾਮੇ ਵਿਚ ਇਕ ਦੋ ਸ਼ਰਤਾਂ ਪਾ ਕੇ ਕਰ ਵਿਖਾਇਆ । ਨਾ ਮਹਾਰਾਜੇ ਦੇ ਪੱਲੇ ਕੁਝ ਛੱਡਿਆ, ਨਾ ਸਰਦਾਰਾਂ ਦੇ ਹੱਥ ਕੁਝ ਰਹਿਣ ਦਿੱਤਾ । 23 ਅਕਤੂਬਰ ਸੰਨ 1847 ਨੂੰ ਸਰ ਹੈਨਰੀ ਹਾਰਡਿੰਗ ਨੇ ਹੈਨਰੀ ਲਾਰੰਸ ਨੂੰ ਲਿਖਿਆ ਸੀ ਕਿ ਓਹ ਪੰਜਾਬ ਵਿਚ ਪੱਕੀ ਤਰ੍ਹਾਂ ਇਹ ਸਮਝ ਕੇ ਰਾਜ ਪਰਬੰਧ ਕਰੇ ਕਿ ਪੰਜਾਬ ਨੂੰ ਮੁੜ ਆਜ਼ਾਦ ਹੋਣ ਦੇਣ ਦੀ ਕੋਈ ਮਨਸ਼ਾ ਨਹੀਂ ਹੈ । ਉਸ ਦੇ ਆਪਣੇ ਸ਼ਬਦ ਇਹ ਹਨ :

> 'ਮਹਾਰਾਜੇ ਦੀ ਨਾਬਾਲਗੀ ਵਿਚ ਰਾਜ ਪਰਬੰਧ ਕਰਨ ਵੇਲੇ ਮਨ ਵਿਚ ਇਹ ਧਾਰ ਲੈਣਾ ਚਾਹੀਦਾ ਹੈ ਕਿ ਮਾਰਚ 1846 ਦੇ ਅਹਿਦਨਾਮੇ ਅਨੁਸਾਰ ਪੰਜਾਬ ਨੇ ਮੁੜ ਕਦੀ ਭੀ ਆਜ਼ਾਦ ਨਹੀਂ ਹੋਣਾ । ਜੋ ਸ਼ਰਤ ਮੈਂ ਅਹਿਦਨਾਮੇ ਵਿਚ ਪਾਈ ਸੀ ਉਸ ਦੇ ਮੁਤਾਬਕ ਮਹਾਰਾਜਾ ਨਾ ਕਿਸੇ ਨਾਲ ਲੜਾਈ ਕਰ ਸਕਦਾ ਹੈ ਨਾ ਅਮਨ ਦਾ ਇਕਰਾਰ । ਓਹ ਇਕ ਘੁਮਾਉਂ ਭੀ ਜ਼ਮੀਨ ਨਾ ਬੇਚ ਸਕਦਾ ਹੈ ਨਾ ਬਦਲ । ਓਹ ਕਿਸੇ ਯੂਰਪੀਨ ਅਫ਼ਸਰ ਨੂੰ ਨੌਕਰ ਨਹੀਂ ਰੱਖ ਸਕਦਾ, ਨਾ ਸਾਨੂੰ ਆਪਣੇ ਇਲਾਕੇ ਵਿਚ ਦੀ ਰਾਹ ਦੇਣੋਂ ਨਾਂਹ ਕਰ ਸਕਦਾ ਹੈ । ਗੱਲ ਕੀ ਓਹ ਕੋਈ ਕੰਮ ਭੀ ਸਾਡੀ ਆਗਿਆ ਤੋਂ ਬਿਨਾਂ ਨਹੀਂ ਕਰ ਸਕਦਾ । ਅਸਲ ਵਿਚ ਮਹਾਰਾਜਾ ਜ਼ੰਜੀਰਾਂ ਨਾਲ ਨਰੜਿਆ ਹੋਇਆ ਸਾਡੀ ਰਾਖੀ ਵਿਚ ਹੈ ਅਤੇ ਉਸ ਨੂੰ ਸਾਡਾ ਹੁਕਮ ਮੰਨਣਾ ਪਏਗਾ ।'

## *ਲਾਰਡ ਡਲਹੌਜ਼ੀ ਤੇ ਸਰ ਫ਼ਰੈਡਰਿਕ ਕਰੀ*

ਨਵਾਂ ਗਵਰਨਰ-ਜਨਰਲ ਲਾਰਡ ਡਲਹੌਜ਼ੀ 12 ਜਨਵਰੀ ਸੰਨ 1848 ਨੂੰ ਕਲਕੱਤੇ ਪੁਜਾ ਅਤੇ ਛੇ ਦਿਨ ਪਿੱਛੋਂ ਸਰ ਹੈਨਰੀ ਹਾਰਡਿੰਗ ਇੰਗਲਿਸਤਾਨ ਲਈ ਜਹਾਜੇ ਚੜ੍ਹ ਗਿਆ। ਉਸ ਦੇ ਨਾਲ ਹੀ ਹੈਨਰੀ ਲਾਰੰਸ ਭੀ ਬਿਮਾਰੀ ਦੀ ਛੁੱਟੀ ਤੇ ਵਲਾਇਤ ਨੂੰ ਚਲਾ ਗਿਆ। ਫਰੈਡਰਿਕ ਕਰੀ ਲਾਰੰਸ ਦੀ ਥਾਂ ਪੰਜਾਬ ਦਾ ਰੈਜ਼ੀਡੰਟ ਨਿਯਤ ਹੋਇਆ।

ਲਾਰਡ ਡਲਹੌਜ਼ੀ ਨੌਜਵਾਨ ਤੇ ਧੜੱਲੇਦਾਰ ਆਦਮੀ ਸੀ ਅਤੇ ਆਪਣੀ ਨਾਮਵਰੀ ਦਾ ਬੜਾ ਚਾਹਵਾਨ ਸੀ। ਫਰੈਡਰਿਕ ਕਰੀ ਐਨ ਉਸ ਦੀ ਮਰਜ਼ੀ ਦਾ ਬੰਦਾ ਸੀ ਜੋ ਉਸ ਦੀਆਂ ਨਿਜੀ ਤੇ ਰਾਜਸੀ ਭਾਵਨਾਂ ਨੂੰ ਪੂਰਾ ਕਰਨ ਦੇ ਮੌਕੇ ਪੈਦਾ ਕਰ ਸਕਦਾ ਸੀ। ਉਹ ਜਿੱਥੇ ਦਾਉ ਲੱਗੇ ਕਬਜ਼ੇ ਕਰੀ ਜਾਣ ਦੇ ਹੱਕ ਵਿਚ ਸੀ ਅਤੇ ਪੰਜਾਬ ਸੰਬੰਧੀ ਉਸਦੇ ਵਿਚਾਰ ਹਰ ਕਿਸੇ ਨੂੰ ਪਤਾ ਸਨ। ਪਹਿਲੀ ਲੜਾਈ ਲੱਗਣ ਤੋਂ ਦਸ ਮਹੀਨੇ ਪਹਿਲਾਂ ਹੀ ਸਰਕਾਰ ਹਿੰਦ ਦੇ ਬਿਦੇਸੀ ਮਹਿਕਮੇ ਦੇ ਸਕੱਤਰ ਦੀ ਹੈਸੀਅਤ ਵਿਚ 19 ਜਨਵਰੀ 1845 ਨੂੰ ਉਸ ਨੇ ਪੰਜਾਬ ਦੀ ਸਰਹੱਦ ਦੇ ਪੋਲੀਟੀਕਲ ਏਜੰਟ ਪਰਸਿਧ ਜੰਗ-ਬਾਜ਼ ਮੇਜਰ ਜਾਰਜ ਬਰੌਡਫੁਟ ਨੂੰ ਲਿਖਿਆ ਸੀ:

> 'ਕਾਠ ਦੀ ਪੁਤਲੀ ਦਲੀਪ ਸਿੰਘ ਨੂੰ ਚੁੱਕੀ ਰੱਖਣ ਜਾਂ ਇਸ ਵੇਲੇ ਦੇ ਲਾਹੌਰ ਵਿਚ ਮੌਜੂਦ ਬੰਦਿਆਂ ਵਿੱਚੋਂ ਹਕੂਮਤ ਖੜੀ ਕਰਨ ਲਈ, ਜੋ ਕੇਵਲ ਸਾਡੀ ਤਾਕਤ ਦੇ ਸਹਾਰੇ ਹੀ ਜਾਰੀ ਰਹਿ ਸਕੇ ਆਦਮੀ ਲਾਉਣ ਅਤੇ ਖਜ਼ਾਨਾ ਖਰਚ ਕਰਨ ਦਾ ਖਿਆਲ ਸਾਡੇ ਲਈ ਮੂਰਖਤਾ ਹੋਵੇਗੀ। ਮੈਂ ਸਮਝਦਾ ਹਾਂ ਕਿ ਸਾਨੂੰ ਛੇਤੀ ਹੀ ਜਾਂ ਜ਼ਰਾ ਠਹਿਰ ਕੇ ਸਤਲੁਜੋਂ ਪਾਰ (ਪੰਜਾਬ ਉੱਤੇ ਕਬਜ਼ਾ ਕਰਨ ਲਈ) ਜਾਣਾ ਹੀ ਪੈਣਾ ਹੈ ਅਤੇ ਅਸੀਂ ਤਿਆਰ ਰਹਿਣ ਲਈ ਫੌਜਾਂ ਉਪੱਰ ਨੂੰ ਭੇਜ ਰਹੇ ਹਾਂ। ਅਟਕੋਂ ਇਸ ਪਾਸੇ ਸਾਨੂੰ ਕੋਈ ਮੁਸਲਮਾਨ ਤਾਕਤ ਨਹੀਂ ਰਹਿਣ ਦੇਣੀ ਚਾਹੀਦੀ। ਪਹਾੜੀ ਰਾਜਪੂਤਾਂ ਪਾਸੋਂ ਪੰਜਾਬ ਸੰਭਾਲਿਆ ਨਹੀਂ ਜਾਣਾ। ਇਸ ਲਈ ਜੇ ਇਹ ਸਿੱਖਾਂ ਕੋਲ ਨਹੀਂ ਰਹਿਣਾ ਤਾਂ ਮੈਂ ਸਮਝਦਾ ਹਾਂ ਇਹ ਅੰਗਰੇਜ਼ਾਂ ਦੇ ਕਬਜ਼ੇ ਵਿਚ ਹੋਣਾ ਚਾਹੀਦਾ ਹੈ।' (ਬਰੌਡਫੁਟ, 269-70)

ਇਹ ਸਨ ਵਿਚਾਰ ਉਸ ਬੰਦੇ ਦੇ ਜੋ ਰਾਜ ਦੇ ਹਰ ਮਹਿਕਮੇ ਵਿਚ ਪੂਰੇ ਪੂਰੇ ਅਖਤਿਆਰ ਰੱਖਣ ਵਾਲਾ ਰੈਜ਼ੀਡੰਟ ਬਣ ਕੇ ਲਾਹੌਰ ਆਇਆ ਸੀ ਅਤੇ ਜਿਸ ਨੂੰ ਖੁੱਲ੍ਹ ਸੀ ਕਿ ਜਿੱਥੇ ਤੇ ਜਿੰਨੀ ਚਾਹੇ ਅੰਗਰੇਜ਼ੀ ਫੌਜ ਰੱਖ ਕੇ ਪੰਜਾਬ ਦੇ ਜਿਸ ਕਿਲੇ ਜਾਂ ਫੌਜੀ ਅੱਡੇ ਨੂੰ ਅੰਗਰੇਜ਼ੀ ਸਿਪਾਹੀਆਂ ਨਾਲ ਕਾਬੂ ਕਰਨਾ ਚਾਹੇ ਕਰ ਲਵੇ। ਗਵਰਨਰ-ਜਨਰਲ ਨਵਾਂ ਆਦਮੀ ਸੀ। ਉਸ ਨੂੰ ਪੰਜਾਬ ਦੇ ਰਾਜ ਅਤੇ ਲੋਕਾਂ ਦਾ ਪਹਿਲਾਂ ਕੁਝ ਪਤਾ ਨਹੀਂ ਸੀ। ਉਸ ਨੇ ਆਪਣੀ ਨੀਤੀ ਲਈ ਰੈਜ਼ੀਡੰਟ ਦੀ ਸਲਾਹ ਨਾਲ ਚਲਣਾ ਸੀ। ਉਸ ਦੇ ਬਣੇ ਹੋਏ ਵਿਚਾਰ ਕਿ ਪੰਜਾਬ ਉੱਤੇ ਅੰਗਰੇਜ਼ੀ ਕਬਜ਼ਾ ਹੋਣਾ ਚਾਹੀਦਾ ਹੈ, ਲਾਰਡ ਡਲਹੌਜ਼ੀ ਦੀ ਨਾਮਵਰੀ ਦੀ ਇੱਛਾ ਦੇ ਮੁਤਾਬਕ ਸਨ। ਸੰਨ 1842 ਤੋਂ 1847 ਤਕ ਸਰਕਾਰ ਹਿੰਦ ਦੇ ਬਿਦੇਸ਼ੀ ਮਹਿਕਮੇ ਦਾ ਸਕੱਤਰ ਰਿਹਾ ਹੋਣ ਕਰਕੇ ਕਰੀ ਦੇਸੀ ਇਲਾਕਿਆਂ ਉੱਤੇ ਕਬਜ਼ਾ ਕਰਨ ਦੀ ਨੀਅਤ ਨਾਲ ਚੁਪ-ਚਾਪ ਛੇੜਖਾਨੀਆਂ ਤੇ ਉਕਸਾਹਟਾਂ ਪੈਦਾ ਕਰਨ ਵਿਚ ਮਾਹਰ ਹੋਇਆ ਹੋਇਆ ਸੀ। ਔਕਲੈਂਡ ਅਤੇ ਹਾਰਡਿੰਗ ਦੇ ਸਮੇਂ ਵਿਚ ਜੋ ਗਿਆਨ ਤੇ ਅਨੁਭਵ ਇਸ ਨੂੰ

ਪਰਾਪਤ ਹੋਇਆ ਸੀ ਓਹ ਡਲਹੌਜ਼ੀ ਦੇ ਵੇਲੇ ਉਸ ਨੂੰ ਪੰਜਾਬ ਵਿਚ ਬੜਾ ਲਾਹੇਵੰਦ ਰਿਹਾ ।

## *ਮੂਲ ਰਾਜ ਦਾ ਅਸਤੀਫਾ ਪਰਵਾਣ*

ਮੁਲਤਾਨ ਦੇ ਨਾਜ਼ਮ ਦੀਵਾਨ ਸਾਵਨ ਮੱਲ ਦੇ ਗੁਜ਼ਰ ਜਾਣ ਤੋਂ ਬਾਦ ਉਸ ਦੇ ਪੁੱਤਰ ਤੇ ਉਤਰਾਧਿਕਾਰੀ ਦੀਵਾਨ ਮੂਲ ਰਾਜ ਪਾਸੋਂ 30 ਲੱਖ ਰੁਪਇਆ ਉਸ ਨੂੰ ਮੁਲਤਾਨ ਦੀ ਨਿਜ਼ਾਮਤ ਦੇਣ ਬਦਲੇ ਸਰਕਾਰ ਲਾਹੌਰ ਵਲੋਂ ਮੰਗਿਆ ਗਿਆ ਸੀ । ਜਦ ਅੰਗਰੇਜ਼ ਆ ਗਏ ਤਾਂ ਵਜ਼ੀਰ ਲਾਲ ਸਿੰਘ ਦੇ ਭਰਾ ਭਗਵਾਨ ਸਿੰਘ ਨੂੰ ਫੌਜ ਦੇ ਕੇ ਵਸੂਲੀ ਲਈ ਭੇਜਿਆ ਗਿਆ । ਪਰ ਇਸ ਫੌਜ ਨੂੰ ਹਾਰ ਹੋ ਗਈ । ਇਸ ਪਰ ਝੰਗ ਦਾ ਜ਼ਿਲਾ ਮੂਲ ਰਾਜ ਪਾਸੋਂ ਖੋਹ ਕੇ ਭਗਵਾਨ ਸਿੰਘ ਨੂੰ ਦੇ ਦਿੱਤਾ ਗਿਆ । ਅੰਗਰੇਜ਼ ਰੈਜ਼ੀਡੰਟ ਨੇ ਮੂਲ ਰਾਜ ਨੂੰ ਮੁਲਤਾਨ ਦੀ ਨਿਜ਼ਾਮਤ ਵਿਚ ਪੱਕਾ ਕਰ ਦਿੱਤਾ ਅਤੇ ਮਾਲੀਏ ਦੀ ਰਕਮ 19 ਲਖ ਸਾਢੇ 71 ਹਜ਼ਾਰ ਤੋਂ ਵਧਾ ਕੇ ਪਹਿਲੀ ਵਾਰ ਲਈ 25 ਲੱਖ ਅਤੇ ਦੂਸਰੀ ਲਈ 30 ਲੱਖ ਕਰ ਦਿੱਤੀ, ਕਿਉਂਕਿ ਹੈਨਰੀ ਐਲੀਅਟ ਦੀ ਰਿਪੋਰਟ ਅਨੁਸਾਰ ਉਸ ਦਾ ਕਰ ਬਹੁਤਾ ਹਲਕਾ ਸੀ ।

ਪਰ ਦੀਵਾਨ ਮੂਲ ਰਾਜ ਦੀ ਰਾਏ ਵਿਚ ਇਹ ਵਾਧਾ ਬਹੁਤ ਜ਼ਿਆਦਾ ਸੀ ਅਤੇ ਜਿਸ ਵੇਲੇ ਉਸ ਨੂੰ ਇਸ ਦਿਨੋ ਦਿਨ ਵਧਾਏ ਜਾ ਰਹੇ ਕਰ ਦੀ ਧੁਨਕ ਲਗੀ ਤਾਂ ਦਸੰਬਰ 1847 ਵਿਚ ਓਹ ਲਾਹੌਰ ਆਇਆ । ਇਸ ਵੇਲੇ ਹੈਨਰੀ ਲਾਰੰਸ ਛੁੱਟੀ ਤੇ ਤੁਰ ਗਿਆ ਹੋਇਆ ਸੀ ਅਤੇ ਉਸ ਦੀ ਥਾਂ ਉਸ ਦਾ ਭਾਈ ਜਾਨ ਲਾਰੰਸ ਇਵਜ਼ੀ ਲੱਗਾ ਹੋਇਆ ਸੀ । ਮਾਲੂਮ ਹੁੰਦਾ ਹੈ ਕਿ ਨਿਜ਼ਾਮਤ ਦੇ ਬਦਲੇ 30 ਲੱਖ ਰੁਪਇਆ ਫੀਸ ਦੀ ਮੰਗ, ਝੰਗ ਦੇ ਜ਼ਿਲੇ ਦੇ ਖੁੱਸ ਜਾਣ ਅਤੇ ਪਿਛਲਾ ਹਿਸਾਬ-ਕਿਤਾਬ ਸਮਝਣ ਦੇ ਬਹਾਨੇ ਹੋਰ ਨਿੱਕੀਆਂ ਨਿੱਕੀਆਂ ਛੇੜਖਾਨੀਆਂ ਨੇ ਦੀਵਾਨ ਮੂਲ ਰਾਜ ਨੂੰ ਬੜਾ ਔਖਾ ਕੀਤਾ ਹੋਇਆ ਸੀ ਜਿਸ ਕਰਕੇ ਉਸ ਨੇ 18 ਦਸੰਬਰ ਨੂੰ ਅਸਤੀਫਾ ਦੇ ਦਿੱਤਾ । ਪਰ ਜਾਨ ਲਾਰੰਸ ਨੇ ਉਸ ਨੂੰ ਮਨਾ ਲਿਆ ਕਿ ਉਹ ਕੰਮ ਕਰਦਾ ਰਹੇ । ਭਾਵੇਂ ਉਸ ਵੇਲੇ ਗੁੱਸੇ ਵਿਚ ਆਇਆ ਹੋਇਆ ਮੂਲ ਰਾਜ ਉਪੱਰੋਂ ਉਪੱਰੋਂ ਅੜਿਆ ਰਿਹਾ, ਪਰ ਓਹ ਜਾਨ ਲਾਰੰਸ ਨੂੰ ਇਹ ਬੇਨਤੀ ਕਰ ਕੇ ਮੁਲਤਾਨ ਨੂੰ ਮੁੜ ਗਿਆ ਕਿ ਉਸ ਦਾ ਅਸਤੀਫਾ ਲਾਹੌਰ ਦਰਬਾਰ ਪਾਸੋਂ ਬਿਲਕੁਲ ਖੁਫੀਆ ਰੱਖਿਆ ਜਾਏ । ਜਾਨ ਲਾਰੰਸ ਨੇ ਇਹ ਗੱਲ ਪਰਵਾਣ ਕਰ ਲਈ ਅਤੇ ਇਹ ਗੱਲ ਦੋਹਾਂ ਪਾਸਿਆਂ ਤੋਂ ਮੰਨੀ ਗਈ ਕਿ ਦੀਵਾਨ ਮੂਲ ਰਾਜ ਇਕ ਵਰ੍ਹਾ ਹੋਰ ਮੁਲਤਾਨ ਦਾ ਨਾਜ਼ਿਮ ਟਿਕਿਆ ਰਹੇਗਾ ॥

ਨਵੇਂ ਰੈਜ਼ੀਡੰਟ ਫਰੈਡਰਿਕ ਕਰੀ ਦੇ 6 ਮਾਰਚ 1848 ਨੂੰ ਲਾਹੌਰ ਪਹੁੰਚਦੇ ਸਾਰ ਪਾਸਾ ਬਿਲਕੁਲ ਉਲਟਣਾ ਸ਼ੁਰੂ ਹੋ ਗਿਆ । ਮਾਲੂਮ ਹੁੰਦਾ ਹੈ ਕਿ ਕਰੀ ਨੂੰ ਸਰਕਾਰ ਹਿੰਦ ਵਲੋਂ ਨਵੀਆਂ ਹਿਦਾਇਤਾਂ ਤੇ ਨਵੀਆਂ ਵਿਉਂਤਾਂ ਦੇ ਕੇ ਭੇਜਿਆ ਗਿਆ ਸੀ । ਜਨਵਰੀ 1848 ਵਿਚ ਜਾਂ ਫਰਵਰੀ ਦੇ ਪਹਿਲੇ ਦਿਨਾਂ ਵਿਚ ਜਾਨ ਲਾਰੰਸ ਨੇ ਆਪਣੇ ਭਾਈ ਹੈਨਰੀ ਨੂੰ ਲਿਖਿਆ ਸੀ :

> 'ਸਰਕਾਰ ਨੇ ਮੈਨੂੰ ਲਿਖਿਆ ਹੈ ਕਿ ਕਰੀ ਦੇ ਆਉਣ ਤਕ ਮੈਂ ਮੁਲਤਾਨ ਸੰਬੰਧੀ ਕੁਝ ਨਾ ਕਰਾਂ । ਇਸ ਤਰ੍ਹਾਂ ਛੇ ਹਫ਼ਤੇ ਜਾਇਆ ਹੋ ਜਾਣਗੇ । ਦੋ ਮਹੀਨਿਆਂ ਵਿਚ ਮੈਂ ਸਾਰੇ ਮੁਲਤਾਨ ਦੇ ਮਾਲੀਏ ਦੀ ਜਾਂਚ-ਪੜਤਾਲ ਕਰ ਲੈਣੀ ਸੀ ।

ਬੋਸਵਰਥ ਸਮਿੱਥ ਲਿਖਦਾ ਹੈ ਕਿ ਜੇ ਜਾਨ ਲਾਰੰਸ ਨੂੰ ਇਸ ਮਾਮਲੇ ਵਿਚ ਕੁਝ ਖੁੱਲ੍ਹ ਦੇ

ਦਿੱਤੀ ਜਾਂਦੀ ਤਾਂ ਉਸ ਨੇ ਜਨਵਰੀ ਵਿਚ ਆਰਥਰ ਕੌਂਕਸ ਨੂੰ ਮੁਲਤਾਨ ਭੇਜ ਦੇਣਾ ਸੀ ਅਤੇ ਸੰਭਵ ਹੈ ਕਿ ਬੇ-ਹੱਦ ਭੁੱਲਾਂ ਅਤੇ ਨੁਕਸਾਨ ਭਰੀ ਸਿੱਖਾਂ ਨਾਲ ਦੂਸਰੀ ਲੜਾਈ ਬਿਲਕੁਲ ਲਗਦੀ ਹੀ ਨਾ। ਪਰ ਕਰੀ ਨੂੰ ਅਮਨ ਕਾਇਮ ਰੱਖਣ ਦੀ ਨੀਅਤ ਨਾਲ ਨਹੀਂ ਸੀ ਭੇਜਿਆ ਗਿਆ ਮਲੂਮ ਹੁੰਦਾ। ਮੇਜਰ ਬਸੂ ਲਿਖਦਾ ਹੈ ਕਿ ਉਸ ਨੂੰ ਸ਼ਾਇਦ ਰੈਜ਼ੀਡੰਟ ਬਣਾ ਕੇ ਲਾਹੌਰ ਭੇਜਿਆ ਹੀ ਇਸ ਲਈ ਗਿਆ ਸੀ ਕਿ ਸਿੱਖਾਂ ਨੂੰ ਲੜਾਈ ਲਈ ਉਕਸਾਵੇ ਤਾਂ ਕਿ ਪੰਜਾਬ ਉੱਤੇ ਛੇਤੀ ਹੀ ਕਬਜ਼ਾ ਕੀਤਾ ਜਾ ਸਕੇ। ਲਾਹੌਰ ਪੁਜਦੇ ਸਾਰ ਹੀ ਕਰੀ ਨੇ ਮੂਲ ਰਾਜ ਦੀ ਥਾਂ ਕਈ ਅੰਗਰੇਜ਼ ਅਫ਼ਸਰ ਮੁਲਤਾਨ ਭੇਜਣ ਦੀ ਧਾਰ ਲਈ। ਐਲੀਅਟ ਨੇ ਮੁਲਤਾਨ ਦੇ ਪਰਬੰਧ ਨੂੰ ਅੰਗਰੇਜ਼ੀ ਢਾਂਚੇ ਵਿਚ ਢਾਲਣ ਲਈ ਹੇਠ ਲਿਖੇ ਅਠਾਰਾਂ ਅਫ਼ਸਰ ਭੇਜਣ ਦੀ ਸਿਫਾਰਸ਼ ਕੀਤੀ ਸੀਂ।

ਕਮਿਸ਼ਨਰ 2, ਜੱਜ 7, ਕਲੈਕੱਟਰ 9

ਇਹ ਸਾਰੇ ਅੰਗਰੇਜ਼ ਹੀ ਹੋਣੇ ਸਨ ਅਤੇ ਸਿੱਧੇ ਰੈਜ਼ੀਡੰਟ ਦੇ ਹੁਕਮ ਵਿਚ। ਇਸ ਹਾਲਤ ਵਿਚ ਜੋ ਨਾਜ਼ਮ ਦੀ ਪੋਜ਼ੀਸ਼ਨ ਹੋ ਜਾਣੀ ਸੀ ਬਿਆਨ ਨਹੀਂ ਕੀਤੀ ਜਾ ਸਕਦੀ। ਇਸ ਲਈ ਜਿਸ ਵੇਲੇ ਕਰੀ ਨੇ ਮੂਲ ਰਾਜ ਦਾ ਅਸਤੀਫਾ ਮੁੜ ਦਫ਼ਤਰ ਵਿੱਚੋਂ ਕਢ ਲਿਆ ਜਿਸ ਨੂੰ ਕਿ ਜਾਨ ਲਾਰੰਸ ਨੇ ਇਕ ਖੁਫ਼ੀਆ ਭੇਤ ਦੀ ਤਰ੍ਹਾਂ ਡੂੰਘਾ ਦੱਬ ਦੇਣ ਦਾ ਬਚਨ ਦਿੱਤਾ ਹੋਇਆ ਸੀ, ਮੂਲ ਰਾਜ ਵਾਸਤੇ ਇਸ ਤੋਂ ਬਿਨਾ ਕੋਈ ਚਾਰਾ ਹੀ ਨਾ ਰਹਿ ਗਿਆ ਕਿ ਓਹ ਮੁਲਤਾਨ ਤੋਂ ਛੁੱਟੀ ਮੰਗੇ।

ਜੇ. ਸੀ. ਮਾਰਸ਼ਮੈਨ ਲਿਖਦਾ ਹੈ ਕਿ ਅੰਗਰੇਜ਼ ਅਫ਼ਸਰ ਅਤੇ ਖਾਸ ਕਰ ਜਾਨ ਲਾਰੰਸ ਮੂਲ ਰਾਜ ਨੂੰ ਏਸ਼ਿਆਈ ਹਾਕਮਾਂ ਦਾ ਇਕ ਚੰਗਾ ਨਮੂਨਾ ਸਮਝਦੇ ਹਨ ਅਤੇ ਵੈਨਜ਼ ਐਗਨੀਊ ਨੇ ਮੁਲਤਾਨ ਪੁੱਜ ਕੇ ਆਖਿਆ ਸੀ ਕਿ ਮੁਲਤਾਨ ਵਿਚ ਵਰਤ ਰਹੇ ਅਮਨ ਨੇ ਓਥੇ ਦੇ ਪਰਬੰਧ ਦੇ ਬਹੁਤ ਚੰਗਾ ਹੋਣ ਸੰਬੰਧੀ ਸੁਣੀਆਂ ਸਭ ਗੱਲਾਂ ਠੀਕ ਸਾਬਤ ਕਰ ਦਿੱਤੀਆਂ ਹਨ।

ਪਰ ਜਾਨ ਲਾਰੰਸ ਦੇ ਦਿੱਤੇ ਹੋਏ ਬਚਨ ਅਤੇ ਮੁਲਤਾਨ ਦੇ ਰਾਜਸੀ ਪਰਬੰਧ ਦੇ ਬਹੁਤ ਵਧੀਆ ਹੁੰਦੇ ਹੋਏ ਭੀ ਮੂਲ ਰਾਜ ਦਾ ਅਸਤੀਫਾ ਪਰਵਾਣ ਕਰ ਲਿਆ ਗਿਆ ਅਤੇ ਉਸ ਦੀ ਥਾਂ ਨਵਾਂ ਨਾਜ਼ਮ ਜਰਨੈਲ ਕਾਨ੍ਹ ਸਿੰਘ ਅਤੇ ਦੋ ਐਂਗਰੇਜ਼ ਅਫ਼ਸਰ ਮਿਸਟਰ ਵੈਨਜ਼-ਐਗਨੀਊ ਤੇ ਲੈਫਟਿਨੈਂਟ ਐਂਡਰਸਨ ਮੁਲਤਾਨ ਭੇਜ ਦਿੱਤੇ ਗਏ। 6 ਅਪ੍ਰੈਲ 1848 ਦੀ ਚਿੱਠੀ ਵਿਚ ਫ਼ਰੈਡਰਿਕ ਕਰੀ ਨੇ ਹੈਨਰੀ ਐਲੀਅਟ ਨੂੰ ਲਿਖਿਆ ਕਿ ਜਰਨੈਲ ਕਾਨ੍ਹ ਸਿੰਘ ਤਾਂ ਨਾਮ-ਮਾਤਰ ਹੀ ਹੈ, ਪਰਬੰਧ ਤਾਂ ਸਾਰਾ ਅੰਗਰੇਜ਼ ਏਜੰਟ ਐਗਨੀਊ ਨੇ ਹੀ ਕਰਨਾ ਹੈ।

## *ਮੁਲਤਾਨ ਵਿਚ ਗੜਬੜ ਦਾ ਆਰੰਭ*

ਅੰਗਰੇਜ਼ ਅਫ਼ਸਰ ਤੇ ਸਰਦਾਰ ਕਾਨ੍ਹ ਸਿੰਘ 18 ਅਪ੍ਰੈਲ 1848 ਨੂੰ ਮੁਲਤਾਨ ਪਹੁੰਚ ਗਏ। 19 ਅਪ੍ਰੈਲ ਦੀ ਸਵੇਰੇ ਦੀਵਾਨ ਮੂਲ ਰਾਜ ਨੇ ਅਮਨ ਅਮਾਨ ਨਾਲ ਕਿਲਾ ਉਨ੍ਹਾਂ ਦੇ ਹਵਾਲੇ ਕਰ ਦਿੱਤਾ। ਉਸ ਦੇ ਆਦਮੀ ਪਹਿਰੇ ਤੋਂ ਹਟਾ ਦਿੱਤੇ ਗਏ ਅਤੇ ਲਾਹੌਰੀ ਪਲਟਣ ਦੇ ਗੋਰਖੇ ਉਨ੍ਹਾਂ ਦੀ ਥਾਂ ਲਾ ਦਿੱਤੇ। ਮੂਲ ਰਾਜ, ਅੰਗਰੇਜ਼ ਅਫ਼ਸਰ ਅਤੇ ਨਵਾਂ ਨਾਜ਼ਮ ਕਾਨ੍ਹ ਸਿੰਘ ਧਕੀ ਦਰਵਾਜ਼ੇ ਤੋਂ ਬਾਹਰ ਕਿਲੇ ਦੀ ਖਾਈ ਦੇ ਪੁਲ ਉਪਰੋਂ ਦੀ ਲੰਘ ਰਹੇ ਸਨ ਕਿ ਇਕ ਅਭਾਗਾ ਭਾਣਾ ਵਰਤ ਗਿਆ। ਕਵੀ ਸੋਭਾ ਆਪਣੀ 'ਮੁਲਤਾਨ ਦੀ ਵਾਰ' ਵਿਚ ਲਿਖਦਾ ਹੈ :

ਦੀਵਾਨ ਹਾ ਅਸਵਾਰ ਪੱਖੀ ਦਾ ਰੱਖੇ ਕਦਮ ਸਵਾਇਆ ।13 ।
ਅੰਗਰੇਜ਼ ਉਲਾਰਿਆ ਚਾਬੁਕ ਘੋੜਾ ਮੂਲੇ ਦਹੋ ਦੁੜਾਇਆ । 14 ।
ਬਰਛੀ ਮਾਰਿ ਸਿਪਾਹੀ ਦੌੜਿਆ ਵੈਂਦਾ ਨਜ਼ਰ ਨਾ ਆਇਆ । 15 ।

ਗਿਆਨੀ ਗਿਆਨ ਸਿੰਘ ਤਵਾਰੀਖ ਗੁਰੂ ਖਾਲਸਾ (ਪੰ. 1039) ਵਿਚ ਲਿਖਦਾ ਹੈ :

> ਦੀਵਾਨ ਨੇ ਸੱਚੇ ਦਿਲ ਨਾਲ ਇਨ੍ਹਾਂ ਨੂੰ ਸਾਥ ਲੈ ਜਾ ਕੇ ਕੁੰਜੀਆਂ ਤਕ ਸਭ ਕੁਝ ਸੌਂਪ ਦਿੱਤਾ । ਪਰ ਭਾਵੀ ਨੇ ਹੋਰ ਹੀ ਰੰਗ ਖਿੜਾ ਦਿਖਾਯਾ । ਜਦ ਇਹ ਰਲੇ ਮਿਲੇ ਮੁੜ ਦਰਵਾਜ਼ੇ ਪਾਸ ਆਏ ਤਾਂ ਅਮੀਰ ਚੰਦ ਸਿਪਾਹੀ ਨੂੰ ਐਗਨੂੰ ਸਾਹਿਬ ਦੇ ਘੋੜੇ ਨੇ ਦੁਲੱਤਾ ਮਾਰਿਆ । ਉਸ ਨੇ ਬਰਛੀ ਮਾਰ ਕੇ ਘੋੜੇ ਤੋਂ ਸਿੱਟ ਦਿੱਤਾ । ਐਂਡਰਸਨ ਸਾਹਿਬ ਨੇ ਉਸ ਨੂੰ ਗਾਲ੍ਹ ਕੱਢੀ ਤੇ ਹੱਥੀ ਚੱਕਿਆ ਤਾਂ ਦੂਜੇ ਸਿਪਾਹੀ ਨੇ ਉਸ ਨੂੰ ਤਲਵਾਰ ਮਾਰੀ । ਹੁਣ ਮੂਲ ਰਾਜ ਤਾਂ ਏਹ ਕੌਤਕ ਅਚਾਂਚੇਤ ਹੋਯਾ ਦੇਖ ਕੇ ਡਰਦਾ ਮਾਰਿਆ ਦੋੜ ਗਿਆ ।

ਏਸੇ ਤਰ੍ਹਾਂ ਮੂਲ ਰਾਜ ਦੇ ਮੁਕੱਦਮੇ ਵਿਚ ਜੋ ਗਵਾਹੀਆਂ ਲਈਆਂ ਗਈਆਂ ਸਨ ਉਨ੍ਹਾਂ ਵਿਚ ਭੀ ਇਕ ਦੂਸਰੇ ਵਿਚ ਇਤਨਾ ਫਰਕ ਹੈ ਕਿ ਸਚਾਈ ਦਾ ਪਤਾ ਲੱਗ ਸਕਣਾ ਔਖਾ ਹੈ ।

ਕੋਈ ਵੱਡੀ ਗੱਲ ਨਹੀਂ ਕਿ ਮੂਲ ਰਾਜ ਦੀ ਘੋੜੀ ਨੂੰ ਅਗਾਂਹ ਵਧਦੀ ਜਾਂਦੀ ਦੇਖ ਕੇ ਐਗਨੀਊ ਨੇ ਚਾਬਕ ਮਾਰ ਦਿੱਤਾ ਹੋਵੇ ਜੋ ਲਾਗੇ ਖੜੋਤੇ ਅਮੀਰ ਚੰਦ ਨੂੰ ਭੀ ਜਾ ਵੱਜਾ ਹੋਵੇ ਜਾਂ ਐਗਨੀਊ ਦੇ ਤ੍ਰੱਭਕੇ ਹੋਏ ਘੋੜੇ ਨੇ ਅਮੀਰ ਚੰਦ ਨੂੰ ਦੁਲੱਤਾ ਮਾਰ ਦਿੱਤਾ ਹੋਵੇ ਅਤੇ ਘਬਰਾਏ ਹੋਏ ਅਮੀਰ ਚੰਦ ਨੇ ਘੋੜੇ ਨੂੰ ਬਰਛੀ ਮਾਰੀ ਹੋਵੇ ਜੋ ਐਗਨੀਊ ਨੂੰ ਜਾ ਵੱਜੀ ਹੋਵੇ । ਇਸ ਤੋਂ ਡਰਦਾ ਮਾਰਿਆ ਓਹ ਖਾਈ ਵਿਚ ਛਾਲ ਮਾਰ ਕੇ ਨਿਕਲ ਗਿਆ ਮਾਲੂਮ ਹੁੰਦਾ ਹੈ ।

ਸਰਦਾਰ ਕਾਨ੍ਹ ਸਿੰਘ ਨੇ ਝਟ ਆਪਣੇ ਘੋੜੇ ਤੋਂ ਛਾਲ ਮਾਰ ਦਿੱਤੀ ਅਤੇ ਐਗਨੀਊ ਨੂੰ ਹਾਥੀ ਤੇ ਚੜ੍ਹਾ ਕੇ ਈਦਗਾਹ ਵਿਚ ਲੱਗੇ ਕੈਂਪ ਵਿਚ ਪਹੁੰਚਾ ਦਿੱਤਾ । ਇਸ ਵੇਲੇ ਲੈਫਟਿਨੈਂਟ ਐਂਡਰਸਨ ਘੋੜਾ ਦੁੜਾ ਕੇ ਭੱਜ ਗਿਆ । ਉਸ ਦੇ ਮਗਰ ਕੁਝ ਸਵਾਰ ਪੈ ਗਏ ਜਿਨ੍ਹਾਂ ਨੇ ਉਸ ਨੂੰ ਫੱਟੜ ਕਰ ਦਿੱਤਾ । ਮੂਲ ਰਾਜ ਤੇ ਉਸ ਦੇ ਰਿਸ਼ਤੇਦਾਰ ਰਾਮ ਰੰਗ ਨੇ ਬੜੇ ਜਤਨ ਕੀਤੇ ਕਿ ਈਦਗਾਹ ਵਿਚ ਜਾ ਕੇ ਫੱਟੜ ਅੰਗਰੇਜ਼ ਅਫ਼ਸਰਾਂ ਦੀ ਖ਼ਬਰ ਸਾਰ ਲੈ ਸਕਣ ਪਰ ਮੂਲ ਰਾਜ ਦੇ ਡਰੇ ਤੇ ਘਬਰਾਏ ਹੋਏ ਸਿਪਾਹੀਆਂ ਨੇ ਇਨ੍ਹਾਂ ਨੂੰ ਜਾਣ ਨਾ ਦਿੱਤਾ । ਹੱਥੋਂ ਪਾਈ ਵਿਚ ਉਨ੍ਹਾਂ ਨੇ ਰਾਮ ਰੰਗ ਨੂੰ ਭੀ ਫੱਟੜ ਕਰ ਦਿੱਤਾ ਅਤੇ ਐਗਨੀਊ ਵਲੋਂ ਸੁਨੇਹੇ ਲੈ ਕੇ ਆਏ ਆਦਮੀਆਂ ਉੱਤੇ ਭੀ ਇਕ ਦੋ ਗੋਲੀਆਂ ਦਾਗ ਦਿੱਤੀਆਂ ।

ਹੁਣ ਮੁਲਤਾਨੀ ਬਲਵੱਈਆਂ ਨੇ ਸਿਰਕਰਦਿਆਂ ਦਾ ਇਕ ਇਕੱਠ ਕੀਤਾ । ਮੁਸਲਮਾਨਾਂ ਨੇ ਕੁਰਾਨ ਸ਼ਰੀਫ ਅਤੇ ਸਿੰਘਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਸੁਗੰਧ ਖਾ ਕੇ ਮੂਲ ਰਾਜ ਦਾ ਸਾਥ ਦੇਣ ਦਾ ਬਚਣ ਕੀਤਾ ਅਤੇ ਮੂਲ ਰਾਜ ਦੇ ਹੱਥ ਧਰਮ-ਯੁੱਧ ਦਾ ਗਾਨਾ ਬੰਨ੍ਹ ਦਿੱਤਾ । ਮੂਲ ਰਾਜ ਦੀ ਮਾਂ ਨੇ ਵੀ ਉਸ ਨੂੰ ਹੱਲਾ ਸ਼ੇਰੀ ਦਿੱਤੀ । ਪਰ ਵਿਚਾਰਾਂ ਵਿਚ ਪਏ ਹੋਏ ਮੂਲ ਰਾਜ ਨੂੰ ਥਿੜਕਦਾ ਦੇਖ ਕੇ ਉਸ ਦੀ ਮਾਂ ਨੇ ਉਸ ਨੂੰ ਤਾਹਨੇ ਮਾਰਨੇ ਸ਼ੁਰੂ ਕਰ ਦਿੱਤੇ । ਤਮਕ ਖਾ ਕੇ ਮੂਲ ਰਾਜ ਤਿਆਰ ਹੋ ਗਿਆ । ਹਾਕਮ ਚੰਦ ਦਸਦਾ ਹੈ ਕਿ :

ਮੂਲ ਰਾਜ ਨੂੰ ਮਾਉਂ ਜਵਾਬ ਕੀਤਾ, ਤੈਨੂੰ ਦੇਈ ਸਰਾਪ ਮਰ ਜਾਵਸਾਂ ਮੈਂ ।
ਇੱਕੇ ਮਾਰ ਮਰ ਤੂੰ ਇੱਕੇ ਨਿਕਲ ਏਥੋਂ, ਬੀੜਾ ਜੰਗ ਦਾ ਆਪ ਉਠਾਵਸਾਂ ਮੈਂ ।
ਸ਼ੁਜਾਬਾਦ ਵੱਲ ਲਿੱਖ ਕੇ ਟੋਰਸਾਂ ਮੈਂ, ਸ਼ਾਮ ਸਿੰਘ ਨੂੰ ਬੇਗ ਸਦਾਵਸਾਂ ਮੈਂ ।
ਹਾਕਮ ਚੰਦ ਇਨਾਮ ਮੈਂ ਦੇਵਸਾਂਗੀ, ਫੌਜ ਵਿਚ ਮਦਾਨ ਲੜਾਵਸਾਂ ਮੈਂ ॥41॥
ਖਾਇ ਤਮਕ ਤੇ ਮਾਉਂ ਦੇ ਲਗ ਆਖੇ, ਮੂਲ ਰਾਜ ਭੀ ਜੰਗ ਨੂੰ ਤਿਆਰ ਹੋਵੇ ।
ਮਿਤੀ ਯਾਰਵੀਂ ਰੁਤ ਵਿਸਾਖ ਦੀ ਸੀ, ਕਿਲੇ ਮੋਰਚੇ ਦਾ ਜਦੋਂ ਭਾਰ ਹੋਵੇ ।
ਆੜ ਦਾਗਣ ਲਗਾ ਉਥੇ ਤੋਪਖਾਨੇ, ਆਮੋ ਸਾਮਨੇ ਹੀ ਮਾਰੋ ਮਾਰ ਹੋਵੇ ।
ਹਾਕਮ ਦੇਖ ਦੋ ਤਰਫ਼ ਥੀ ਜੰਗ ਭਾਰੀ, ਦੇਖਾਂ ਜਿਤ ਹੋਵੇ ਭਾਵੇਂ ਹਾਰ ਹੋਵੇ ॥42॥

ਇਹ ਸਭ ਗੱਲ 19 ਅਪ੍ਰੈਲ ਸੰਨ 1848 ਦੀ ਹੈ । 20 ਦੀ ਸਵੇਰੇ ਐਗਨੀਊ ਵਲੋਂ ਕੁਝ ਆਦਮੀ ਇਹ ਸੁਨੇਹਾ ਲੈ ਕੇ ਆਏ ਕਿ ਕਿਲੇ ਅਤੇ ਆਮ-ਖਾਸ ਦੇ ਲਾਗਿਓਂ ਈਦਗਾਹ ਉੱਤੇ ਗੋਲੇ ਵਰ੍ਹਾ ਰਹੀਆਂ ਤੋਪਾਂ ਨੂੰ ਬੰਦ ਕਰ ਦਿੱਤਾ ਜਾਏ ਪਰ ਬਲਵੱਈਆਂ ਨੇ ਇਹ ਆਦਮੀ ਭਜਾ ਦਿੱਤੇ । ਇਸ ਵੇਲੇ ਲਾਹੌਰ ਦੀਆਂ ਤੋਪਾਂ ਨੇ ਭੀ ਜਵਾਬ ਦੇਣਾ ਸ਼ੁਰੂ ਕਰ ਦਿੱਤਾ ਜਿਸ ਨਾਲ ਮਜ਼ਹਬੀ ਸਿੱਖਾਂ ਦਾ ਇਕ ਮੁੰਡਾ ਮਾਰਿਆ ਗਿਆ । ਇਸ ਮੁੰਡੇ ਦੀ ਮੌਤ ਅੰਗਰੇਜ਼ ਅਫ਼ਸਰਾਂ ਦੇ ਮਾਰੇ ਜਾਣ ਦਾ ਕਾਰਣ ਬਣ ਗਈ ।

ਐਗਨੀਊ ਵਲੋਂ ਆਏ ਪ੍ਰਤੀਨਿਧਾਂ ਨਾਲ ਲੌਂਢੇ ਵੇਲੇ ਫੈਸਲਾ ਹੋਇਆ ਕਿ ਲਾਹੌਰੋਂ ਆਈ ਸਾਰੀ ਫੌਜ ਮੁਲਤਾਨੋਂ ਵਾਪਸ ਚਲੀ ਜਾਏ ਅਤੇ ਉਨ੍ਹਾਂ ਦੇ ਡੰਗਰ ਵਾਪਸ ਕਰ ਦਿੱਤੇ ਜਾਣ ਤਾਂ ਕਿ ਉਹ ਕੂਚ ਕਰ ਸਕਣ । ਇਸ ਵੇਲੇ ਲਾਹੌਰੀ ਫੌਜ ਦੇ ਕੁਝ ਆਦਮੀ ਆਪਣਾ ਪਾਸਾ ਛੱਡ ਕੇ ਬਲਵੱਈਆਂ ਨਾਲ ਜਾ ਰਲੇ । ਇਸ ਨਾਲ ਬਲਵੱਈਆਂ ਦੇ ਹੌਸਲੇ ਵਧ ਗਏ । ਮਜ਼ਹਬੀ ਮੁੰਡੇ ਦੇ ਮਾਰੇ ਜਾਣ ਨਾਲ ਭੜਕੇ ਹੋਏ ਲੋਕਾਂ ਨੇ ਈਦਗਾਹ ਉੱਤੇ ਧਾਵਾ ਬੋਲ ਦਿੱਤਾ ਅਤੇ ਐਗਨੀਊ ਤੇ ਐਂਡਰਸਨ ਨੂੰ ਮਾਰ ਦਿੱਤਾ । ਇਸ ਤਰ੍ਹਾਂ ਹਾਲਾਤ ਦਾ ਘੇਰਿਆ ਤੇ ਸ਼ਾਮਤ ਦਾ ਮਾਰਿਆ ਹੋਇਆ ਮੂਲ ਰਾਜ ਬਲਵੱਈਆਂ ਦਾ ਆਗੂ ਬਣ ਗਿਆ ।

## *ਕਰੀ ਦੀ ਰੁਚੀ ਵਿਚ ਤਬਦੀਲੀ*

ਭਰੋਵਾਲ ਦੇ ਅਹਿਦਨਾਮੇ ਅਨੁਸਾਰ ਮੁਲਕ ਵਿਚ ਅਮਨ ਕਾਇਮ ਰੱਖਣ ਦੀ ਸਾਰੀ ਜ਼ਿਮੇਂਵਾਰੀ ਸਰਕਾਰ ਅੰਗਰੇਜ਼ੀ ਦੀ ਸੀ । ਮੁਲਤਾਨ ਵਿਚ 19 ਅਪਰੈਲ ਨੂੰ ਬੀਤੇ ਭਾਣੇ ਦੀ ਖ਼ਬਰ ਜਦ 21 ਅਪ੍ਰੈਲ ਨੂੰ ਲਾਹੌਰ ਫਰੈਡਰਿਕ ਕਰੀ ਨੂੰ ਪੁੱਜੀ ਤਾਂ ਉਸ ਨੇ ਝਟ ਪਟ ਫੌਜੀ ਸਹਾਇਤਾ ਭੇਜਣ ਦਾ ਫੈਸਲਾ ਕਰ ਲਿਆ । ਪਰ ਦੋ ਦਿਨ ਪਿੱਛੋਂ ਜਦ ਅੰਗਰੇਜ਼ੀ ਅਫ਼ਸਰਾਂ ਦੇ ਮਾਰੇ ਜਾਣ ਅਤੇ ਕੁਝ ਫੌਜੀਆਂ ਦੇ ਬਲਵੱਈਆਂ ਨਾਲ ਜਾ ਰਲਣ ਦਾ ਪਤਾ ਲੱਗਾ ਤਾਂ ਉਸ ਨੇ ਆਪਣਾ ਮਨ ਬਦਲ ਲਿਆ । ਹੁਣ ਉਸ ਨੂੰ ਇਕ ਐਸਾ ਮੌਕਾ ਹਥ ਆਉਂਦਾ ਨਜ਼ਰ ਆਇਆ ਜੋ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਰਲਾ ਲੈਣ ਲਈ ਵਰਤਿਆ ਜਾ ਸਕਦਾ ਸੀ । ਇਸ ਲਈ ਮੁਲਤਾਨ ਦੇ ਬਲਵੇ ਨੂੰ ਛੇਤੀ ਹੀ ਦਬਾ ਦੇਣ ਲਈ ਫੌਜ ਨਾ ਭੇਜਣ ਵਾਸਤੇ ਆ ਰਹੇ ਗਰਮੀ ਦੇ ਮੌਸਮ ਦਾ ਬਹਾਨਾ ਪਹਿਲਾਂ ਖੁਦ ਕਰੀ ਨੇ ਬਣਾਇਆ ਤੇ ਫੇਰ ਗਵਰਨਰ-ਜਨਰਲ ਤੇ ਕਮਾਂਡਰ-ਇਨ-ਚੀਫ ਨੇ । ਉਨ੍ਹਾਂ ਦਾ ਅਸਲੀ

ਮਤਲਬ ਇਹ ਸੀ ਕਿ ਇਹ ਬਲਵਾ ਜ਼ਰਾ ਵਧ ਜਾਏ ਤਾਂ ਕਿ ਇੱਥੇ ਵੱਡੇ ਵੱਡੇ ਫੌਜੀ ਅਫ਼ਸਰਾਂ ਅਤੇ ਖੁਦ ਕਮਾਂਡਰ-ਇਨ-ਚੀਫ਼ ਦੀ ਕਮਾਨ ਹੇਠਾਂ ਵੱਡੀਆਂ ਫੌਜਾਂ ਭੇਜਣ ਦਾ ਮੌਕਾ ਬਣ ਜਾਏ। ਇਸ ਨਾਲ ਇਸ ਨੂੰ ਇਕ ਵੱਡੀ ਲੜਾਈ ਦੀ ਰੰਗਤ ਦਿੱਤੀ ਜਾ ਸਕੇਗੀ ਅਤੇ ਲੜਾਈ ਤੋਂ ਬਾਦ ਇਕ ਤਾਂ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਰਲਾਉਣਾ ਸੌਖਾ ਹੋ ਜਾਏਗਾ, ਦੂਸਰੇ ਪਾਸੇ ਅੰਗਰੇਜ਼ ਅਫ਼ਸਰਾਂ ਨੂੰ ਤਰੱਕੀਆਂ, ਖਿਤਾਬ ਭੱਤਾ, ਲੁਟ ਦਾ ਮਾਲ ਤੇ ਹੋਰ ਕਈ ਕੁਝ ਮਿਲਣ ਦਾ ਮੌਕਾ ਬਣ ਜਾਏਗਾ। ਇਸ ਦੇ ਨਾਲ ਹੀ ਇਸ ਸਮੇਂ ਵਿਚ ਇੰਗਲਿਸਤਾਨ ਤੇ ਹਿੰਦੁਸਤਾਨ ਦੇ ਲੋਕ ਸਰਕਾਰੀ ਖ਼ਬਰਾਂ ਦੀ ਭਰਮਾਰ, ਫੌਜਾਂ ਦੇ ਕੂਚ ਅਤੇ ਲੜਾਈ ਦੇ ਰੌਲੇ ਰੱਪੇ ਵਿਚ ਪੰਜਾਬ ਨਾਲ ਕੀਤੇ ਗਏ ਅਹਿਦਨਾਮਿਆਂ ਅਤੇ ਦੇਸ਼ ਵਿਚ ਅਮਨ ਕਾਇਮ ਰੱਖਣ ਲਈ ਅੰਗਰੇਜ਼ਾਂ ਦੀ ਜ਼ੁਮੇਵਾਰੀ ਦੀਆਂ ਸਭ ਗੱਲਾਂ ਭੁੱਲ ਜਾਣਗੇ ਅਤੇ ਪੰਜਾਬ ਵਿਚ ਅੰਗਰੇਜ਼ੀ ਰਾਜ ਕਾਇਮ ਹੋ ਜਾਣ ਦੀਆਂ ਖ਼ਬਰਾਂ ਸੁਣਨ ਨੂੰ ਤਿਆਰ ਹੋ ਜਾਣਗੇ।

## *ਐਡਵਰਡਜ਼ ਦੀ ਫੁਰਤੀ*

ਮਿਸਟਰ ਐਗਨੀਊ ਨੇ ਆਪਣੇ 19 ਅਪ੍ਰੈਲ ਦੇ ਸੁਨੇਹੇ ਦੀ ਇਕ ਨਕਲ ਸਰਕਾਰ ਲਾਹੌਰ ਦੇ ਜਰਨੈਲ ਕੋਰਤਲੈਨ ਅਤੇ ਸਹਾਇਕ ਪੋਲੀਟੀਕਲ ਏਜੰਟ ਐਡਵਰਡਜ਼ ਦੇ ਨਾਓਂ ਬੰਨੂ ਭੀ ਭੇਜੀ ਸੀ। ਐਡਵਰਡਜ਼ ਨੂੰ ਇਹ ਸੁਨੇਹਾ 22 ਅਪ੍ਰੈਲ ਨੂੰ ਡੇਰਾ ਫ਼ਤਿਹ ਖਾਨ ਪੁੱਜਾ। ਦੋ ਦਿਨਾਂ ਦੇ ਅੰਦਰ ਉਸ ਨੇ ਲੋੜੀਂਦੀ ਤਿਆਰੀ ਕਰ ਲਈ, ਸਰਹੱਦੀ ਕਬੀਲਿਆਂ ਦੇ ਕੁਝ ਆਦਮੀ ਭਰਤੀ ਕਰ ਲਏ, ਬੰਨੂ ਤੋਂ ਕੋਰਤਲੈਨ ਨੂੰ ਸੱਦ ਲਿਆ ਅਤੇ 24 ਨੂੰ ਸਿੰਧ ਦਰਿਆਓਂ ਪਾਰ ਹੋ ਗਿਆ। ਓਧਰੋਂ ਮੂਲ ਰਾਜ ਦਾ ਭਾਈ ਉਸ ਦੇ ਟਾਕਰੇ ਲਈ ਲਈਏ ਤਕ ਪੁੱਜ ਚੁੱਕਾ ਸੀ, ਇਸ ਲਈ ਐਡਵਰਡਜ਼ ਮੁੜ ਦਰਿਆ ਦੇ ਸੱਜੇ ਕੰਢੇ ਚਲਾ ਗਿਆ। ਪਰ ਓਹ ਚੁੱਪ ਕਰ ਕੇ ਨਹੀਂ ਬੈਠਾ। ਉਸ ਨੇ ਡੇਰਾ ਗਾਜ਼ੀ ਖਾਂ ਕਾਬੂ ਕਰ ਲਿਆ ਅਤੇ ਆ ਰਹੀ ਲੜਾਈ ਲਈ ਕੁਝ ਹੋਰ ਆਦਮੀ ਭਰਤੀ ਕਰ ਲਏ। ਉਸ ਨੇਂ ਮੂਲ ਰਾਜ ਨੂੰ ਮੁਲਤਾਨ ਦੇ ਕਿਲੇ ਵਿਚ ਡੱਕ ਰੱਖਣ ਲਈ ਛੇਤੀ ਕਾਰਵਾਈ ਕਰਨ ਲਈ ਜ਼ੋਰ ਦਿੱਤਾ। ਇਸ ਸਮੇਂ ਵਿਚ ਐਡਵਰਡਜ਼ ਨੇ ਨਵਾਬ ਬਹਾਵਲਪੁਰ ਨੂੰ ਮਨਾ ਲਿਆ ਕਿ ਓਹ ਦਰਿਆਉਂ ਪਾਰ ਹੋ ਕੇ ਮੁਲਤਾਨ ਵਲ ਨੂੰ ਵਧੇ ਤੇ ਉਸ ਦੀ ਸਹਾਇਤਾ ਕਰੇ। ਉਸ ਨੇ 14 ਜੂਨ ਨੂੰ ਸਿੰਧ ਅਤੇ ਚਾਰ ਦਿਨ ਪਿੱਛੋਂ ਝਨਾ ਪਾਰ ਕਰ ਲਿਆ। ਕਿਨੇਰੀ ਦੀ ਲੜਾਈ ਵਿਚ ਐਡਵਰਡਜ਼ ਨੇ ਮੁਲਤਾਨੀ ਫੌਜ ਦੀ ਰੋਕ ਨੂੰ ਇਕ ਪਾਸੇ ਕਰ ਮਾਰਿਆ ਅਤੇ ਜੂਨ ਦੀ ਅਖੀਰ ਤਕ ਮੁਲਤਾਨ ਸ਼ਹਿਰ ਅਤੇ ਕਿਲੇ ਤੋਂ ਦੱਖਣ ਨੂੰ ਚਾਰ ਕੁ ਮੀਲ ਦੀ ਵਿੱਥ ਤੇ ਸੂਰਜ-ਕੁੰਡ ਪੁੱਜ ਗਿਆ। ਇਥੇ ਉਸ ਨਾਲ ਸ਼ੇਖ ਇਮਾਮੁਦੀਨ, ਜਵਾਹਰ ਮੱਲ ਅਤੇ ਰਾਜਾ ਸ਼ੇਰ ਸਿੰਘ ਦੀ ਕਮਾਨ ਹੇਠਾਂ ਚਾਰ ਕੁ ਹਜ਼ਾਰ ਲਾਹੌਰੀ ਫੌਜ ਆ ਰਲੀ। ਉਨ੍ਹਾਂ ਦੇ ਨਾਲ ਕੋਈ ਅੰਗਰੇਜ਼ੀ ਫੌਜ ਨਾ ਆਈ। ਐਡਵਰਡਜ਼ ਦੇ ਬਹੁਤਾ ਜ਼ੋਰ ਪਾਉਣ ਉੱਤੇ ਕਰੀ ਨੇ ਜਨਰਲ ਵਿਸ਼ ਨੂੰ ਭੇਜਿਆ ਜੋ 3 ਸਤੰਬਰ ਨੂੰ ਮੁਲਤਾਨ ਪੁੱਜਾ।

## *ਜਾਣ ਬੁਝ ਕੇ ਢਿੱਲ*

ਇਸ ਵੇਲੇ ਤਕ ਬਲਵਾ ਪੰਜਾਬ ਦੇ ਉੱਤਰ-ਲਹਿੰਦੇ ਹਿੱਸਿਆਂ ਵਿਚ ਭੀ ਖਿੱਲਰ ਗਿਆ ਸੀ। ਅੰਗਰੇਜ਼ ਸਲਾਹਕਾਰ ਕੈਪਟਨ ਐਬਟ ਦੀਆਂ ਛੇੜਖਾਨੀਆਂ ਤੋਂ ਦੁਖਿਆ ਹੋਇਆ ਹਜ਼ਾਰੇ ਦਾ

ਨਾਜ਼ਮ ਸਰਦਾਰ ਚਤਰ ਸਿੰਘ ਤੰਗ ਆ ਗਿਆ । ਬੰਨੂ ਅਤੇ ਪਸ਼ੌਰ ਵਿਚ ਭੀ ਬਲਵਾ ਹੋ ਗਿਆ । ਓਧਰੋਂ ਮਹਾਰਾਣੀ ਜਿੰਦ ਕੌਰ ਦੇ ਪੰਜਾਬ ਤੋਂ ਦੇਸ਼-ਨਿਕਾਲੇ ਨੇ ਧੁਖੀ ਅੱਗ ਉੱਤੇ ਹੋਰ ਤੇਲ ਪਾ ਦਿੱਤਾ । ਆਪਣੇ ਖਾਨਦਾਨ ਦੀ ਇੱਜ਼ਤ ਨੂੰ ਖਤਰੇ ਵਿਚ ਪੈਂਦਾ ਦੇਖ ਕੇ ਰਾਜਾ ਸ਼ੇਰ ਸਿੰਘ ਭੀ ਅੰਗਰੇਜ਼ਾਂ ਦਾ ਸਾਥ ਛੱਡਣ ਨੂੰ ਮਜਬੂਰ ਹੋ ਗਿਆ । ਇਹ ਸਭ ਕੁਝ ਛੇਤੀ ਹੀ ਮੁਲਤਾਨ ਵਿਚ ਅੰਗਰੇਜ਼ੀ ਫੌਜ ਨਾ ਭੇਜਣ ਵਿਚ ਢਿੱਲ ਦਾ ਨਤੀਜਾ ਸੀ । ਜਨਰਲ ਮੈਕਲਿਉਡ ਇਨਿਸ ਸਰ ਹੈਨਰੀ ਲਾਰੰਸ ਦੀ ਜੀਵਨੀ ਵਿਚ ਲਿਖਦਾ ਹੈ :

> 'ਜਿਵੇਂ ਹੈਨਰੀ ਲਾਰੰਸ ਨੇ ਕਸ਼ਮੀਰ ਵਿਚ ਝਟ ਫੌਜ ਚੜ੍ਹਾ ਕੇ ਬਲਵਾ ਮੁਕਾ ਕੇ ਰੱਖ ਦਿੱਤਾ ਸੀ ਇੱਥੇ ਜਾਣ ਬੁਝ ਕੇ ਕੋਈ ਐਸਾ ਪੈਰ ਨਾ ਚੁੱਕਿਆ ਗਿਆ ਕਿ ਜਿਸ ਨਾਲ ਬਲਵਾ ਸ਼ੁਰੂ ਵਿਚ ਹੀ ਦਬ ਜਾਂਦਾ । ਮਿੱਤਰਾਨਾ ਪੰਜਾਬ ਦੇ ਰਾਜ ਨੂੰ ਜਾਰੀ ਰੱਖਣ ਦੇ ਸਭ ਖਿਆਲ ਛੱਡ ਕੇ ਇਹ ਮੰਨ ਲਿਆ ਗਿਆ ਕਿ ਇਹ ਸਿੱਖਾਂ ਦੀ ਇਕ ਗਿਣੀ ਮਿਥੀ ਲਹਿਰ ਹੈ । ਸਰਕਾਰ ਨੇ ਸਾਰੇ ਸੂਬੇ ਵਿਚ ਬਲਵੇ ਦੀ ਅੱਗ ਦੇ ਭੜਕ ਉੱਠਣ ਦਾ ਖਤਰਾ, ਜੋ ਬਹੁਤ ਲੋਕਾਂ ਦੇ ਖਿਆਲ ਵਿਚ ਇਕ ਯਕੀਨੀ ਗੱਲ ਸੀ, ਜਾਣ ਕੇ ਸਹੇੜ ਲਿਆ ਤਾਂ ਕਿ ਖਾਲਸੇ ਦੀ ਸਪਿਰਿਟ ਇਕ ਵਾਰੀ ਫੇਰ ਨਵੇਂ ਸਿਰਿਓਂ ਜਾਗ ਉੱਠੇ । ਬਹੁਤ ਸਾਰਿਆਂ ਨੂੰ ਇਹ ਸਾਫ ਸਾਹਮਣੇ ਦਿਸ ਰਿਹਾ ਸੀ ਕਿ ਇਸ ਦਾ ਹੋਰ ਕੋਈ ਨਤੀਜਾ ਨਹੀਂ ਨਿਕਲ ਸਕਦਾ, ਇਸ ਲਈ ਉਨ੍ਹਾਂ ਨੇ ਇਹ ਯਕੀਨ ਕਰਨੋਂ ਨਾਂਹ ਕਰ ਦਿੱਤੀ ਕਿ ਹੋਣ ਵਾਲੀ ਲੜਾਈ ਸਰਕਾਰ ਅਤੇ ਕਮਾਂਡਰ-ਇਨ-ਚੀਫ਼ ਨੇ ਜਾਣ ਬੁਝ ਕੇ ਗਿਣ ਮਿੱਥ ਕੇ ਨਹੀਂ ਸੀ ਲਾਈ ।'

3 ਮਈ 1848 ਨੂੰ ਹੈਰੀ ਲਮਸਡਨ ਨੇ ਆਪਣੇ ਪਿਤਾ ਨੂੰ ਇੰਗਲਿਸਤਾਨ ਇਕ ਚਿੱਠੀ ਵਿਚ ਲਿਖਿਆ ਹੈ :

> 'ਅਸੀਂ ਮੁਲਤਾਨ ਵਿਚ ਉਤਨੀ ਦੇਰ ਕੁਝ ਨਹੀਂ ਕਰ ਰਹੇ ਜਿਤਨੀ ਦੇਰ ਤਕ ਕਿ ਬਰਸਾਤ ਨਾ ਲੰਘ ਜਾਏ । ਮੈਂ ਸਮਝਦਾ ਹਾਂ ਇਹ ਇਕ ਬੜੀ ਭਾਰੀ ਗਲਤੀ ਹੈ । ਜੇ ਲੋਕਾਂ ਨੂੰ ਇਕ ਵਾਰੀ ਯਕੀਨ ਆ ਗਿਆ ਕਿ ਗਰਮੀ ਦੀ ਰੁੱਤ ਵਿਚ ਅਸੀਂ ਕੁਝ ਨਹੀਂ ਕਰਨ ਜੋਗੇ ਤਾਂ ਛੇਤੀ ਹੀ ਸਾਨੂੰ ਗਰਮੀ ਵਿਚ ਅਣਗਿਣਤ ਮੁਹਿੰਮਾਂ ਆ ਪੈਣਗੀਆਂ ।'
>
> (ਲਮਸਡਨ, ਪੰ. - 1)

ਸਰ ਵਿਲੀਅਮ ਹੰਟਰ ਲਿਖਦਾ ਹੈ ਕਿ ਇਸ ਵੇਲੇ ਕੂਚ ਨਾ ਕਰ ਕੇ ਜੋ ਕਮਜ਼ੋਰੀ ਕਮਾਂਡਰ-ਇਨ-ਚੀਫ਼ ਨੇ ਦਿਖਾਈ ਉਸ ਨੂੰ ਨਿੰਦਣ ਤੋਂ ਰੋਕ ਸਕਣਾ ਔਖਾ ਹੈ ਜਦ ਕਿ ਲਾਹੌਰ ਅਤੇ ਫ਼ੀਰੋਜ਼ਪੁਰ ਵਿਚ ਨੌਂ ਨੌਂ ਹਜ਼ਾਰ ਆਦਮੀ ਇਕ ਦਿਨ ਦੇ ਹੁਕਮ ਤੇ ਕੂਚ ਕਰਨ ਨੂੰ ਤਿਆਰ ਬੈਠਾ ਸੀ । (ਡਲਹੌਜ਼ੀ, 74.)

ਐਗਨੀਊ ਅਤੇ ਐਂਡਰਸਨ ਦੇ ਮਾਰੇ ਜਾਣ ਤੋਂ ਝਟ ਪੱਟ ਬਾਦ ਭੇਜੀ ਹੋਈ ਇਕ ਛੋਟੀ ਜਿਹੀ ਫੌਜ ਨੇ ਮੁਲਤਾਨ ਦਾ ਬਲਵਾ ਮਿਟਾ ਕੇ ਰੱਖ ਦੇਣਾ ਸੀ । ਇਸ ਦੇ ਨਾਲ ਅੱਗੇ ਨੂੰ ਹੋਰ ਕਿਧਰੇ ਭੀ ਕੁਝ ਨਹੀਂ ਸੀ ਹੋਣਾ । ਮੌਕੇ ਉੱਤੇ ਬੈਠਾ ਹਰਬਰਟ ਐਡਵਰਡਜ਼ ਅੰਗਰੇਜ਼ੀ ਰੈਜ਼ੀਡੰਟ ਅਤੇ ਉਸ

ਦੀ ਮਾਰਫਤ ਕਮਾਂਡਰ-ਇਨ-ਚੀਫ ਅਤੇ ਗਵਰਨਰ-ਜਨਰਲ ਉੱਤੇ ਮੁਲਤਾਨ ਛੇਤੀ ਫੌਜ ਭੇਜਣ ਲਈ ਜ਼ੋਰ ਪਾ ਰਿਹਾ ਸੀ। ਮੇਜਰ ਵਿਲੀਅਮ ਹਡਸਨ ਨੂੰ 24 ਮਈ 1849 ਨੂੰ ਹਰਬਰਟ ਐਡਵਰਡਜ਼ ਨੇ ਲਿਖਿਆ ਸੀ ਕਿ ਕਮਾਂਡਰ-ਇਨ-ਚੀਫ਼ ਦੀ ਮਰਜ਼ੀ ਦੇ ਸਾਹਮਣੇ ਝੁਕਦੇ ਹੋਏ ਪੰਜ ਮਹੀਨੇ ਤਕ ਫੌਜਾਂ ਨਾ ਭੇਜਣ ਦਾ ਫੈਸਲਾ ਕਰ ਕੇ ਫਰੈਡਰਿਕ ਕਰੀ ਨੇ ਓਹ ਗਲਤੀ ਕੀਤੀ ਹੈ ਜਿਸ ਦੇ ਨਤੀਜਿਆਂ ਦਾ ਕੋਈ ਹਿਸਾਬ ਨਹੀਂ ਲਾਇਆ ਜਾ ਸਕਦਾ। ਕਦੀ ਕਿਸੇ ਨੇ ਇਹ ਭੀ ਸੁਣਿਆ ਹੈ ਕਿ ਕਿਸੇ ਹਕੂਮਤ ਨੇ ਗਦਰ ਮਿਟਾਉਣ ਵਿਚ ਢਿੱਲ ਪਾਈ ਹੋਵੇ। ਉਸ ਨੇ ਕਿਹਾ :

> 'ਇਨ੍ਹਾਂ ਸਾਰੇ ਬਿਰਗੇਡਾਂ ਵਿਚੋਂ ਜਿਨ੍ਹਾਂ ਦੇ ਵਾਇਦੇ ਕੀਤੇ ਜਾ ਰਹੇ ਨੇ ਮੈਨੂੰ ਦੋ ਬਿਰਗੇਡ ਦੇ ਦਿਓ ਅਤੇ ਮੈਂ ਇਹ ਮੁਹਿੰਮ ਤੁਹਾਡੇ ਵਾਸਤੇ ਲੜ ਕੇ ਉਤਨੇ ਚਿਰ ਵਿਚ ਮੁਕਾ ਕੇ ਰੱਖ ਦਿਆਂਗਾ ਜਿਤਨਾ ਚਿਰ ਕਿ ਤੁਸੀਂ ਖਸ ਦੀਆਂ ਠੰਡੀਆਂ ਟੱਟੀਆਂ ਲਾਈ ਲਾਹੌਰ ਬੈਠੇ ਤਿਆਰੀਆਂ ਕਰ ਰਹੇ ਹੋਵੋਗੇ। ਫੁਰਤੀ! ਕੰਮ! ਕੰਮ! ਕੰਮ! ਇਨ੍ਹਾਂ ਸ਼ਬਦਾਂ ਵਿਚ ਹੀ (ਸਰਕਾਰਾਂ ਦਾ) ਇਕਬਾਲ ਭਰਿਆ ਪਿਆ ਹੈ, ਨਾ ਕਿ ਡਰਪੋਕਾਂ ਦੀ ਸੋਚ ਅਤੇ ਕਰਾੜਾਂ ਦੇ ਗੁੱਸੇ ਵਿਚ। ਮੈਨੂੰ ਇਹ ਪਰਤੱਖ ਦਿਸ ਰਿਹਾ ਹੈ ਕਿ ਤੁਸੀਂ ਕਿਸੇ ਬੜੇ ਭਾਰੇ ਗੱਦਾਰ ਦੇ ਅੰਗੂਠੇ ਹੇਠਾਂ ਦੱਬੇ ਹੋਏ ਹੋ ਜਿਸ ਦਾ ਲਾਭ ਤੁਹਾਨੂੰ ਅਨ੍ਹੇਰੇ ਰੱਖਣ ਵਿਚ ਹੈ।'
>
> (ਹਡਸਨ 71-3.)

ਪਰ 'ਕੰਮ' ਤੇ 'ਫੁਰਤੀ' ਇਸ ਵੇਲੇ ਅੰਗਰੇਜ਼ੀ ਰੈਜ਼ੀਡੰਟ ਅਤੇ ਗਵਰਨਰ-ਜਨਰਲ ਦੀ ਨੀਤੀ ਦੇ ਮੁਆਫਕ ਨਹੀਂ ਸਨ। ਇਹ ਠੀਕ ਹੈ ਕਿ 16 ਮਾਰਚ 1846 ਦੇ ਅਹਿਦਨਾਮੇ ਅਨੁਸਾਰ ਦੇਸ਼ ਵਿਚ ਅਮਨ ਕਾਇਮ ਰੱਖਣ ਦੀ ਜ਼ੁਮੇਂਵਾਰੀ ਸਰਕਾਰ ਅੰਗਰੇਜ਼ੀ ਦੀ ਸੀ ਅਤੇ ਇਸ ਮਤਲਬ ਲਈ ਰੱਖੀ ਹੋਈ ਫੌਜ ਦੇ ਖਰਚੇ ਲਈ ਓਹ ਸਰਕਾਰ ਲਾਹੌਰ ਪਾਸੋਂ 22 ਲੱਖ ਰੁਪਇਆ ਭੀ ਲੈ ਰਹੇ ਸਨ। ਪਰ ਇਨ੍ਹਾਂ ਸ਼ਰਤਾਂ ਨੂੰ ਪੂਰਾ ਕਰਨ ਦੀ ਕਦੀ ਉਨ੍ਹਾਂ ਦੀ ਨੀਅਤ ਹੀ ਨਹੀਂ ਸੀ। ਇਕ ਛੋਟੇ ਜਿਹੇ ਮੁਕਾਮੀ ਬਲਵੇ ਨੂੰ ਝਟ ਪਟ ਦਬਾ ਦੇਣ ਦੀ ਥਾਂ ਗਵਰਨਰ-ਜਨਰਲ ਇਸ ਨੂੰ ਸਾਰੇ ਦੇਸ਼ ਵਿਚ ਫੈਲੀ ਹੋਈ ਇਕ ਲੰਬੀ ਲੜਾਈ ਦੀ ਸ਼ਕਲ ਦੇਣਾ ਚਾਹੁੰਦਾ ਸੀ। ਓਹ ਇਹ ਭੀ ਜ਼ਾਹਰ ਕਰਨਾ ਚਾਹੁੰਦਾ ਸੀ ਕਿ ਇਸ ਬਲਵੇ ਦਾ ਆਗੂ ਪੰਜਾਬ ਦੀ ਰਾਜਧਾਨੀ ਤੋਂ ਦੂਰ ਰਾਜ ਦੀ ਇਕ ਨੁੱਕਰ ਵਿਚ ਇਕ ਗੈਰ-ਸਿੱਖ ਸਿਵਿਲੀਅਨ ਹੀ ਨਹੀਂ ਸੀ ਬਲਕਿ ਮਹਾਰਾਜੇ ਦਾ ਨਜ਼ਦੀਕੀ ਰਿਸ਼ਤੇਦਾਰ ਇਕ ਵੱਡਾ ਸਿੱਖ ਸਰਦਾਰ ਸੀ। ਇਸ ਦੇ ਨਾਲ ਹੀ ਉਸ ਦੀ ਇੱਛਾ ਇਹ ਭੀ ਸੀ ਕਿ ਅੰਤਮ ਲੜਾਈ ਜਾਂ ਤਾਂ ਰਾਜਧਾਨੀ ਦੇ ਲਾਗੇ ਲੜੀ ਜਾਏ ਜਾਂ ਰਾਜਧਾਨੀ ਵਲ ਨੂੰ ਆ ਰਹੀ ਵੱਡੀ ਸੜਕ ਉੱਤੇ, ਤਾਂ ਕਿ ਸਿੰਘਾਂ ਦੇ ਘੋੜਿਆਂ ਦੇ ਸੁੰਮਾਂ ਨਾਲ ਉਡੀ ਧੂੜ ਨਾਲ ਇੰਗਲਿਸਤਾਨ ਦੇ ਭੋਲੇ ਲੋਕਾਂ ਅਤੇ ਛਾਣ-ਬੀਨ ਕਰਨ ਵਾਲੇ ਨੀਤੱਗਾਂ ਦੀਆਂ ਅੱਖੀਆਂ ਅੰਨ੍ਹੀਆਂ ਕੀਤੀਆਂ ਜਾ ਸਕਣ।

ਜਨਰਲ ਇਨਿਸ ਲਿਖਦਾ ਹੈ ਕਿ ਇਸ ਵਿਚ ਸ਼ੱਕ ਨਹੀਂ ਕਿ ਹੈਨਰੀ ਲਾਰੰਸ ਨੂੰ ਇਹ ਯਕੀਨ ਸੀ ਕਿ ਗਰਮੀ ਦੇ ਮੌਸਮ ਵਿਚ ਮੁਲਤਾਨ ਦੇ ਵਿਰੁਧ ਭੇਜੇ ਗਏ ਹਰ ਇਕ ਸਿਪਾਹੀ ਦੀ ਜਾਨ ਨੂੰ ਖਤਮ ਸੀ ਕਿਉਂ ਜੋ ਲੜਾਈ ਲੱਗ ਜਾਣ ਨਾਲ (ਜੋ ਯਕੀਨੀ ਨਜ਼ਰ ਆ ਰਹੀ ਸੀ) ਦਸ ਦਸ ਤੇ ਪੰਜਾਹ ਪੰਜਾਹ ਮਾਰੇ ਜਾਣਗੇ। ਹੋਰ ਕਈਆਂ ਦੀ ਤਰ੍ਹਾਂ ਓਹ ਆਪਣੇ ਦਿਲ ਵਿਚ ਸੋਚ ਰਿਹਾ ਸੀ,

ਭਾਵੇਂ ਓਹ ਖੁਲ੍ਹ ਕੇ ਨਹੀਂ ਸੀ ਕਹਿ ਸਕਦਾ, ਕਿ ਹਿੰਦੁਸਤਾਨ ਦੀ ਨਵੀਂ (ਲਾਰਡ ਡਲਹੌਜ਼ੀ ਦੀ) ਹਕੂਮਤ ਦਾ ਅਸਲੀ ਨਿਸ਼ਾਨਾ ਆ ਰਹੀਆਂ ਸਰਦੀਆਂ ਵਿਚ ਇਕ ਹੂੰਝਾ-ਫੇਰੂ ਲੜਾਈ ਅਤੇ ਪੰਜਾਬ ਉੱਤੇ ਕਬਜ਼ਾ ਹੈ। (ਹੈਨਰੀ ਲਾਰੰਸ, 73.)

ਪਰ ਹਰਬਰਟ ਐਡਵਰਡਜ਼ ਨੇ ਇਹ ਗੱਲ ਰੈਜ਼ੀਡੈਂਟ ਦੇ ਪੋਲੀਟੀਕਲ ਅਸਿਸਟੈਂਟ ਮੇਜਰ ਹਡਸਨ ਨੂੰ ਆਪਣੀ 24 ਮਈ ਸੰਨ 1848 ਦੀ ਚਿੱਠੀ ਵਿਚ ਖੁੱਲ੍ਹੀ ਤਰ੍ਹਾਂ ਹੀ ਕਹਿ ਦਿੱਤੀ ਕਿ :

> 'ਆਪਣੀ ਚਿੱਠੀ ਵਿਚ ਤੁਸੀਂ ਇਹ ਆਸ ਪਰਗਟ ਕੀਤੀ ਹੈ ਕਿ ਹੁਣ ਸਰਕਾਰ ਇਕ ਭੋਇੰ ਡਿਗੇ ਹੋਏ ਖਾਨਦਾਨ ਨੂੰ ਚੁੱਕਣ ਦੀ ਥਾਂ ਆਪਣੇ ਵਾਸਤੇ ਕੰਮ ਕਰੇਗੀ। ਦੂਸਰੇ ਅਰਥਾਂ ਵਿਚ ਤੁਸੀਂ ਇਹ ਆਸ ਕਰ ਰਹੇ ਹੋ ਕਿ ਅਸੀਂ ਹੁਣ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾ ਲੈਣ ਲਈ ਇਸ ਮੌਕੇ ਦਾ ਫ਼ਾਇਦਾ ਉਠਾ ਲਵਾਂਗੇ। ਇਸ ਗੱਲ ਵਿਚ ਮੈਂ ਤੁਹਾਡੇ ਨਾਲ ਸਹਿਮਤ ਨਹੀਂ ਹੋ ਸਕਦਾ ਕਿਉਂਕਿ ਹੁਣ ਤਕ ਜੋ ਕੁਝ ਹੋਇਆ ਹੈ ਉਸ ਨੂੰ ਸਾਹਮਣੇ ਰੱਖ ਕੇ ਇਹ ਕੁਝ ਕਰਨਾ ਅਯੋਗ ਤੇ ਇਨਸਾਫ ਦੇ ਵਿਰੁਧ ਹੋਵੇਗਾ। ਜੋ ਅਹਿਦਨਾਮਾ ਅਸੀਂ ਸਰਕਾਰ ਖਾਲਸਾ ਅਤੇ ਪੰਜਾਬ ਦੇ ਲੋਕਾਂ ਨਾਲ ਕੀਤਾ ਸੀ, ਮੁਲਤਾਨ ਵਿਚ ਇਕ ਗੋਰਖਾ ਪਲਟਣ ਦੀ ਗੱਦਾਰੀ, ਇਕ ਨੌਕਰੀਓਂ ਹਟਾਏ ਗਏ ਕਾਰਦਾਰ ਦੀ ਬਗਾਵਤ ਜਾਂ ਰਾਜ ਤੋਂ ਵੱਖ ਹੋਈ ਹੋਈ ਰਾਜ-ਮਾਤਾ ਦੀਆਂ ਦੇਸ਼-ਵਿਰੋਧੀ ਸਾਜ਼ਸ਼ਾਂ ਨਾਲ ਨਹੀਂ ਟੁੱਟ ਸਕਦਾ।' (ਹਡਸਨ, 73.)

ਪੰਜਾਬ ਦੇ ਆਜ਼ਾਦ ਰਾਜ ਨੂੰ ਖਤਮ ਕਰ ਕੇ ਅੰਗਰੇਜ਼ੀ ਇਲਾਕੇ ਨਾਲ ਮਿਲਾ ਲੈਣ ਲਈ ਸਰਕਾਰ ਅੰਗਰੇਜ਼ੀ ਦੀਆਂ ਖੁਫ਼ੀਆ ਨੀਅਤਾਂ ਤੇ ਵਿਉਂਤਾਂ ਦਾ ਭੇਤ ਖੁਲ੍ਹ ਗਿਆ ਅਤੇ ਇਸ ਦੀਆਂ ਖ਼ਬਰਾਂ ਮੁਲਤਾਨ ਰਾਜਾ ਸ਼ੇਰ ਸਿੰਘ ਦੇ ਕੰਪੂ ਵਿਚ ਹੀ ਨਹੀਂ ਸਨ ਪੁੱਜ ਗਈਆਂ ਜਿੱਥੇ ਕਿ ਓਹ ਹਰਬਰਟ ਐਡਵਰਡਜ਼ ਦੀ ਸਹਾਇਤਾ ਕਰ ਰਿਹਾ ਸੀ ਬਲਕਿ ਹੌਲੀ ਹੌਲੀ ਇਸ ਦੇਸ਼ ਦੇ ਕਈ ਹਿੱਸਿਆਂ ਵਿਚ ਖਿੱਲਰ ਗਈਆਂ ਸਨ। ਇਸ ਨਾਲ ਲੋਕਾਂ ਦੇ ਮਨ ਦੇਸ਼ ਦੇ ਭਵਿੱਖ ਸੰਬੰਧੀ ਬੇਚੈਨ ਹੋ ਗਏ। ਇਸ ਦਾ ਜ਼ਿਕਰ ਕਰਦੇ ਹੋਏ 29 ਜੂਨ 1848 ਨੂੰ ਹਰਬਰਟ ਐਡਵਰਡਜ਼ ਨੇ ਮੁਲਤਾਨ ਤੋਂ ਫਰੈਡਰਿਕ ਕਰੀ ਨੂੰ ਲਿਖਿਆ ਕਿ ਮੈਨੂੰ ਡਰ ਹੈ ਕਿ ਪੰਜਾਬ ਉੱਤੇ ਕਬਜ਼ਾ ਕਰ ਲੈਣ ਦੀ ਗੱਲ ਬਾਹਰ ਉੱਡ ਜਾਣ ਨਾਲ ਬੜੀ ਖਪ ਪੈ ਗਈ ਹੈ। 'ਮੇਰਾ ਖਿਆਲ ਹੈ ਕਿ ਹੁਣ ਜਦ ਕਿ ਇਕ ਕੂਚ ਕਰਨ ਨਾਲ ਹੀ ਬਲਵਾ ਮਿਟਾਇਆ ਜਾ ਸਕਦਾ ਹੈ ਤੁਸੀਂ ਸਰਦੀਆਂ ਦੇ ਮੌਸਮ ਨੂੰ ਉਡੀਕਣ ਵਿਚ ਇਕ ਬੜੇ ਭਾਰੇ ਤੇ ਬੇਲੋੜੇ ਖਤਰੇ ਵਿਚ ਪੈ ਰਹੇ ਹੋ ਅਤੇ ਸਿੱਖ ਫੌਜ ਦੇ ਉੱਠ ਖੜੋਣ ਲਈ ਮੌਕਾ ਬਣਾ ਰਹੇ ਹੋ।' ਉਸ ਨੇ ਇਹੀ ਰਾਏ ਗਿਆਰਾਂ ਦਿਨ ਪਿੱਛੋਂ ਫੇਰ ਦੁਹਰਾਈ ਕਿ 'ਮੈਂ ਸਮਝਦਾ ਹਾਂ ਕਿ ਇਹ ਇਕ ਸਜ਼ਾ ਦੇ ਕਾਬਲ ਅਣਗਹਿਲੀ ਹੋਵੇਗੀ ਜੇ ਅਸੀਂ ਇਕ ਦੋ ਬਿਰਗੇਡਾਂ ਨਾਲ ਮੁਕਾਏ ਜਾ ਸਕਣ ਵਾਲੇ ਬਲਵੱਈਆਂ ਨੂੰ ਅੰਗਰੇਜ਼ੀ ਫੌਜ ਦੇ ਟਾਕਰੇ ਦੇ ਵੈਰੀ ਬਣਾ ਕੇ ਖੜੇ ਕਰ ਦੇਈਏ।'

ਗਰਮੀ ਦੇ ਮੌਸਮ ਦਾ ਬਹਾਨਾ ਬਿਲਕੁਲ ਫਜ਼ੂਲ ਸੀ। ਮੌਸਮ ਚੰਗਾ ਨਾ ਹੋਣ ਕਰਕੇ ਕਦੀ ਕੋਈ ਹਕੂਮਤ ਆਪਣੇ ਵਿਰੁਧ ਉਠ ਰਹੀ ਬਗਾਵਤ ਨੂੰ ਦਬਾਉਣ ਵਿਚ ਢਿੱਲ ਨਹੀਂ ਕਰਿਆ ਕਰਦੀ। ਸੰਨ 1857 ਦਾ ਗਦਰ 10 ਮਈ ਨੂੰ ਆਰੰਭ ਹੋਇਆ ਸੀ ਜਦ ਕਿ ਅਤਿ ਦੀ ਗਰਮੀ ਪੈ

ਰਹੀ ਸੀ । ਕੀ ਉਸ ਵੇਲੇ ਸਰਕਾਰ ਅੰਗਰੇਜ਼ੀ ਨੇ ਚੰਗੇ ਮੌਸਮ ਦੀ ਉਡੀਕ ਕੀਤੀ ਸੀ ਤੇ ਸਰਦੀਆਂ ਤਕ ਫੌਜਾਂ ਭੇਜਣੀਆਂ ਰੋਕੀ ਰੱਖੀਆਂ ਸਨ ? ਮੁਲਤਾਨ ਵਿਚ ਤਾਂ ਇਸ ਵੇਲੇ ਮੌਸਮ ਬਹੁਤ ਹੀ ਚੰਗਾ ਸੀ । ਇਸ ਦੀ ਸ਼ਾਹਦੀ ਖ਼ੁਦ ਅੰਗਰੇਜ਼ ਅਫ਼ਸਰਾਂ ਨੇ ਭਰੀ ਹੈ । ਐਡਵਰਡਜ਼ ਲੇਕ ਨੇ 14 ਅਗਸਤ 1848 ਨੂੰ ਫਰੈਡਰਿਕ ਕਰੀ ਨੂੰ ਲਿਖਿਆ ਸੀ ਕਿ 'ਇਸ ਨਾਲੋਂ ਚੰਗਾ ਤੇ ਸੋਹਣਾ ਮੌਸਮ ਹੋਰ ਹੋ ਹੀ ਨਹੀਂ ਸਕਦਾ । ਰਾਤਾਂ ਚੰਗੀਆਂ ਠੰਡੀਆਂ ਹਨ ਅਤੇ ਦਿਨ ਭੀ ਭੈੜੇ ਨਹੀਂ ।' ਰੌਬਰਟ ਨੇਪੀਅਰ ਨੇ 15 ਅਗਸਤ ਨੂੰ ਲਿਖਿਆ ਕਿ 'ਮੌਸਮ ਬੜਾ ਸੁਹਾਵਣਾ ਤੇ ਠੰਡਾ ਹੈ । ਥਰਮਾਮੀਟਰ 100 ਤੋਂ ਉੱਪਰ ਕਦੀ ਨਹੀਂ ਜਾਂਦਾ ਅਤੇ ਰਾਤ ਨੂੰ ਸੋਹਣੀ ਠੰਡੀ ਹਵਾ ਚਲਦੀ ਹੈ ।' ਦੋ ਹਫ਼ਤੇ ਪਿੱਛੋਂ 29 ਅਗਸਤ ਨੂੰ ਨੇਪੀਅਰ ਨੇ ਰੈਜ਼ੀਡੰਟ ਨੂੰ ਫੇਰ ਲਿਖਿਆ 'ਫੌਜ ਇਥੇ ਚੰਗੀ ਸਿਹਤ ਅਤੇ ਸਪਿਰਿਟ ਵਿਚ ਹੈ ਮੈਨੂੰ ਮੌਸਮ ਬੜਾ ਸੁਹਾਵਣਾ ਲੱਗਾ ਹੈ । ਰਾਤਾਂ ਠੰਡੀਆਂ ਹਨ । ਦਿਨ ਲਾਹੌਰ ਵਰਗੇ ਗਰਮ ਨਹੀਂ । ਲਾਹੌਰ ਨਾਲੋਂ ਮੇਰੀ ਸਿਹਤ ਤੇ ਤਾਕਤ ਬਹੁਤ ਚੰਗੀ ਹੋ ਗਈ ਹੈ ।'

ਅਸਲ ਗੱਲ ਇਹ ਹੈ ਕਿ ਚੂੰਕਿ ਪੰਜਾਬ ਦੀ ਫਤਿਹ ਅਤੇ ਇਸ ਨੂੰ ਅੰਗਰੇਜ਼ੀ ਰਾਜ ਵਿਚ ਮਿਲਾ ਲੈਣ ਦਾ ਫੈਸਲਾ ਹੋ ਚੁੱਕਾ ਹੋਇਆ ਸੀ, ਇਸ ਲਈ ਫੌਜ ਦੇ ਵੱਡੇ ਅਫ਼ਸਰ ਚਾਹੁੰਦੇ ਸੀ ਕਿ ਠੰਡੇ ਮੌਸਮ ਵਿਚ ਫੌਜਾਂ ਦੀ ਕਮਾਨ ਖ਼ੁਦ ਕਰ ਕੇ ਇਕ ਲੰਬੀ ਲੜਾਈ ਵਿਚ ਖਿਤਾਬਾਂ ਤੇ ਇਨਾਮਾਂ ਦਾ ਮੌਕਾ ਬਣਾਇਆ ਜਾਵੇ । ਹਰਬਰਟ ਐਡਵਰਡਜ਼ 10 ਜੁਲਾਈ ਨੂੰ ਕਰੀ ਨੂੰ ਲਿਖਦਾ ਹੋਇਆ ਕਹਿੰਦਾ ਹੈ ਕਿ:

> 'ਨੇਪੀਅਰ ਲਾਰਡ ਗਫ਼ ਵਲੋਂ ਫੌਜਾਂ ਦੀ ਚੜ੍ਹਾਈ ਵਿਚ ਢਿੱਲ ਦਾ ਕੋਈ ਕਾਰਣ ਨਹੀਂ ਦਸਦਾ, ਨਾ ਹੀ ਮੈਨੂੰ ਕੋਈ ਸੁਝਦਾ ਹੈ ਕਿਉਂਕਿ ਮੈਂ ਉਸ ਨੂੰ ਇਸ ਗੱਲ ਤੋਂ ਉੱਚਾ ਸਮਝਦਾ ਹਾਂ ਜੋ ਰੈਗੂਲਰ ਫੌਜ ਵਾਲਿਆਂ ਵਿਚ ਕਹੀ ਜਾ ਸਕਦੀ ਹੈ ਕਿ ਉਨ੍ਹਾਂ ਦਾ ਮਨਸ਼ਾ ਠੰਡੇ ਮੌਸਮ ਵਿਚ ਇਕ ਕਮਜ਼ੋਰ ਥਾਂ ਦੇ ਵਿਰੁਧ ਸੌਖੀ ਪਰ ਇਤਨੀ ਕੁ ਨਾਮਵਰੀ ਵਾਲੀ ਮੁਹਿੰਮ ਕਰਨਾ ਹੋਵੇ ਜਿਸ ਨਾਲ ਉਨ੍ਹਾਂ ਨੂੰ ਸੀ. ਬੀ. ਦੇ ਖਿਤਾਬ, ਚਮਕਦਾਰ ਤਮਗੇ ਤੇ ਛੇ ਮਹੀਨੇ ਦਾ ਭੱਤਾ ਮਿਲ ਜਾਏ ।'

ਤਿੰਨ ਮਹੀਨੇ ਪਿੱਛੇ 6 ਅਕਤੂਬਰ ਨੂੰ ਐਡਵਰਡ ਇਹੋ ਗੱਲ ਜ਼ਰਾ ਖਰ੍ਹਵੇ ਸ਼ਬਦਾਂ ਵਿਚ ਫੇਰ ਆਖਦਾ ਹੈ ਕਿ :

> 'ਮੈਂ ਸਮਝਦਾ ਹਾਂ ਕਿ ਪਖੰਡ ਇਹ ਹੈ ਕਿ ਇਹ ਸਾਰੇ ਵੱਡੇ ਵੱਡੇ ਅਫ਼ਸਰ ਬਿਰਗੇਡਾਂ ਤੇ ਡਵੀਜ਼ਨਾਂ ਦੀ ਕਮਾਨ ਕਰਦੇ ਹੋਏ ਆਪ ਮਾਰਚ ਕਰਦੇ ਆਉਣਾ ਚਾਹੁੰਦੇ ਹਨ ਅਤੇ ਉਨ੍ਹਾਂ ਨੂੰ ਟਕਾ ਭਰ ਭੀ ਇਸ ਗੱਲ ਦੀ ਪਰਵਾਹ ਨਹੀ ਕਿ (ਜਨਰਲ) ਵਿਸ਼ ਆਪਣੀ ਪੋਜ਼ੀਸ਼ਨ ਕਾਇਮ ਭੀ ਰੱਖ ਸਕਦਾ ਹੈ ਕਿ ਨਹੀਂ ।'

ਇਸ ਗੱਲ ਦਾ ਵੱਡੇ ਅੰਗਰੇਜ਼ ਅਫ਼ਸਰਾਂ ਦੇ ਮਨਾਂ ਵਿਚ ਹੋਣਾ ਕੋਈ ਗੈਰ-ਕੁਦਰਤੀ ਗੱਲ ਨਹੀਂ ਸੀ ਕਿਉਂਕਿ ਹਿੰਦੁਸਤਾਨ ਵਿਚ ਪੰਜਾਬ ਇਕ ਆਖਰੀ ਆਜ਼ਾਦ ਦੇਸ਼ ਸੀ ਅਤੇ ਇਸ ਦੇ ਫਤਿਹ ਹੋ ਜਾਣ ਪਿੱਛੋਂ ਛੇਤੀ ਹੀ ਕੋਈ ਹੋਰ ਲੜਾਈ ਲੱਗਣ ਦੀ ਆਸ ਨਹੀਂ ਸੀ ਜਿਸ ਵਿਚ ਉਨ੍ਹਾਂ ਨੂੰ ਫੌਜੀ ਤਮਗੇ, ਖਿਤਾਬ ਆਦਿ ਮਿਲ ਸਕਦੇ ।

## *ਮਹਾਰਾਣੀ ਨੂੰ ਪੰਜਾਬੋਂ ਬਾਹਰ ਭੇਜ ਦੇਣ ਪਰ ਵਿਚਾਰ*

ਮਹਾਰਾਣੀ ਨੂੰ ਪੰਜਾਬੋਂ ਬਾਹਰ ਭੇਜ ਦਿੱਤੇ ਜਾਣ ਨਾਲ ਲੋਕਾਂ ਨੂੰ ਸਾਫ ਦਿਸਣ ਲਗ ਪਿਆ ਕਿ ਅੰਗਰੇਜ਼ ਪੰਜਾਬ ਉੱਤੇ ਕਬਜ਼ਾ ਕਰ ਲੈਣ ਦੇ ਆਹਰ ਵਿਚ ਲਗ ਗਏ ਹਨ। ਇਹ ਠੀਕ ਹੈ ਕਿ ਮਹਾਰਾਣੀ ਪੰਜਾਬ ਰਾਜ ਦੇ ਅੰਦਰੂਨੀ ਮਾਮਲਿਆਂ ਵਿਚ ਅੰਗਰੇਜ਼ਾਂ ਦੇ ਦਖਲ ਦੇਣ ਦੇ ਵਿਰੁਧ ਸੀ ਪਰ ਉਸ ਨੇ ਕੋਈ ਐਸਾ ਜੁਰਮ ਨਹੀਂ ਸੀ ਕੀਤਾ ਜਿਸ ਦੇ ਬਦਲੇ ਉਸ ਨੂੰ ਕੈਦ ਕਰ ਦਿੱਤਾ ਜਾਂਦਾ ਜਾਂ ਦੇਸ-ਨਿਕਾਲਾ ਦੇ ਦਿੱਤਾ ਜਾਂਦਾ। ਉਸ ਨੇ ਖ਼ੁਦ ਖੁਲ੍ਹੀ ਪੜਤਾਲ ਦੀ ਮੰਗ ਭੀ ਕੀਤੀ ਪਰ ਉਸ ਦੀ ਕਿਸੇ ਨੇ ਨਾ ਸੁਣੀ। ਰੈਜ਼ੀਡੰਟ ਨੇ ਬਹਾਨਾ ਇਹ ਲਾਇਆ ਕਿ ਮਹਾਰਾਜੇ ਦੀ ਵਿਧਵਾ ਉੱਤੇ ਖੁਲ੍ਹਾ ਮੁਕੱਦਮਾ ਲੋਕਾਂ ਵਿਚ ਬਦਨਾਮੀ ਪੈਦਾ ਕਰੇਗਾ ਅਤੇ ਉਨ੍ਹਾਂ ਦੇ ਮਨਾਂ ਨੂੰ ਦੁਖੀ ਕਰੇਗਾ। ਕੋਈ ਪੁੱਛੇ ਕਿ ਕੀ ਉਸ ਨੂੰ ਕੈਦ ਕਰਨ ਅਤੇ ਦੇਸ਼-ਨਿਕਾਲਾ ਦੇਣ ਵਿਚ ਲੋਕਾਂ ਵਿਚ ਬਦਨਾਮੀ ਨਹੀਂ ਸੀ ਹੁੰਦੀ ਜਾਂ ਉਨ੍ਹਾਂ ਦੇ ਮਨ ਦੁਖੀ ਨਹੀਂ ਸਨ ਹੁੰਦੇ। ਜੌਨ ਸਲਿਵਨ ਕਹਿੰਦਾ ਹੈ ਕਿ

> 'ਲੋਕਾਂ ਦੇ ਭਾਵਾਂ ਦਾ ਖਿਆਲ ਕੇਵਲ ਇਕ ਬਹਾਨਾ ਸੀ। ਬਾਕਾਇਦਾ ਮੁਕੱਦਮੇ ਦੀ ਲੋੜ ਹੀ ਨਹੀਂ ਸੀ। ਸਿਰਫ ਇਤਨਾ ਹੀ ਚਾਹੀਦਾ ਸੀ ਕਿ ਉਸ ਦੇ ਵਿਰੁਧ ਜੋ ਇਲਜ਼ਾਮ ਸਨ ਓਹ ਉਸ ਨੂੰ ਲਿਖ ਕੇ ਭੇਜ ਦਿੱਤੇ ਜਾਂਦੇ ਅਤੇ ਮਹਾਰਾਣੀ ਪਾਸੋਂ ਲਿਖਤੀ ਜਵਾਬ ਮੰਗ ਲਿਆ ਜਾਂਦਾ, ਪਰ ਇਸ ਪਰਕਾਰ ਦੀ ਇਨਸਾਫ਼ ਵਾਲੀ ਗੱਲ ਦਾ ਅੰਗਰੇਜ਼ ਕਰਮਚਾਰੀਆਂ ਨੂੰ ਸੁਫਨਾ ਭੀ ਨਾ ਆਇਆ।' ਮਹਾਰਾਣੀ ਦੇ ਵਿਰੁਧ 'ਕਿਸੇ ਸਬੂਤ ਦੀ ਥਾਂ ਝੂਠ ਤੇ ਗਾਲੀਆਂ ਦੇ ਗੱਡੇ ਲਿਆ ਖੜੇ ਕੀਤੇ' ਅਤੇ 'ਬਿਨਾਂ ਮੁਕੱਦਮੇ ਅਤੇ ਪੜਤਾਲ ਦੇ ਉਸ ਨੂੰ ਦੇਸ਼-ਨਿਕਾਲਾ ਦੇਣ, ਕੈਦ ਕਰਨ ਤੇ ਲੁਟ ਲੈਣ ਦਾ ਫੈਸਲਾ ਕਰ ਲਿਆ।'

(ਕੋਹਿ ਨੂਰ, 59-60)

ਕੈਦ ਅਤੇ ਦੇਸ ਨਿਕਾਲੇ ਦੇ ਦਿਨਾਂ ਵਿਚ ਮਹਾਰਾਣੀ ਨਾਲ ਇਤਨਾ ਹੇਠੀ ਭਰਿਆ ਸਲੂਕ ਕੀਤਾ ਗਿਆ- ਇਤਨਾ ਬੁਰਾ ਕਿ ਅਫ਼ਗ਼ਾਨਿਸਤਾਨ ਦੇ ਅਮੀਰ ਦੋਸਤ ਮੁਹੰਮਦ ਖਾਨ ਨੇ ਭੀ ਇਸ ਦੇ ਵਿਰੁਧ ਆਵਾਜ਼ ਉਠਾਈ ਅਤੇ ਕਿਹਾ ਕਿ ਇਸ ਪਰਕਾਰ ਦਾ ਬਰਤਾਓ ਸਭ ਧਰਮਾਂ ਵਿਚ ਇਤਰਾਜ਼ ਯੋਗ ਹੈ, ਅਤੇ ਸਭ ਵੱਡੇ ਤੇ ਛੋਟੇ ਇਸ ਨਾਲੋਂ ਮਰ ਜਾਣਾ ਚੰਗਾ ਸਮਝਦੇ ਹਨ।

(ਪੰਜਾਬ ਪੇਪਰ, 1847 49 512.)

ਜੌਨ ਸਲਿਵਨ ਪੁਛਦਾ ਹੈ ਕਿ 'ਕੀ ਇਹ ਕੋਈ ਹੈਰਾਨੀ ਵਾਲੀ ਗੱਲ ਹੈ ਕਿ ਦੇਸ ਦੇ ਮਹਾਰਾਜੇ ਦੀ ਮਾਤਾ ਅਤੇ ਰਣਜੀਤ ਸਿੰਘ ਦੀ ਵਿਧਵਾ ਨਾਲ ਇਸ ਪਰਕਾਰ ਦਾ ਸਲੂਕ ਹੋਣ ਕਰਕੇ ਲੋਕ ਕਰੋਧਵਾਨ ਹੋ ਕੇ ਭੜਕ ਉੱਠੇ ਹੋਣ।' ਪਰ ਇਹ ਹੀ ਤਾਂ ਗੱਲ ਅੰਗਰੇਜ਼ ਚਾਹੁੰਦੇ ਸਨ। ਉਨ੍ਹਾਂ ਦੀ ਤਾਂ ਇੱਛਾ ਹੀ ਇਹ ਸੀ ਕਿ ਮੁਲਤਾਨ ਦਾ ਬਲਵਾ ਇਕ ਆਮ ਲੋਕਾਂ ਦੀ ਬਗਾਵਤ ਦਾ ਰੂਪ ਧਾਰ ਜਾਏ ਤਾਂ ਕਿ ਉਨ੍ਹਾਂ ਨੂੰ ਪੰਜਾਬ ਉੱਤੇ ਕਬਜ਼ਾ ਕਰਨ ਦਾ ਬਹਾਨਾ ਮਿਲ ਜਾਏ। ਇਸ ਵਿਚ ਸਫਲਤਾ ਨਾਂ ਹੋਣ ਕਰਕੇ ਅੰਗਰੇਜ਼ ਰੈਜ਼ੀਡੰਟ ਅਤੇ ਉਸ ਦੇ ਪੋਲੀਟੀਕਲ ਅਸਿਸਟੈਂਟਾਂ ਨੂੰ ਹੋਰ ਚਲਾਕੀਆਂ ਤੇ ਹੱਥ-ਕੰਢੇ ਵਰਤਣੇ ਪਏ।

## ਸਰਦਾਰ ਚਤਰ ਸਿੰਘ ਦੀ ਬੇਨਤੀ

ਜਿਸ ਵੇਲੇ ਰੈਜ਼ੀਡੰਟ ਨੇ ਗਾਈਡ ਰਿਸਾਲੇ ਨੂੰ ਗੋਬਿੰਦਗੜ੍ਹ ਦੇ ਕਿਲੇ ਉੱਤੇ ਕਬਜ਼ਾ ਕਰਨ ਲਈ ਭੇਜਿਆ (ਜੋ ਉਨ੍ਹਾਂ ਨੇ 29 ਜੁਲਾਈ ਸੰਨ 1848 ਨੂੰ ਮੱਲ ਲਿਆ) ਅਤੇ ਚੜ੍ਹਦੇ ਜ਼ਿਲਿਆਂ ਵਿਚ ਰਾਜਸੀ ਸ਼ੱਕੀਆਂ ਦੀ ਭਾਲ ਵਿਚ ਫੌਜ ਭੇਜੀ ਜਾਂ ਰੈਜ਼ੀਡੰਟ ਦੇ ਪੋਲੀਟੀਕਲ ਅਸਿਸਟੈਂਟ ਜੇਮਜ਼ ਐਬਟ ਨੇ ਹਜ਼ਾਰੇ ਦੇ ਮੁਸਲਮਾਨਾਂ ਨੂੰ ਓਥੇ ਦੇ ਗਵਰਨਰ (ਨਾਜ਼ਮ) ਸਰਦਾਰ ਚਤਰ ਸਿੰਘ ਦੇ ਵਿਰੁਧ ਸ਼ਿਸ਼ਕਾਰ ਦਿੱਤਾ। ਐਬਟ ਰੈਜ਼ੀਡੰਟ ਵਲੋਂ ਕੇਵਲ ਸਰਦਾਰ ਦਾ ਸਲਾਹਕਾਰ ਹੀ ਸੀ, ਪਰ ਓਹ ਗਵਰਨਰ ਤੋਂ ਭੀ ਵੱਧ ਬਣ ਬੈਠਾ ਅਤੇ ਉਸ ਨੇ ਉਨ੍ਹਾਂ ਗੱਲਾਂ ਵਿਚ ਭੀ ਦਖਲ ਦੇਣਾ ਸ਼ੁਰੂ ਕਰ ਦਿੱਤਾ ਜੋ ਉਸ ਦੀ ਹੱਦੋਂ ਉੱਕੀਆਂ ਹੀ ਬਾਹਰ ਸਨ। ਪਰ ਉਸ ਦਾ ਇਸ ਦੀ ਤਹਿ ਵਿਚ ਇਕ ਮਨਸੂਬਾ ਸੀ। ਓਹ ਮਹਾਰਾਜਾ ਦਲੀਪ ਸਿੰਘ ਦੇ ਸੋਹਰੇ ਸਰਦਾਰ ਚਤਰ ਸਿੰਘ ਨੂੰ ਤੰਗ ਕਰ ਰਿਹਾ ਸੀ ਕਿ ਓਹ ਖਿਝ ਕੇ ਕੋਈ ਐਸੀ ਗੱਲ ਕਰ ਦੇਵੇ ਜਿਸ ਨੂੰ ਬਗਾਵਤ ਦਾ ਨਾਉਂ ਦਿੱਤਾ ਜਾ ਸਕੇ। ਹੁਣ ਤਕ ਬਲਵਾ ਪੰਜਾਬ ਦੀ ਰਾਜਧਾਨੀ ਅਤੇ ਸਿੱਖ ਆਬਾਦੀ ਦੇ ਇਲਾਕੇ ਤੋਂ ਦੂਰ ਰਾਜ ਦੀ ਦੱਖਣ-ਲਹਿੰਦੀ ਨੁੱਕਰ ਵਿਚ ਮੁਲਤਾਨ ਦੇ ਨਾਜ਼ਮ ਦੀਵਾਨ ਮੂਲ ਰਾਜ ਤਕ ਹੀ ਸੀ। ਇਸ ਨੂੰ ਅੰਗਰੇਜ਼ਾਂ ਦੇ ਵਿਰੁਧ ਆਮ ਪੰਜਾਬੀਆਂ ਦਾ ਬਲਵਾ ਤਾਂ ਹੀ ਕਿਹਾ ਜਾ ਸਕਦਾ ਸੀ ਜੇ ਦੇਸ਼ ਦੀ ਵਸੋਂ ਦੇ ਸਾਰੇ ਹਿੱਸਿਆਂ ਦੇ ਲੋਕ ਅਤੇ ਵੱਡੇ ਸਰਦਾਰ ਭੀ ਇਸ ਵਿਚ ਹਿੱਸਾ ਲੈਂਦੇ। ਇਹ ਸੀ ਜੋ ਕਿ ਐਬਟ ਉੱਤਰ-ਲਹਿੰਦੇ ਵਿਚ ਕਰ ਵਿਖਾਉਣ ਲਈ ਛੇੜਖਾਨੀਆਂ ਕਰ ਰਿਹਾ ਸੀ।

ਸਰਦਾਰ ਚਤਰ ਸਿੰਘ ਅਟਾਰੀ ਵਾਲਾ ਪੰਜਾਬ ਦੇ ਹਰ ਫਿਰਕੇ ਦੇ ਲੋਕਾਂ ਵਿਚ, ਕੀ ਹਿੰਦੂ ਤੇ ਕੀ ਮੁਸਲਮਾਨ ਜਾਂ ਸਿੱਖ, ਸਾਰਿਆਂ ਵਿਚ ਹੀ ਮਾਣ ਤੇ ਪਿਆਰ ਨਾਲ ਦੇਖਿਆ ਜਾਂਦਾ ਸੀ। ਜੇ ਕਿਧਰੇ ਅੰਗਰੇਜ਼ ਆਪਣੇ ਬੰਦਿਆਂ ਲਾਲ ਸਿੰਘ ਜਾਂ ਤੇਜ ਸਿੰਘ ਨੂੰ ਵਜ਼ੀਰ ਨਾ ਬਣਾ ਦਿੰਦੇ ਤਾਂ ਲੜਾਈ ਤੋਂ ਬਾਦ ਸਰਦਾਰ ਚਤਰ ਸਿੰਘ ਨੇ ਹੀ ਵਜ਼ੀਰ ਬਣਨਾ ਸੀ। ਇੱਕ ਹੋਰ ਸਰਦਾਰ ਜੋ ਇਸ ਦੀ ਤਰ੍ਹਾਂ ਹਰ-ਮਨ-ਪਿਆਰਾ ਸੀ ਓਹ ਸੀ ਸਰਦਾਰ ਲਹਿਣਾ ਸਿੰਘ ਮਜੀਠੀਆ ਜੋ ਲੜਾਈ ਤੋਂ ਪਹਿਲਾਂ ਤੀਰਥਾਂ ਨੂੰ ਗਿਆ ਹੋਇਆ ਸੀ ਅਤੇ ਅੰਗਰੇਜ਼ਾਂ ਨੇ ਓਧਰ ਹੀ ਨਜ਼ਰਬੰਦ ਕਰ ਦਿੱਤਾ ਸੀ। ਇਸ ਗੱਲ ਦੀ ਪੁਸ਼ਟੀ ਖ਼ੁਦ ਜਾਨ ਲਾਰੰਸ ਕਰਦਾ ਹੈ। ਆਪਣੇ ਭਾਈ ਹੈਨਰੀ ਨੂੰ ਲਿਖਦਾ ਹੋਇਆ ਜਾਨ (ਜੋ ਇਸ ਵੇਲੇ ਰੈਜ਼ੀਡੰਟ ਦੀ ਥਾਂ ਇਵਜ਼ੀ ਕੰਮ ਕਰ ਰਿਹਾ ਸੀ) 28 ਅਗਸਤ 1846 ਨੂੰ ਲਿਖਦਾ ਹੈ ਕਿ

> 'ਮੈਂ ਸਮਝਦਾ ਹਾਂ ਕਿ ਓਹ (ਵਜ਼ੀਰ ਲਾਲ ਸਿੰਘ) ਕਿਸੇ ਦਿਨ ਕਤਲ ਕਰ ਦਿੱਤਾ ਜਾਏਗਾ ਅਤੇ ਇਹ ਸਭ ਤੋਂ ਵਧੀਆ ਗੱਲ ਹੈ ਜੋ ਪੰਜਾਬ ਲਈ ਹੋ ਸਕਦੀ ਹੈ ਕਿਉਂਕਿ ਫੇਰ ਸਰਦਾਰ ਲੋਕ ਸਰਦਾਰ ਲਹਿਣਾ ਸਿੰਘ ਜਾਂ ਸਰਦਾਰ ਚਤਰ ਸਿੰਘ ਨੂੰ ਵਜ਼ੀਰ ਬਣਾ ਲੈਣਗੇ।'
>
> (ਸਮਿੱਥ 218.)

ਪਰ ਅੰਗਰੇਜ਼ਾਂ ਨੇ ਚੂੰਕਿ ਪੰਜਾਬ ਦੇ ਆਜ਼ਾਦ ਰਾਜ ਦੇ ਮਹਲ ਨੂੰ ਢਾ ਢੇਰੀ ਕਰਨ ਦਾ ਇਰਾਦਾ ਕਰ ਲਿਆ ਹੋਇਆ ਸੀ ਇਸ ਲਈ ਓਹ ਅਟਾਰੀ ਖਾਨਦਾਨ ਅਤੇ ਰਾਜ-ਘਰਾਣੇ ਦੇ ਵਿਚਕਾਰ ਰਿਸ਼ਤਾ ਜੁੜ ਜਾਣ ਨਾਲ ਸਰਦਾਰ ਚਤਰ ਸਿੰਘ ਦੀ ਤਾਕਤ ਨੂੰ ਹੋਰ ਜ਼ਿਆਦਾ ਮਜ਼ਬੂਤ

ਨਹੀਂ ਸਨ ਹੋਣ ਦੇਣਾ ਚਾਹੁੰਦੇ ਜੋ ਕਿ ਸਰਦਾਰ ਦੀ ਲੜਕੀ ਦਾ ਮਹਾਰਾਜਾ ਦਲੀਪ ਸਿੰਘ ਨਾਲ ਵਿਆਹ ਹੋ ਜਾਣ ਨਾਲ ਇਕ ਕੁਦਰਤੀ ਗੱਲ ਸੀ । ਐਬਟ ਦੀਆਂ ਬਦਲਦੀਆਂ ਹੋਈਆਂ ਅੱਖੀਆਂ ਤੋਂ ਸਰਦਾਰ ਚਤਰ ਸਿੰਘ ਨੂੰ ਸ਼ੱਕ ਪੈ ਰਹੇ ਸਨ ਅਤੇ ਉਸ ਦਾ ਮਨ ਪੰਜਾਬ ਦੇ ਰਾਜ ਅਤੇ ਆਪਣੇ ਖ਼ਾਨਦਾਨ ਦੇ ਭਵਿੱਖ ਸੰਬੰਧੀ ਚਿੰਤਾਤੁਰ ਹੋ ਰਿਹਾ ਸੀ । ਇਸ ਲਈ ਉਸ ਨੇ ਰੈਜ਼ੀਡੰਟ ਨੂੰ ਬੇਨਤੀ ਕੀਤੀ ਕਿ ਮਹਾਰਾਜੇ ਅਤੇ ਉਸ ਦੀ ਲੜਕੀ ਦੀ ਸ਼ਾਦੀ ਦੀ ਤਿਥਿ ਨਿਯਤ ਕਰ ਦਿੱਤੀ ਜਾਏ । ਰੈਜ਼ੀਡੰਟ ਨਹੀਂ ਸੀ ਚਾਹੁੰਦਾ ਕਿ ਇਹ ਹੋਵੇ । ਇਸ ਲਈ ਓਹ ਜਾਣ ਬੁਝ ਕੇ ਢਿੱਲ ਪਾ ਰਿਹਾ ਸੀ । ਇਸ ਨਾਲ ਸਰਦਾਰ ਦੇ ਸ਼ੱਕ ਵਧਦੇ ਜਾ ਰਹੇ ਸਨ । ਉਸ ਨੇ ਆਪਣੇ ਪੁੱਤਰ ਰਾਜਾ ਸ਼ੇਰ ਸਿੰਘ ਨੂੰ ਸਲਾਹ ਲਈ ਚਿੱਠੀ ਲਿਖੀ । 27 ਜੁਲਾਈ ਸੰਨ 1848 ਨੂੰ ਹਰਬਰਟ ਐਡਵਰਡਜ਼ ਨਾਲ ਨਿਜੀ ਗੱਲ-ਬਾਤ ਵਿਚ ਰਾਜਾ ਸ਼ੇਰ ਸਿੰਘ ਨੇ ਦੱਸਿਆ ਕਿ ਇਹ ਗੱਲ ਬੜੀ ਜ਼ਰੂਰੀ ਤੇ ਗੰਭੀਰ ਸੂਰਤ ਅਖਤਿਆਰ ਕਰੀ ਜਾ ਰਹੀ ਹੈ, ਇਸ ਲਈ ਇਸ ਦਾ ਫੈਸਲਾ ਛੇਤੀ ਹੀ ਹੋ ਜਾਣਾ ਚਾਹੀਦਾ ਹੈ । ਪੰਜਾਬ ਦੇ ਲੋਕ ਅਤੇ ਖਾਸ ਕਰ ਜੱਟ ਸਿੱਖ ਧੀਆਂ ਭੈਣਾਂ ਦੀਆਂ ਸ਼ਾਦੀਆਂ ਦੇ ਮਾਮਲੇ ਵਿਚ ਬਹੁਤ ਸੂਖਮ-ਚਿੱਤ ਤੇ ਅਣਖੀਲੇ ਹੁੰਦੇ ਹਨ । ਲੜਕੀ ਦੀ ਸ਼ਾਦੀ ਪਿਤਾ ਦਾ ਇਕ ਪਵਿੱਤਰ ਧਾਰਮਕ ਫ਼ਰਜ਼ ਸਮਝਿਆ ਜਾਂਦਾ ਹੈ ਅਤੇ ਹਰ ਇਕ ਪੰਜਾਬੀ ਮਾਤਾ ਪਿਤਾ ਦੀ ਇਹ ਇੱਛਾ ਹੁੰਦੀ ਹੈ ਕਿ ਮਰਨ ਤੋਂ ਪਹਿਲਾਂ ਆਪਣੀ ਲੜਕੀ ਦੀ ਸ਼ਾਦੀ ਕਰ ਕੇ ਓਹ ਸੁਰਖਰੂ ਹੋ ਜਾਏ । ਹਰਬਰਟ ਐਡਵਰਡਜ਼ ਨੇ ਮੁਲਤਾਨ ਦੇ ਲਾਗਿਓਂ ਕੈਂਪ ਟਿੱਬੀ ਤੋਂ ਆਪਣੀ 28 ਜੁਲਾਈ 1848 ਦੀ ਸਰਕਾਰੀ ਚਿੱਠੀ ਵਿਚ ਸਰਦਾਰ ਚਤਰ ਸਿੰਘ ਦੀ ਇਸ ਇੱਛਾ ਸੰਬੰਧੀ ਰਾਜਾ ਸ਼ੇਰ ਸਿੰਘ ਨਾਲ ਹੋਈ ਗੱਲ-ਬਾਤ ਦਾ ਸਾਰ ਇਸ ਤਰ੍ਹਾਂ ਰੈਜ਼ੀਡੰਟ ਨੂੰ ਲਾਹੌਰ ਲਿਖ ਭੇਜਿਆ :

> 'ਸੰਸਾਰ ਵਿਚ ਸਰਦਾਰ ਲਈ ਦੋ ਕੰਮ ਕਰਨੇ ਹੀ ਬਾਕੀ ਹਨ, ਇਕ ਤੀਰਥ ਯਾਤਰਾ ਅਤੇ ਦੂਸਰਾ ਆਪਣੀ ਲੜਕੀ ਦੀ ਸ਼ਾਦੀ । ਦੂਸਰੀ ਗੱਲ ਨੂੰ ਓਹ ਬਹੁਤ ਜ਼ਰੂਰੀ ਤੇ ਪਹਿਲ ਵਾਲੀ ਸਮਝਦਾ ਹੈ । ਪਰ ਇਸ ਦਾ ਫੈਸਲਾ ਸਰਕਾਰ ਅੰਗਰੇਜ਼ੀ ਦੀ ਇੱਛਾ ਪਰ ਨਿਰਭਰ ਹੈ । ਜੇ ਤੁਹਾਡੀ ਇਹ ਮਨਸ਼ਾ ਨਹੀਂ ਕਿ ਇਹ ਸ਼ਾਦੀ ਅਗਲੇ ਬਾਰਾਂ ਮਹੀਨਿਆਂ ਵਿਚ ਕਿਸੇ ਵੇਲੇ ਹੋ ਜਾਏ ਤਾਂ ਸਰਦਾਰ ਚਾਹੁੰਦਾ ਹੈ ਕਿ ਓਸ ਨੂੰ ਹਜ਼ਾਰੇ ਦੀ ਨਿਜ਼ਾਮਤ ਤੋਂ ਅਸਤੀਫ਼ਾ ਦੇ ਕੇ ਦੋ ਵਰ੍ਹਿਆਂ ਲਈ ਤੀਰਥਾਂ ਨੂੰ ਚਲੇ ਜਾਣ ਦੀ ਆਗਿਆ ਦੇ ਦਿੱਤੀ ਜਾਏ । ਪਰ ਜੇ ਵਿਆਹ ਏਸੇ ਵਰ੍ਹੇ ਹੋ ਜਾਣਾ ਹੈ ਤਾਂ ਸਰਦਾਰ ਦੀ ਤਜਵੀਜ਼ ਹੈ ਕਿ ਤੁਹਾਡੀ ਆਗਿਆ ਨਾਲ ਦਰਬਾਰ ਮਹਾਰਾਜੇ ਵਲੋਂ ਸ਼ੁਭ ਤਿਥਿ ਨਿਯਤ ਕਰਨ ਦਾ ਪਰਬੰਧ ਕਰ ਦੇਵੇ ।' ਇਹ ਹੈ ਰਾਜੇ ਦੀ ਗੱਲ-ਬਾਤ ਦਾ ਸਾਰ ਅਤੇ ਉਸ ਨੇ ਮੈਨੂੰ ਦਿਲੋਂ ਬੇਨਤੀ ਕੀਤੀ ਹੈ ਕਿ ਮੈਂ ਦਸਾਂ ਦਿਨਾਂ ਦੇ ਅੰਦਰ ਅੰਦਰ ਤੁਹਾਡੀ ਵਲੋਂ ਜਵਾਬ ਲੈ ਦੇਵਾਂ ।
>
> (ਪੰਜਾਬ ਪੇਪਰ, 270 - 71.)

ਸਰਦਾਰ ਚਤਰ ਸਿੰਘ ਵਲੋਂ ਤੀਰਥਾਂ ਉੱਤੇ ਜਾਣ ਅਤੇ ਆਪਣੀ ਲੜਕੀ ਦੀ ਸ਼ਾਦੀ ਦੀ ਤਾਰੀਖ ਨਿਯਤ ਕਰਨ ਲਈ ਬੇਨਤੀ ਵਿਚ ਕੋਈ ਭੀ ਓਪਰੀ ਗੱਲ ਨਹੀਂ ਸੀ । ਓਹ ਬੁੱਢਾ ਆਦਮੀ ਸੀ, ਇਸ ਲਈ ਲੜਕੀ ਦੀ ਸ਼ਾਦੀ ਸੰਬੰਧੀ ਉਸ ਦਾ ਫਿਕਰਮੰਦ ਹੋਣਾ ਕੁਦਰਤੀ ਗੱਲ ਸੀ ।

## ਲਾਰਡ ਡਲਹੌਜ਼ੀ ਵਲੋਂ ਐਡਵਰਡਜ਼ ਨੂੰ ਝਾੜ

ਚੂੰਕਿ ਬਲਵੇ ਦੇ ਖਤਮ ਹੋ ਜਾਣ ਪਿੱਛੋਂ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਕਰ ਲੈਣ ਦੇ ਇਰਾਦਿਆਂ ਦਾ ਭੇਤ ਖੁਲ੍ਹ ਚੁੱਕਾ ਸੀ, ਇਸ ਲਈ ਐਡਵਰਡਜ਼ ਦਾ ਖਿਆਲ ਸੀ ਕਿ ਸਰਦਾਰ ਚਤਰ ਸਿੰਘ ਦੀ ਬੇਨਤੀ ਕਿਧਰੇ ਸਚਾਈ ਦਾ ਪਤਾ ਲਾਉਣ ਲਈ ਇਕ ਟੋਹ ਹੀ ਨਾ ਹੋਵੇ। ਉਸ ਨੇ ਲਿਖਿਆ:

> 'ਇਸ ਵੇਲੇ ਇਹ ਬੇਨਤੀ ਕੁਝ ਅਜੀਬ ਜਿਹੀ ਜਾਪਦੀ ਹੈ। ਲੋਕਾਂ ਦੇ ਅੰਦਰੂਨੀ ਖ਼ੁਫ਼ੀਆ ਭਾਵਾਂ ਦਾ ਪਤਾ ਲੱਗਣਾ ਬੜਾ ਔਖਾ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਇਹ ਗੱਲ ਬਾਹਰ ਬਹੁਤ ਖਿੱਲਰ ਗਈ ਹੈ ਅਤੇ ਭੈੜੇ ਬੰਦੇ ਇਸ ਨੂੰ ਹੁਸ਼ਿਆਰੀ ਨਾਲ ਉਜਾਗਰ ਕਰ ਰਹੇ ਹਨ ਕਿ ਇਸ (ਮੁਲਤਾਨ ਦੇ) ਬਲਵੇ ਅਤੇ ਸਿਪਾਹੀਆਂ ਦੇ ਅਯੋਗ ਚਲਨ ਕਰਕੇ ਅੰਗਰੇਜ਼ ਪੰਜਾਬ ਨੂੰ ਜ਼ਬਤ ਕਰ ਲੈਣ ਦਾ ਇਰਾਦਾ ਧਾਰੀ ਬੈਠੇ ਹਨ।'

ਇਸ ਲਈ ਐਡਵਰਡਜ਼ ਨੇ ਤਜਵੀਜ਼ ਕੀਤੀ ਕਿ :

> 'ਮੈਂ ਸਮਝਦਾ ਹਾਂ ਕਿ ਸਰਕਾਰ ਅੰਗਰੇਜ਼ੀ ਦੀ ਨੇਕ-ਨੀਅਤੀ ਅਤੇ ਅਹਿਦਨਾਮੇ ਨੂੰ ਪੂਰਾ ਕਰਨ ਦੇ ਇਰਾਦੇ ਦਾ (ਜਿੱਥੇ ਤਕ ਮਹਾਰਾਜੇ ਦੇ ਵਿਆਹ ਸੰਬੰਧੀ ਤਿਆਰੀਆਂ ਦਾ ਸਰਕਾਰੀ ਸੰਬੰਧ ਹੈ) ਭਰੋਸਾ ਦਿਵਾ ਦੇਣਾ ਅਕਲ ਮੰਦੀ ਅਤੇ ਮੌਕੇ ਲਈ ਚੰਗੀ ਗੱਲ ਹੋਵੇਗੀ। ਇਸ ਨਾਲ ਬਿਨਾਂ ਸ਼ੱਕ ਲੋਕਾਂ ਦੇ ਮਨ ਬਹੁਤ ਹੱਦ ਤਕ ਸ਼ਾਂਤ ਹੋ ਜਾਣਗੇ।'

ਬਿਚਾਰੇ ਐਡਵਰਡਜ਼ ਨੂੰ ਕੀ ਪਤਾ ਸੀ ਕਿ ਗਵਰਨਰ-ਜਨਰਲ ਅਤੇ ਰੈਜ਼ੀਡੰਟ ਪੰਜਾਬ ਸੰਬੰਧੀ ਆਪਣੇ ਇਰਾਦਿਆਂ ਨੂੰ ਜਾਣਦੇ ਹੋਏ ਸਰਕਾਰ ਅੰਗਰੇਜ਼ੀ ਦੀ ਨੇਕ-ਨੀਅਤੀ ਦਾ ਭਰੋਸਾ ਦੇਣ ਨੂੰ ਰਾਜ਼ੀ ਨਹੀਂ ਸਨ ਕੀਤੇ ਜਾ ਸਕਦੇ। ਲਾਰਡ ਡਲਹੌਜ਼ੀ ਹਰਬਰਟ ਐਡਵਰਡਜ਼ ਦੀ ਇਸ ਤਜਵੀਜ਼ ਨੂੰ ਪੜ੍ਹ ਕੇ ਬੜਾ ਸਟ-ਪਟਾਇਆ ਅਤੇ 22 ਅਗਸਤ ਸੰਨ 1848 ਨੂੰ ਉਸ ਨੇ ਸਰ ਫਰੈਡਰਿਕ ਕਰੀ ਨੂੰ ਲਿਖਿਆ ਕਿ 'ਇਹ ਇਕ ਮਿੱਤਰਤਾ ਦੀ ਗੱਲ ਹੋਵੇਗੀ ਜੇ ਤੁਸੀਂ ਜਾਂ ਕੋਈ ਹੋਰ ਸ਼ੁਭ-ਚਿੰਤਕ ਉਸ (ਐਡਵਰਡਜ਼) ਨੂੰ ਇਹ ਦੱਸ ਦੇਵੇ ਕਿ ਰੈਜ਼ੀਡੰਟ ਦੇ ਇਕ ਅਸਿਸਟੈਂਟ ਲਈ ਆਪਣੀ ਸਰਕਾਰ ਨੂੰ ਬਿਨ ਪੁੱਛੇ ਇਹ ਰਾਏ ਦੇਣੀ ਅਣਬਣਦੀ, ਬਿਲਕੁਲ ਬੇਲੋੜੀ ਅਤੇ ਮੂਰਖਤਾ ਦੇ ਬਰਾਬਰ ਹੈ ਕਿ ਜੇ ਉਨ੍ਹਾਂ ਨੇ ਇਕ ਖਾਸ ਪਾਲਿਸੀ ਵਰਤੀ ਜੋ ਸਰਕਾਰ ਹਿੰਦ, ਮਲਿਕਾ ਦੇ ਵਜ਼ੀਰ ਅਤੇ (ਇੰਗਲਿਸਤਾਨ ਦੀ) ਸੀਕਰਿਟ ਕਮੇਟੀ ਵਰਤਨ ਦੇ ਹੱਕ ਵਿਚ ਦਿਸਦੇ ਹਨ, ਤਾਂ ਇਹ ਇਕ ਵਿਸਾਹ-ਘਾਤ ਹੋਵੇਗਾ। ਮੈਂ ਇਸ ਦਾ ਕੋਈ ਨੋਟਿਸ ਨਹੀਂ ਲੈਣਾ ਚਾਹੁੰਦਾ ਅਤੇ ਤੁਹਾਨੂੰ ਨਿਜੀ ਤੌਰ ਤੇ ਲਿਖ ਰਿਹਾ ਹਾਂ ਕਿਉਂਕਿ ਮੈਂ ਮਿਸਟਰ ਐਡਵਰਡਜ਼ ਦਾ ਭਲਾ ਚਾਹੁੰਦਾ ਹਾਂ।'

ਐਡਵਰਡਜ਼ ਗਵਰਨਰ-ਜਨਰਲ ਦੇ ਇਨ੍ਹਾਂ ਸ਼ਬਦਾਂ ਤੋਂ ਬੜਾ ਦੁਖੀ ਹੋਇਆ ਅਤੇ ਉਸ ਨੇ 10 ਸਤੰਬਰ ਨੂੰ ਕਰੀ ਨੂੰ ਲਿਖਿਆ :

> 'ਜਿਹੜੀ ਪਾਲਿਸੀ ਹਾਕਮ ਲੋਕ ਅਖਤਿਆਰ ਕਰਨ ਦਾ ਵਿਚਾਰ ਕਰ ਰਹੇ ਹਨ ਉਸ ਨੂੰ ਵਿਸਾਹ-ਘਾਤ ਕਹਿਣ ਲਈ ਮੈਨੂੰ ਅਣਬਣਦੀਆਂ, ਬੇਲੋੜੀਆਂ ਤੇ ਮੂਰਖਤਾ ਭਰੀਆਂ ਗੱਲਾਂ ਦਾ ਮਾਲਕ ਦੱਸ ਕੇ ਲਾਟ ਸਾਹਿਬ ਨੇ ਇਹ ਗੱਲ ਪਹਿਲੋਂ ਹੀ ਫਰਜ਼ ਕਰ

ਲਈ ਹੈ ਕਿ ਮੈਨੂੰ ਉਨ੍ਹਾਂ ਦੀਆਂ ਵਿਉਂਤਾਂ ਦਾ ਪਤਾ ਹੈ ਜਦ ਕਿ ਮੈਨੂੰ ਲਾਰਡ ਡਲਹੌਜ਼ੀ ਦੇ ਹਕੂਮਤ ਸੰਭਾਲਣ ਦੇ ਸਮੇਂ ਤੋਂ ਲੈ ਕੇ ਹੁਣ ਤਕ ਉਸ ਦੇ ਵਿਚਾਰਾਂ ਦਾ ਉਸੇ ਤਰ੍ਹਾਂ ਹੀ ਕੁਝ ਭੀ ਪਤਾ ਨਹੀਂ ਜਿਵੇਂ ਕਿ ਚੀਨ ਦੇ ਬਾਦਸ਼ਾਹ ਦੀਆਂ ਗੱਲਾਂ ਦਾ ਮੈਨੂੰ ਕੋਈ ਪਤਾ ਨਹੀਂ। ਇਹ ਮੇਰੀ ਬੜੀ ਭਾਰੀ ਗੁਸਤਾਖੀ ਹੁੰਦੀ ਜੇ ਮੈਂ ਉਸ ਪਾਲਿਸੀ ਦੀ ਨਿੰਦਿਆ ਕਰਦਾ ਜਿਸ ਨੂੰ ਗਵਰਨਰ-ਜਨਰਲ ਨੇ ਅਪਣਾ ਲਿਆ ਹੈ ਤੇ ਅਕਲਮੰਦੀ ਅਤੇ ਈਮਾਨਦਾਰੀ ਵਾਲੀ ਸਮਝਦਾ ਹੈ। ਮੈਂ ਅਹਿਦਨਾਮੇ ਦੇ ਕਾਇਮ ਹੋਣ ਜਾਂ ਟੁੱਟ ਜਾਣ ਸੰਬੰਧੀ ਕੁਝ ਭੀ ਕਿਉਂ ਨਾ ਸਮਝਦਾ ਹੋਵਾਂ ਮੈਨੂੰ ਇਹ ਕਹਿਣ ਦੀ ਬਿਲਕੁਲ ਦਲੇਰੀ ਨਹੀਂ ਕਰਨੀ ਚਾਹੀਦੀ ਕਿ ਇਹ ਅਹਿਦਨਾਮਾ ਨਹੀਂ ਟੁੱਟਾ ਜੇ ਲਾਰਡ ਡਲਹੌਜ਼ੀ ਇਸ ਦੇ ਟੁੱਟ ਗਏ ਹੋਣ ਦਾ ਦਾਹਵਾ ਕਰਦਾ ਹੋਵੇ। ਤੁਸੀਂ ਇਸ ਗੱਲ ਉੱਤੇ ਯਕੀਨ ਕਰੋ ਜਿਸ ਵੇਲੇ ਮੈਂ ਕਹਿਨਾ ਹਾਂ ਕਿ ਮੇਰੀ ਰਾਏ ਆਪਣੇ ਆਪ ਹੀ ਮੇਰੇ ਦਿਲ 'ਚੋਂ ਮੇਰੀ ਕਲਮ ਉੱਤੇ ਆ ਗਈ ਸੀ।' (209/267-8)

## *ਸਰਦਾਰ ਸ਼ੇਰ ਸਿੰਘ ਦਾ ਆਪਣੇ ਪਿਤਾ ਨਾਲ ਜਾ ਰਲਣ ਦਾ ਫੈਸਲਾ*

ਪੰਜਾਬ ਦੇ ਭਵਿਖ ਸੰਬੰਧੀ ਸਰ ਫਰੈਡਰਿਕ ਕਰੀ ਦੀ ਓਹੋ ਹੀ ਰਾਏ ਸੀ ਜੋ ਲਾਰਡ ਡਲਹੌਜ਼ੀ ਦੀ ਸੀ। ਇਸ ਲਈ ਉਸ ਨੇ 3 ਅਗਸਤ ਨੂੰ ਐਡਵਰਡਜ਼ ਨੂੰ ਮਹਾਰਾਜੇ ਦੇ ਵਿਆਹ ਸੰਬੰਧੀ ਬੜਾ ਖਰ੍ਹਵਾ ਤੇ ਗੋਲ-ਮੋਲ ਜਵਾਬ ਦਿੱਤਾ ਸੀ ਕਿ 'ਇਸ ਮਾਮਲੇ ਵਿਚ ਰੈਜ਼ੀਡੰਟ ਦੀ ਰਜ਼ਾਮੰਦੀ ਤੇ ਮਨਜ਼ੂਰੀ ਤੋਂ ਬਗੈਰ ਕੁਝ ਨਹੀਂ ਕੀਤਾ ਜਾ ਸਕਦਾ।' ਪਿਤਾ ਅਤੇ ਪੁੱਤਰ, ਸਰਦਾਰ ਚਤਰ ਸਿੰਘ ਤੇ ਸਰਦਾਰ ਸ਼ੇਰ ਸਿੰਘ, ਨੂੰ ਅੰਗਰੇਜ਼ਾਂ ਦੇ ਗੁੱਝੇ ਢੰਗਾਂ ਤੋਂ ਬਹੁਤ ਨਿਰਾਸਤਾ ਹੋਈ ਅਤੇ ਉਨ੍ਹਾਂ ਨੂੰ ਆਪਣੀ ਤਜਵੀਜ਼ ਦਾ ਹੀ ਨਹੀਂ ਬਲਕਿ ਪੰਜਾਬ ਦੇ ਰਾਜ ਦਾ ਭੀ ਅੰਤ ਨਜ਼ਰ ਆਉਣ ਲਗ ਪਿਆ। ਅੰਗਰੇਜ਼ਾਂ ਦੀ ਨੀਅਤ ਦੇ ਉਜਾਗਰ ਹੋ ਜਾਣ ਨਾਲ ਸਿੱਖ ਸਿਪਾਹੀਆਂ ਦੇ ਮਨ ਉਚਾਟ ਹੋ ਗਏ ਅਤੇ ਓਹ ਬੜੀ ਗਿਣਤੀ ਵਿਚ ਸਰਦਾਰ ਸ਼ੇਰ ਸਿੰਘ ਦਾ ਕੰਪੂ ਛਡ ਕੇ ਮੂਲ ਰਾਜ ਨਾਲ ਰਲਣ ਲਗ ਪਏ।

ਰਾਜਾ ਸ਼ੇਰ ਸਿੰਘ ਦਾ ਖਿਆਲ ਸੀ ਕਿ ਓਹ ਬਾਗੀ ਮੂਲ ਰਾਜ ਦੇ ਵਿਰੁਧ ਪੰਜਾਬ ਦੇ ਰਾਜ ਦੀ ਰਾਖੀ ਲਈ ਲੜ ਰਿਹਾ ਹੈ ਪਰ ਹੁਣ ਉਸ ਦਾ ਯਕੀਨ ਡੋਲ ਗਿਆ। ਇਸ ਵੇਲੇ ਸਤੰਬਰ 1848 ਦੇ ਦੂਸਰੇ ਹਫਤੇ ਉਤਰ-ਲਹਿੰਦੇ ਤੋਂ ਇਹ ਦੁਖਦਾਈ ਖ਼ਬਰ ਪੁੱਜੀ ਕਿ ਕੈਪਟਨ ਐਬਟ ਦੀਆਂ ਛੇੜਖਾਨੀਆਂ ਤੋਂ ਤੰਗ ਆ ਕੇ ਸਰਦਾਰ ਚਤਰ ਸਿੰਘ ਨੂੰ ਹਜ਼ਾਰੇ ਦੀ ਨਿਜ਼ਾਮਤ ਛੱਡ ਕੇ ਉੱਤਰ-ਲਹਿੰਦੇ ਵਲ ਨੂੰ ਜਾਣ ਲਈ ਮਜ਼ਬੂਰ ਹੋਣਾ ਪੈ ਗਿਆ ਹੈ। ਇਸ ਹਾਲਤ ਵਿਚ ਸ਼ੇਰ ਸਿੰਘ ਲਈ ਇਸ ਤੋਂ ਬਿਨਾਂ ਹੋਰ ਕੋਈ ਚਾਰਾ ਹੀ ਨਹੀਂ ਸੀ ਰਹਿ ਗਿਆ ਕਿ ਅੰਗਰੇਜ਼ਾਂ ਦਾ ਸਾਥ ਛੱਡ ਕੇ ਆਪਣੇ ਪਿਤਾ ਨਾਲ ਜਾ ਰਲੇ ਅਤੇ ਆਪਣੇ ਦੇਸ਼ ਤੇ ਖਾਨਦਾਨ ਦੀ ਇੱਜ਼ਤ-ਆਬਰੂ ਲਈ ਲੜਨ ਨੂੰ ਤਿਆਰ ਹੋ ਜਾਏ।

ਰਾਜਾ ਸ਼ੇਰ ਸਿੰਘ ਅੰਗਰੇਜ਼ਾਂ ਦਾ ਇਕ ਗੂੜ੍ਹਾ ਮਿੱਤਰ ਸੀ ਅਤੇ ਆਪਣੀ ਵਫ਼ਾਦਾਰੀ ਉੱਤੇ ਸ਼ੱਕ ਕਰਨ ਲਈ ਉਸ ਨੇ ਅੰਗਰੇਜ਼ਾਂ ਨੂੰ ਕਦੀ ਕੋਈ ਮੌਕਾ ਨਹੀਂ ਸੀ ਦਿੱਤਾ। ਉਸ ਨੇ ਉਸ ਬਿਖੜੇ

ਵੇਲੇ ਭੀ ਅੰਗਰੇਜ਼ਾਂ ਦਾ ਸਾਥ ਨਾ ਛੱਡਿਆ ਜਿਸ ਵੇਲੇ ਕਿ ਮੁਲਤਾਨ ਦੇ ਲਾਗੇ ਹਰਬਰਟ ਐਡਵਰਡਜ਼ ਬਿਲਕੁਲ ਇਕੱਲਾ ਹੀ ਸੀ ਅਤੇ ਉਸ ਦੀ ਸਹਾਇਤਾ ਲਈ ਕਿਸੇ ਪਾਸਿਓਂ ਭੀ ਅੰਗਰੇਜ਼ੀ ਫੌਜ ਦੇ ਆਉਣ ਦੀ ਕੋਈ ਆਸ ਨਹੀਂ ਸੀ। ਉਸ ਨੇ ਮੂਲ ਰਾਜ ਦੇ ਵਿਰੁਧ ਲੜਾਈ ਵਿਚ ਡੱਟ ਕੇ ਹਿੱਸਾ ਲਿਆ ਸੀ, ਚਾਰਯਾਰੀ ਪਲਟਣ ਦੇ ਸਿਪਾਹੀਆਂ ਨੂੰ ਮੂਲ ਰਾਜ ਨਾਲ ਰਲਣੋਂ ਰੋਕਿਆ, 1 ਸਤੰਬਰ ਨੂੰ ਮੂਲ ਰਾਜ ਦੇ ਮੋਰਚਿਆਂ ਉੱਤੇ ਬਾੜ ਮਾਰੀ ਤੇ ਹੱਲਾ ਕੀਤਾ ਅਤੇ ਆਪਣੇ ਕੈਂਪ ਵਿਚਲੇ ਬਲਵੱਈਆਂ ਦੇ ਸਾਥੀਆਂ ਦੇ ਆਗੂ ਸੁਜਾਨ ਸਿੰਘ ਨੂੰ ਤੋਪ ਨਾਲ ਉਡਾ ਦਿੱਤਾ ਸੀ। ਉਸ ਨੇ ਅੰਗਰੇਜ਼ਾਂ ਦੀ ਖਾਤਰ ਪੰਥ ਨਾਲ ਬਿਗਾੜ ਲਈ ਸੀ ਅਤੇ ਆਪਣੇ ਬੰਦਿਆਂ ਨੂੰ ਭੀ ਨਰਾਜ਼ ਕਰ ਲਿਆ ਸੀ। ਇਨ੍ਹਾਂ ਸਾਰੀਆਂ ਗੱਲਾਂ ਦਾ ਹਰਬਰਟ ਐਡਵਰਡਜ਼ ਨੂੰ ਪਤਾ ਸੀ ਅਤੇ ਉਸ ਨੂੰ ਇਸ ਵੇਲੇ ਸਰਦਾਰ ਸ਼ੇਰ ਸਿੰਘ ਉੱਤੇ ਪੂਰਾ ਭਰੋਸਾ ਸੀ।

ਇਹੋ ਜਿਹੇ ਆਦਮੀ ਨੂੰ ਭੀ ਬਲਵੱਈਆਂ ਨਾਲ ਰਲਣ ਉੱਤੇ ਮਜਬੂਰ ਹੋਣ ਲਈ ਬੜੀ ਖਾਸ ਹੀ ਗੱਲ ਹੋਣੀ ਚਾਹੀਦੀ ਸੀ। 22 ਸਤੰਬਰ ਨੂੰ ਰੌਬਰਟ ਨੇਪੀਅਰ ਨੇ ਸਰ ਫਰੈਡਰਿਕ ਕਰੀ ਨੂੰ ਲਿਖਿਆ ਕਿ 'ਮੇਰਾ ਖਿਆਲ ਹੈ ਕਿ ਰਾਜਾ ਸ਼ੇਰ ਸਿੰਘ ਦੇ ਸਾਡੇ ਪਾਸੋਂ ਵੱਖ ਹੋਣ ਦਾ ਫੈਸਲਾ ਉੱਤਰ ਵਲੋਂ ਕਿਸੇ ਖਾਸ ਜ਼ਰੂਰੀ ਖ਼ਬਰ ਆਉਣ ਕਰਕੇ ਹੋਇਆ ਹੈ।' ਗੱਲ ਇਹ ਸੀ ਕਿ ਇਕ ਪਾਸੇ ਤਾਂ ਉੱਤਰ ਵਲੋਂ ਸਰਦਾਰ ਚਤਰ ਸਿੰਘ ਦੀਆਂ ਦੁਖ ਭਰੀਆਂ ਖ਼ਬਰਾਂ ਆ ਰਹੀਆਂ ਸੀ, ਦੂਸਰੇ ਪਾਸੇ ਅੰਗਰੇਜ਼ਾਂ ਦੀ ਬਦਨੀਅਤੀ ਨੇ ਉਸ ਦਾ ਮਨ ਖੱਟਾ ਕਰ ਦਿੱਤਾ ਸੀ।

## *ਐਬਟ ਵਲੋਂ ਸਰਦਾਰ ਚਤਰ ਸਿੰਘ ਨੂੰ ਕਸ਼ਟ*

ਕੈਪਟਨ ਜੇਮਜ਼ ਐਬਟ ਕੰਨਾਂ ਦਾ ਬੜਾ ਕੱਚਾ ਤੇ ਮਨ ਦਾ ਅਤਿ ਹੌਲਾ ਸੀ। ਤਬੀਅਤ ਦਾ ਸ਼ੱਕੀ ਸੀ। ਸਰ ਫਰੈਡਰਿਕ ਕਰੀ ਦੇ ਲਿਖਣ ਅਨੁਸਾਰ ਐਬਟ ਨੂੰ ਹਰ ਪਾਸੇ ਸਾਜ਼ਸ਼ਾਂ ਤੇ ਗੱਦਾਰੀਆਂ ਹੀ ਦਿਸਦੀਆਂ ਸਨ। ਓਹ ਦੂਰ ਨੇੜੇ, ਹਰ ਪਾਸੇ, ਹਰ ਬੰਦੇ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਦਾ ਸੀ। ਉਸ ਨੂੰ ਆਪਣੇ ਨਿਜੀ ਨੌਕਰਾਂ ਉੱਤੇ ਭੀ ਇਤਬਾਰ ਨਹੀਂ ਸੀ। ਆਪਣੀ ਬਾਬਤ ਉਸ ਦਾ ਦਿਮਾਗ ਬੜਾ ਚੜ੍ਹਿਆ ਹੋਇਆ ਸੀ। ਭਾਵੇਂ ਮੁੜ ਮੁੜ ਉਸ ਦੀਆਂ ਗੱਲਾਂ ਗਲਤ ਨਿਕਲਦੀਆਂ ਸਨ ਪਰ ਫੇਰ ਭੀ ਓਹ ਆਪਣੇ ਆਪ ਨੂੰ ਅਭੁੱਲ ਸਮਝਦਾ ਸੀ। ਆਪਣੀ 15 ਅਗਸਤ ਸੰਨ 1848 ਦੀ ਚਿੱਠੀ ਵਿਚ ਰੈਜ਼ੀਡੰਟ ਨੇ ਗਵਰਨਰ-ਜਨਰਲ ਨੂੰ ਲਿਖਿਆ : 'ਬੜੇ ਅਫਸੋਸ ਦੀ ਗੱਲ ਹੈ ਕਿ ਪਿਛਲੇ ਤਿੰਨ ਮਹੀਨਿਆਂ ਤੋਂ ਕੈਪਟਨ ਐਬਟ ਨਾਜ਼ਮ ਤੋਂ ਇਤਨਾ ਦੂਰ ਰਹਿ ਰਿਹਾ ਹੈ ਕਿ ਆਪਸ ਦਾ ਮੇਲ-ਮਿਲਾਪ ਬਿਲਕੁਲ ਕੱਟਿਆ ਗਿਆ ਹੈ, ਨਹੀਂ ਤਾਂ ਮੈਨੂੰ ਯਕੀਨ ਹੈ ਕਿ ਹਾਲਾਤ ਇਤਨੇ ਨਹੀਂ ਸਨ ਬਿਗੜਨੇ।' 12 ਅਗਸਤ ਦੀ ਰੈਜ਼ੀਡੰਟ ਦੀ ਚਿੱਠੀ ਵਿਚ ਲਿਖਿਆ ਹੋਇਆ ਹੈ ਕਿ 'ਕੈਪਟਨ ਐਬਟ ਚੂੰਕਿ ਸਰਦਾਰ ਚਤਰ ਸਿੰਘ ਨੂੰ ਨਿੱਤ ਸ਼ੱਕ ਦੀ ਨਜ਼ਰ ਨਾਲ ਦੇਖਦਾ ਹੈ ਇਸ ਲਈ ਕੁਦਰਤੀ ਹੈ ਕਿ ਸਰਦਾਰ ਨਾਲ ਉਸ ਦੇ ਸੰਬੰਧ ਚੰਗੇ ਨਹੀਂ।'

ਐਡਵਰਡਜ਼ ਨੇ 31 ਜੁਲਾਈ 1848 ਨੂੰ ਕਰੀ ਨੂੰ ਲਿਖਿਆ ਸੀ ਕਿ 'ਇਹ ਤਰਸ ਯੋਗ ਗੱਲ ਹੈ ਕਿ ਐਬਟ ਵਰਗਾ ਬਹਾਦੁਰ ਤੇ ਖੁਲ੍ਹ-ਦਿਲਾ ਬੰਦਾ ਸ਼ੇਖਚਿੱਲੀ ਬਣ ਜਾਏ ਤੇ ਬਹਿਕੀਆਂ ਬਹਿਕੀਆਂ ਗੱਲਾਂ ਕਰੇ ਅਤੇ ਹਰ ਹਵਾ-ਚੱਕੀ ਵਿਚ ਉਸ ਨੂੰ ਦੇਉ ਦਿਸਣ।'

ਐਬਟ ਨੇ ਸਰਦਾਰ ਚਤਰ ਸਿੰਘ ਉੱਤੇ ਊਜਾਂ ਲਾਉਣੀਆਂ ਸ਼ੁਰੂ ਕਰ ਦਿੱਤੀਆਂ ਕਿ 'ਸਰਦਾਰ ਅੰਗਰੇਜ਼ਾਂ ਨੂੰ ਪੰਜਾਬ ਵਿੱਚੋਂ ਕੱਢਣ ਦੀ ਸਾਜ਼ਸ਼ ਦਾ ਆਗੂ ਹੈ ਅਤੇ ਲਾਹੌਰ ਵਿਚ ਬੈਠੀਆਂ ਅੰਗਰੇਜ਼ੀ ਫੌਜਾਂ ਦੇ ਵਿਰੁਧ ਜਹਾਦ ਖੜਾ ਕਰਨ ਵਾਲਾ ਹੈ। ਰੈਜ਼ੀਡੰਟ ਦੀ ਗਵਰਨਰ-ਜਨਰਲ ਦੇ ਨਾਉਂ 12 ਅਗਸਤ ਦੀ ਸਰਕਾਰੀ ਚਿੱਠੀ ਅਨੁਸਾਰ ਇਹ ਗੱਲ 'ਬਿਲਕੁਲ ਨਾ ਮੰਨਣ ਵਾਲੀ ਗੱਲ ਹੈ।'

ਪਰ ਐਬਟ ਨੇ ਸਰਦਾਰ ਚਤਰ ਸਿੰਘ ਨੂੰ ਫਸਾਉਣ ਲਈ ਇਕ ਖੜ-ਯੰਤਰ ਖੜਾ ਕਰ ਦਿੱਤਾ। ਉਸ ਨੇ ਹਜ਼ਾਰੇ ਦੇ ਮੁਸਲਮਾਨਾਂ ਦੇ ਮਜ਼ਹਬੀ ਜਜ਼ਬਾਤ ਸਰਦਾਰ ਦੇ ਵਿਰੁਧ ਭੜਕਾ ਦਿੱਤੇ ਅਤੇ ਉਨ੍ਹਾਂ ਨੂੰ ਬਦਲਾ ਲੈਣ ਦੇ ਮੌਕੇ ਦਾ ਵਾਇਦਾ ਕਰ ਕੇ ਸਿੱਖ ਨਾਜ਼ਮ ਨੂੰ ਤੰਗ ਕਰ ਕੇ ਕਢ ਦੇਣ ਦੀ ਹੱਲਾਸ਼ੇਰੀ ਦਿੱਤੀ। ਐਬਟ ਆਪਣੀ 18 ਅਗਸਤ ਦੀ ਚਿੱਠੀ ਵਿਚ ਰੈਜ਼ੀਡੰਟ ਨੂੰ ਲਿਖਦਾ ਹੈ:

> 'ਮੈਂ ਆਪਣੇ ਵਲੋਂ ਹਜ਼ਾਰੇ ਦੇ ਸਿਰ-ਕੱਢਾਂ ਨੂੰ ਇਕੱਠਾ ਕੀਤਾ, ਉਨ੍ਹਾਂ ਨੂੰ ਜੋ ਹੋਇਆ ਸੀ ਵਿਸਤਾਰ ਨਾਲ ਸਮਝਾਇਆ ਅਤੇ ਉਨ੍ਹਾਂ ਦੇ ਮਰੇ ਹੋਏ ਮਾਂ ਪਿਓ, ਮਿੱਤਰਾਂ ਤੇ ਸੰਬੰਧੀਆਂ ਦੇ ਨਾਉਂ ਤੇ ਉਨ੍ਹਾਂ ਨੂੰ ਉੱਠਣ ਅਤੇ ਸਿੱਖ ਫੌਜ ਨੂੰ ਬਿਲਕੁਲ ਤਬਾਹ ਕਰ ਦੇਣ ਲਈ ਮੇਰੀ ਸਹਾਇਤਾ ਕਰਨ ਵਾਸਤੇ ਮੈਂ ਲਲਕਾਰਿਆ। ਮੈਂ ਇਸ ਮਤਲਬ ਲਈ ਸਾਰੇ ਇਲਾਕੇ ਵਿਚ ਪਰਵਾਨੇ ਘੱਲ ਦਿੱਤੇ ਤੇ ਆਪ ਮਜ਼ਬੂਤ ਟਿਕਾਣੇ ਤੇ ਕੂਚ ਕੀਤਾ'
>
> (ਪੰਜਾਬ ਪੇਪਰ, 311.)

ਸਰ ਚਾਰਲਸ ਨੇਪੀਅਰ ਨੂੰ ਇਕ ਮੁਸਲਮਾਨ ਨੇ ਲਿਖਿਆ ਸੀ ਕਿ ਕਪਤਾਨ ਐਬਟ ਨੇ ਹਜ਼ਾਰੀਆਂ ਨੂੰ ਲਿਖਿਆ ਸੀ ਕਿ 'ਜੇ ਤੁਸੀਂ ਸਰਦਾਰ ਚਤਰ ਸਿੰਘ ਨੂੰ ਕੱਢ ਦਿਓ ਤਾਂ ਤੁਹਾਡਾ ਤਿੰਨ ਸ਼ਾਲ ਦਾ ਮਾਮਲਾ ਮਾਫ਼ ਕਰ ਦਿੱਤਾ ਜਾਏਗਾ।' (ਨੇਪੀਅਰ, ਚਾਰ, 129)

6 ਅਗਸਤ ਨੂੰ ਹਜ਼ਾਰੇ ਦਾ ਮੁਲਖੱਈਆ ਆ ਇਕੱਠਾ ਹੋਇਆ ਅਤੇ ਹਰੀਪੁਰ ਦਾ ਘੇਰਾ ਪਾ ਲਿਆ, ਜਿੱਥੇ ਕਿ ਨਾਜ਼ਮ ਰਹਿੰਦਾ ਸੀ। ਆਪਣੀ ਰਾਖੀ ਦੇ ਵਿਚਾਰ ਨਾਲ ਸਰਦਾਰ ਚਤਰ ਸਿੰਘ ਨੇ ਲਾਹੌਰੀ ਸਿਪਾਹੀ ਸ਼ਹਿਰ ਦੀ ਰਾਖੀ ਲਈ ਨਿਯਤ ਕਰ ਦਿੱਤੇ ਅਤੇ ਤੋਪਾਂ ਲੈ ਆਉਣ ਤੇ ਕਿਲੇ ਤੋਂ ਤੋਪਾਂ ਦੇ ਪਰਛਾਵੇਂ ਹੇਠ ਖੁੱਲੀ ਥਾਂ ਤੇ ਡੇਰਾ ਲਾਉਣ ਦਾ ਹੁਕਮ ਦਿੱਤਾ। ਸਿੱਖ ਫੌਜ ਦੇ ਅਮਰੀਕੀ ਤੋਪਖਾਨੀਏ ਅਫ਼ਸਰ ਕੁਮੇਦਾਨ ਕਨੋਰਾ ਨੇ, ਜੋ ਅੰਦਰੋ-ਅੰਦਰ ਐਬਟ ਨਾਲ ਰਲਿਆ ਹੋਇਆ ਸੀ, ਐਬਟ ਦੀ ਆਗਿਆ ਤੋਂ ਬਿਨਾ ਸਰਦਾਰ ਦਾ ਹੁਕਮ ਮੰਨਣੋਂ ਨਾਂਹ ਕਰ ਦਿੱਤੀ। ਸਰਦਾਰ ਨੇ ਕਈ ਵਾਰ ਹੁਕਮ ਦਿੱਤਾ ਤੇ ਕਿਹਾ ਕਿ ਐਬਟ ਨੂੰ ਸਾਡੇ ਉੱਤੇ ਹਥਿਆਰ-ਬੰਦ ਮੁਲਖੱਈਏ ਦੇ ਹੱਲੇ ਕਰਕੇ ਖਤਰੇ ਦਾ ਪਤਾ ਨਹੀਂ ਹੋ ਸਕਦਾ, ਇਹ ਲੋਕ ਸੌਖੇ ਹੀ ਸਾਡੀਆਂ ਤੋਪਾਂ ਉੱਤੇ ਕਬਜ਼ਾ ਕਰ ਲੈਣਗੇ। ਇਸ ਹੁਕਮ ਦੀ ਜ਼ੁਮੇਂਵਾਰੀ ਮੈਂ ਆਪਣੇ ਸਿਰ ਲਵਾਂਗਾ। ਪਰ ਕੁਮੇਦਾਨ ਨੇ ਫੇਰ ਭੀ ਹੁਕਮ ਮੰਨਣੋਂ ਨਾਂਹ ਕਰ ਦਿੱਤੀ ਬਲਕਿ ਛੱਰਿਆਂ ਨਾਲ ਭਰੀਆਂ ਹੋਈਆਂ ਤੋਪਾਂ ਦੇ ਵਿਚਕਾਰ ਖੜਾ ਹੋ ਕੇ ਧਮਕੀ ਦੇਣ ਲੱਗਾ ਕਿ ਜੇ ਕੋਈ ਮੇਰੇ ਲਾਗੇ ਆਇਆ ਤਾਂ ਮੈਂ ਪਲੀਤਾ ਦਾਗ ਦਿਆਂਗਾ।

ਅੰਤ ਮਜ਼ਬੂਰ ਹੋ ਕੇ ਸਰਦਾਰ ਚਤਰ ਸਿੰਘ ਨੇ ਪਿਆਦਾ ਫੌਜ ਦੇ ਕਰਨੈਲ ਨੂੰ ਹੁਕਮ ਮਨਵਾਉਣ ਲਈ ਕਿਹਾ। ਇਹ ਸੁਣ ਕੇ ਕਨੋਰੇ ਨੇ ਆਪਣੇ ਇਕ ਹਵਾਲਦਾਰ ਨੂੰ ਹੁਕਮ ਦਿੱਤਾ ਕਿ ਪਿਆਦਾ ਫੌਜ ਉੱਤੇ ਤੋਪ ਦਾਗ ਦੇ। ਉਸ ਦੇ ਨਾਂਹ ਕਰਨ ਉੱਤੇ ਕਨੋਰੇ ਨੇ ਹਵਾਲਦਾਰ ਉੱਤੇ ਵਾਰ

ਕਰ ਕੇ ਉਸ ਨੂੰ ਓਥੇ ਹੀ ਵੱਢ ਕੇ ਢੇਰੀ ਕਰ ਦਿੱਤਾ। ਫੇਰ ਉਸ ਨੇ ਤੋਪ ਨੂੰ ਆਪ ਪਲੀਤਾ ਲਾ ਦਿੱਤਾ। ਪਰ ਤੋਪ ਚੱਲੀ ਨਾ। ਇਸ ਪਰ ਕਨੋਰੇ ਨੇ ਪਸਤੌਲ ਕੱਢ ਲਿਆ ਅਤੇ ਦੋ ਸਿੱਖ ਅਫ਼ਸਰ ਮਾਰ ਦਿੱਤੇ। ਇਸ ਵੇਲੇ ਸਰਦਾਰ ਨੇ ਕਰਨੈਲ ਨੂੰ ਫੇਰ ਹੁਕਮ ਦਿੱਤਾ। ਕੁਮੇਦਾਨ ਕਨੋਰਾ ਗੋਲੀ ਨਾਲ ਮਾਰਿਆ ਗਿਆ ਅਤੇ ਤੋਪਾਂ ਤੋਪਚੀਆਂ ਦੇ ਨਿਯਤ ਕੀਤੇ ਟਿਕਾਣੇ ਉੱਤੇ ਲੈ ਆਂਦੀਆਂ।

ਕਨੋਰੇ ਨੇ ਆਪਣੇ ਵੱਡੇ ਅਫ਼ਸਰ ਦੀ ਹੁਕਮ-ਅਦੂਲੀ ਕਰ ਕੇ ਬੜਾ ਭਾਰੀ ਫੌਜੀ ਕਸੂਰ ਕੀਤਾ ਸੀ ਅਤੇ ਉਹ ਓਸੇ ਸਜ਼ਾ ਦਾ ਭਾਗੀ ਸੀ ਜੋ ਉਸ ਨੂੰ ਮਿਲੀ। ਪਰ ਐਬਟ ਨੇ ਇਸ ਨੂੰ ਰਾਜਸੀ ਸਵਾਲ ਬਣਾ ਲਿਆ। ਕਨੋਰਾ ਦੀ ਮੌਤ ਨੂੰ ਇਕ ਭਿਆਨਕ ਕਾਰਾ ਅਤੇ ਨਿਰਦਈ ਕਤਲ ਦਸਦੇ ਹੋਏ ਸਰਦਾਰ ਉੱਤੇ ਦੋਸ਼ ਲਾਇਆ ਕਿ ਉਸ ਨੇ ਇਹ ਕਤਲ ਪਹਿਲਾਂ ਹੀ ਗਿਣਿਆ ਮਿਥਿਆ ਹੋਇਆ ਸੀ ਅਤੇ ਲਾਹੌਰ ਦਰਬਾਰ ਦੇ ਮੈਂਬਰਾਂ ਨਾਲ ਸਾਜ਼ਸ਼ ਦੀ ਇਕ ਕੜੀ ਸੀ।

ਰੈਜ਼ੀਡੰਟ ਫਰੈਡਰਿਕ ਕਰੀ ਐਬਟ ਦੀਆਂ ਇਨ੍ਹਾਂ ਰਾਵਾਂ ਅਤੇ ਊਜਾਂ ਨਾਲ ਸਹਿਮਤ ਨਹੀਂ ਸੀ। ਉਸ ਨੇ ਐਬਟ ਨੂੰ 19 ਅਗਸਤ ਨੂੰ ਲਿਖਿਆ :

> 'ਇਸ ਮਾਮਲੇ ਵਿਚ ਜੋ ਰਾਏ ਤੂੰ ਬਣਾਈ ਹੈ, ਮੈਂ ਬਿਲਕੁਲ ਉਸ ਨਾਲ ਸਹਿਮਤ ਨਹੀਂ ਹੋ ਸਕਦਾ। ਸਰਦਾਰ ਚਤਰ ਸਿੰਘ ਸੂਬੇ ਦਾ ਨਾਜ਼ਮ ਸੀ। ਉਸ ਨੂੰ ਫੌਜੀ ਅਤੇ ਸਿਵਲ ਦੋਨੋਂ ਅਖਤਿਆਰ ਸਨ। ਸਿੱਖ ਫੌਜ ਦੇ ਅਫ਼ਸਰਾਂ ਲਈ ਉਸ ਦਾ ਹੁਕਮ ਮੰਨਣਾ ਲਾਜ਼ਮੀ ਸੀ ਅਤੇ ਹੁਕਮ ਦੀ ਜ਼ੁਮੇਂਵਾਰੀ ਸਰਦਾਰ ਦੀ ਸੀ। ਜੇ ਇਸ ਮਾਮਲੇ ਦਾ ਭੈੜਾ ਪੱਖ ਭੀ ਲੈ ਲਿਆ ਜਾਏ ਤਾਂ ਭੀ ਮੈਂ ਨਹੀਂ ਸਮਝਦਾ ਕਿ ਇਸ ਨੂੰ ਤੂੰ ਨਿਰਦਈ ਕਤਲ ਕਿਵੇਂ ਕਹਿੰਦਾ ਹੈਂ ?'

24 ਤਰੀਕ ਨੂੰ ਕਰੀ ਨੇ ਫੇਰ ਲਿਖਿਆ :

> 'ਮੈਂ ਕਿਸੇ ਅਚਾਨਕ ਘਟਨਾ ਦਾ ਟਾਕਰਾ ਕਰਨ ਲਈ, ਜਿਸ ਦੇ ਪੈਦਾ ਹੋਣ ਸੰਬੰਧੀ ਮੈਨੂੰ ਸਦਾ ਹੀ ਸ਼ੱਕ ਰਿਹਾ ਹੈ, ਤੈਨੂੰ ਫੌਜ ਭਰਤੀ ਕਰਨ ਜਾਂ ਤਨਖਾਹਦਾਰ ਸਿਪਾਹੀਆਂ ਦੇ ਦਸਤੇ ਜਮਾਂ ਕਰਨ ਦਾ ਕੋਈ ਅਖਤਿਆਰ ਨਹੀਂ ਦਿੱਤਾ ਹੋਇਆ ....... ਤੂੰ ਨਾਜ਼ਮ ਅਤੇ ਫੌਜ ਦੇ ਇਰਾਦਿਆਂ, ਜਜ਼ਬਿਆਂ ਤੇ ਵਫਾਦਾਰੀ ਦਾ ਅੰਦਾਜ਼ਾ ਐਸੇ ਜਾਸੂਸਾਂ ਤੇ ਮੁਖ਼ਬਰਾਂ ਦੀਆਂ ਰਿਪੋਰਟਾਂ ਤੋਂ ਲਾਇਆ ਹੈ ਜੋ ਅਸਲੀਅਤ ਨੂੰ ਗਲਤ ਬਿਆਨ ਕਰਨ ਦੇ ਹੱਕ ਵਿਚ ਹਨ।'

8 ਅਗਸਤ ਨੂੰ ਰੈਜ਼ੀਡੰਟ ਨੇ ਸਰਕਾਰ ਹਿੰਦ ਦੇ ਸਕੱਤਰ ਨੂੰ ਲਿਖਿਆ :

> 'ਮੈਨੂੰ ਆਸ ਹੈ ਅਤੇ ਮੇਰਾ ਖਿਆਲ ਹੈ ਕਿ ਸਰਦਾਰਾਂ ਦੇ ਵਿਸਾਹ-ਘਾਤੀ ਹੋਣ ਅਤੇ ਹਜ਼ਾਰੇ ਦੇ ਨਾਜ਼ਮ ਸਰਦਾਰ ਚਤਰ ਸਿੰਘ ਅਟਾਰੀ ਵਾਲੇ ਦੇ ਉਨ੍ਹਾਂ ਦੇ ਸੰਗੀ ਹੋਣ ਸੰਬੰਧੀ ਐਬਟ ਦੀ ਰਾਏ ਗਲਤ ਹੈ।'

ਐਡਵਰਡਜ਼ 10 ਅਗਸਤ 1848 ਦੀ ਚਿੱਠੀ ਵਿਚ ਰੈਜ਼ੀਡੰਟ ਨੂੰ ਲਿਖਦਾ ਹੈ ਕਿ ਮੈਂ ਐਬਟ ਦੀ ਇਸ ਖ਼ਬਰ ਉੱਤੇ ਉੱਕਾ ਹੀ ਯਕੀਨ ਨਹੀਂ ਕਰਦਾ ਕਿ ਸਿੱਖ ਫੌਜ ਵਿਚ ਜੋ ਬਦ-ਦਿਲੀ ਅਤੇ ਸਾਜ਼ਸ਼ ਦੇ ਨਿਸ਼ਾਨ ਕਈ ਥਾਈਂ ਦਿਸੇ ਹਨ ਓਹ ਸਿੱਖ ਸਰਦਾਰਾਂ ਨੇ

ਤਿਆਰ ਕੀਤੇ ਹਨ ਅਤੇ ਕਸ਼ਮੀਰ ਦਾ ਮਹਾਰਾਜਾ ਉਨ੍ਹਾਂ ਦੀ ਸਹਾਇਤਾ ਕਰ ਰਿਹਾ ਹੈ। 15 ਅਗਸਤ ਨੂੰ ਰੈਜ਼ੀਡੰਟ ਨੇ ਕਮਾਂਡਰ-ਇਨ-ਚੀਫ਼ ਨੂੰ ਲਿਖਿਆ:

'ਤੁਹਾਨੂੰ ਇਹ ਪਰਤੱਖ ਹੋਵੇਗਾ ਕਿ ਮੌਕੇ ਉੱਤੇ ਕੀਤੀ ਪੜਤਾਲ ਦੇ ਨਤੀਜੇ ਨੂੰ ਦੇਖ ਕੇ ਅਤੇ ਮੇਰੇ ਵਿਚਾਰਾਂ ਤੋਂ ਅਣਜਾਣ ਹੁੰਦੇ ਹੋਏ ਇਸ (ਹਜ਼ਾਰੇ ਦੇ) ਬਲਵੇ ਸੰਬੰਧੀ ਲੈਫਟਿਨੰਟ ਨਿਕਲਸਨ ਭੀ ਉਸੇ ਹੀ ਨਤੀਜੇ ਤੇ ਪੁੱਜਾ ਹੈ ਜੋ ਮੈਂ ਕਢਿਆ ਸੀ ਕਿ ਸਰਦਾਰ ਚਤਰ ਸਿੰਘ ਨੇ ਐਬਟ ਵਲੋਂ ਮੁਸਲਮਾਨ ਮੁਲਖੱਈਏ ਨੂੰ ਉਭਾਰਨ ਦੇ ਮਤਲਬ ਸੰਬੰਧੀ ਡਰ, ਬੇਇਤਬਾਰੀ ਅਤੇ ਸ਼ੱਕ ਦੇ ਕਾਰਣ ਇਹ ਰਾਹ ਫੜਿਆ ਹੈ .........

ਇਸ ਵੇਲੇ ਤਕ ਕਿਧਰੇ ਭੀ ਸਰਦਾਰਾਂ ਯਾ ਪਾਰਟੀਆਂ ਦੇ ਲਾਹੌਰ ਇਕੱਠੇ ਹੋਣ ਜਾਂ ਸਾਜ਼ਸ਼ ਦਾ, ਜਿਵੇਂ ਐਬਟ ਕਹਿੰਦਾ ਹੈ, ਕੋਈ ਨਿਸ਼ਾਨ ਨਹੀਂ ਹੈ ਅਤੇ ਨਾ ਹੀ ਇਸ ਬਲਵੇ ਨਾਲ ਲਾਹੌਰ ਦਰਬਾਰ ਦੇ ਕਿਸੇ ਬੰਦੇ ਦਾ ਕੋਈ ਸੰਬੰਧ ਹੈ।'

ਸਰ ਫਰੈਡਰਿਕ ਕਰੀ ਨੂੰ ਪੱਕਾ ਯਕੀਨ ਸੀ ਕਿ ਹਜ਼ਾਰੇ ਦੇ ਮਾਮਲੇ ਵਿਚ ਪਹਿਲ ਕੈਪਟਨ ਐਬਟ ਨੇ ਕੀਤੀ ਸੀ ਅਤੇ ਜਿਤਨਾ ਚਿਰ ਐਬਟ ਦੇ ਭੜਕਾਏ ਹੋਏ ਹਥਿਆਰ-ਬੰਦ ਮੁਸਲਮਾਨ ਮੁਲਖੱਈਏ ਨੇ ਹਰੀਪੁਰ ਨੂੰ ਘੇਰਾ ਪਾ ਕੇ ਖਤਰਾ ਨਹੀਂ ਸੀ ਖੜ੍ਹਾ ਕਰ ਦਿੱਤਾ, ਸਰਦਾਰ ਅਤੇ ਉਸ ਦੀ ਫੌਜ ਨੇ ਕੁਝ ਨਹੀਂ ਸੀ ਕੀਤਾ। ਰੈਜ਼ੀਡੰਟ 19 ਅਗਸਤ ਦੀ ਚਿੱਠੀ ਵਿਚ ਨਿਕਲਸਨ ਨੂੰ ਲਿਖਦਾ ਹੈ

'ਸਾਨੂੰ ਇਸ ਗੱਲ ਦਾ ਖਿਆਲ ਰੱਖਣਾ ਚਾਹੀਦਾ ਹੈ ਕਿ ਪੱਖਲੀ ਬਿਰਗੇਡ ਅਤੇ ਸਰਦਾਰ ਦੇ ਇਰਾਦੇ ਕੁਝ ਭੀ ਕਿਉਂ ਨਾ ਹੋਣ, ਇਨ੍ਹਾਂ ਵਿੱਚੋਂ ਕਿਸੇ ਨੇ ਭੀ ਪਰਗਟ ਤੌਰ ਤੇ ਉਤਨਾ ਚਿਰ ਕੁਝ ਨਹੀਂ ਕੀਤਾ ਜਿਤਨਾ ਚਿਰ ਕਿ ਮੁਸਲਮਾਨ ਕਬੀਲਿਆਂ ਨੇ ਗਹੁੰਦੀਆਂ ਅਤੇ ਹਰੀਪੁਰ ਨੂੰ ਘੇਰਾ ਪਾ ਕੇ ਖਤਰਾ ਨਹੀਂ ਸੀ ਖੜ੍ਹਾ ਕਰ ਦਿੱਤਾ, ਅਤੇ ਇਸ ਘੇਰੇ ਦੇ ਮਤਲਬ ਸੰਬੰਧੀ ਕੈਪਟਨ ਐਬਟ ਨੇ ਸੂਬੇ ਦੇ ਨਾਜ਼ਮ ਸਰਦਾਰ ਚਤਰ ਸਿੰਘ ਨੂੰ ਕੋਈ ਇਤਲਾਹ ਨਹੀਂ ਸੀ ਦਿੱਤੀ। ਇਹ ਗੱਲ ਸਪਸ਼ਟ ਹੈ ਕਿ ਪਹਿਲ ਕੈਪਟਨ ਐਬਟ ਵਲੋਂ ਹੋਈ ਹੈ।'

ਕੈਪਟਨ ਐਬਟ ਸ਼ੱਕੀ ਤੇ ਮੂਰਖਤਾ ਭਰੀਆਂ ਗੱਲਾਂ ਕਰਨ ਵਿਚ ਕਾਫੀ ਬਦਨਾਮ ਸੀ। ਸਰ ਫਰੈਡਰਿਕ ਕਰੀ ਤੋਂ ਪਹਿਲੇ ਰੈਜ਼ੀਡੰਟ ਨੇ ਪਿਛਲੇ ਸਾਲ 2 ਅਗਸਤ ਸੰਨ 1847 ਦੀ ਸਰਕਾਰੀ ਡਿਸਪੈਚ ਵਿਚ ਗਵਰਨਰ-ਜਨਰਲ ਪਾਸ ਰਿਪੋਰਟ ਕੀਤੀ ਸੀ ਕਿ ਕੈਪਟਨ ਐਬਟ ਕਿਸੇ ਕਿਸੇ ਵੇਲੇ ਵਾਕਿਆਤ ਜਾਂ ਮਾਮਲਿਆਂ ਦਾ ਅਨ੍ਹੇਰਾ ਪੱਖ ਲੈਣ ਦਾ ਬਹੁਤ ਆਦੀ ਹੈ। ਮੇਰਾ ਖਿਆਲ ਹੈ ਕਿ ਉਸ ਨੇ ਅਭੋਲ ਹੀ ਦੀਵਾਨ ਜੁਆਲਾ ਸਹਾਏ ਨਾਲ ਬੇਇਨਸਾਫੀ ਕੀਤੀ ਹੈ। (ਪੰਜਾਬ ਪੇਪਰ, 30.)

ਏਸੇ ਤਰ੍ਹਾਂ ਰੈਜ਼ੀਡੰਟ ਕਰੀ ਨੇ ਐਬਟ ਵਲੋਂ ਸਰਦਾਰ ਝੰਡਾ ਸਿੰਘ ਉੱਤੇ ਹੁਕਮ-ਅਦੂਲੀ ਅਤੇ ਬਗਾਵਤ ਦੇ ਲਾਏ ਦੋਸ਼ ਸੰਬੰਧੀ 5 ਸਤੰਬਰ 1848 ਨੂੰ ਸਰਕਾਰ ਹਿੰਦ ਨੂੰ ਲਿਖਿਆ ਸੀ:

'ਮੈਂ ਕੈਪਟਨ ਐਬਰ ਨੂੰ ਸਮਝਾਇਆ ਕਿ ਜੇ ਸਰਦਾਰ ਝੰਡਾ ਸਿੰਘ ਦੀ ਬਦ-ਦਿਲੀ ਉਨ੍ਹਾਂ ਗੱਲਾਂ ਉੱਤੇ ਹੀ ਨਿਰਭਰ ਹੈ ਜੋ ਉਸ ਨੇ ਦੱਸੀਆਂ ਹਨ ਤਾਂ ਇਹ ਨਿਰਮੂਲ ਹੈ ਕਿਉਂਕਿ ਸਰਦਾਰ ਨੇ ਹਜ਼ਾਰਾ ਛੱਡਣ ਪਿੱਛੋਂ ਹਰ ਗੱਲ ਵਿਚ ਪੂਰੀ ਤੇ ਪੱਕੀ ਤਰ੍ਹਾਂ ਮੇਰੇ ਹੁਕਮ

ਦੀ ਪਾਲਣਾ ਕੀਤੀ ਹੈ ।'

## ਸਰਦਾਰ ਚਤਰ ਸਿੰਘ ਦਾ ਆਖਰੀ ਕਦਮ

ਇਸ ਗੱਲ ਦੀ ਸੁੰਧਕ ਲੱਗਣ ਤੇ ਕਿ ਕੈਪਟਨ ਐਬਟ ਗਿਣ ਮਿਥ ਕੇ ਉਸ ਦੇ ਵਿਰੁਧ ਇਕ ਤੁਫਾਨ ਖੜਾ ਕਰ ਰਿਹਾ ਹੈ, ਮਾਲੂਮ ਹੁੰਦਾ ਹੈ ਸਰਦਾਰ ਚਤਰ ਸਿੰਘ ਨੇ ਹਜ਼ਾਰੇ ਦੀ ਨਿਜ਼ਾਮਤ ਤੋਂ ਅਸਤੀਫ਼ਾ ਦੇਣ ਅਤੇ ਤੀਰਥ-ਯਾਤਰਾ ਦੇ ਖਿਆਲ ਨਾਲ ਪੰਜਾਬੋਂ ਬਾਹਰ ਚਲੇ ਜਾਣ ਦੀ ਸਲਾਹ ਬਣਾ ਲਈ ਸੀ । ਇਸ ਤੋਂ ਪਹਿਲੋਂ ਉਸ ਦੀ ਇਹ ਪਤਾ ਕਰ ਲੈਣ ਦੀ ਮਨਸ਼ਾ ਸੀ ਕਿ ਰੈਜ਼ੀਡੰਟ ਉਸ ਦੀ ਲੜਕੀ ਨਾਲ ਮਹਾਰਾਜੇ ਦੀ ਸ਼ਾਦੀ ਲਈ ਮੰਨ ਜਾਏਗਾ ਕਿ ਨਹੀਂ । ਜੁਲਾਈ ਦੇ ਆਖੀਰ ਵਿਚ ਸਰਦਾਰ ਨੇ ਆਪਣੇ ਵੱਡੇ ਪੁੱਤਰ ਰਾਜਾ ਸ਼ੇਰ ਸਿੰਘ ਨੂੰ ਲਿਖਿਆ ਕਿ ਓਹ ਆਪਣੇ ਮਿੱਤਰ ਹਰਬਰਟ ਐਡਵਰਡਜ਼ ਰਾਹੀਂ ਰੈਜ਼ੀਡੰਟ ਪਾਸੋਂ ਛੇਤੀ ਹੀ ਉੱਤਰ ਲੈ ਦੇਵੇ । ਇਸ ਵੇਲੇ ਚੂੰਕਿ ਲਾਰਡ ਡਲਹੌਜ਼ੀ ਨੇ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਰਲਾ ਲੈਣ ਲਈ ਸਾਜ਼-ਬਾਜ਼ ਆਰੰਭ ਕੀਤਾ ਹੋਇਆ ਸੀ, ਕਰੀ ਕੋਈ ਸਿੱਧਾ ਤੇ ਠੀਕ ਉੱਤਰ ਨਹੀਂ ਸੀ ਦੇਣਾ ਚਾਹੁੰਦਾ । ਇਸ ਮਾਮਲੇ ਵਿਚ ਬਿਚਾਰੇ ਐਡਵਰਡਜ਼ ਨੂੰ ਡਲਹੌਜ਼ੀ ਵਲੋਂ ਵਾਧੂ ਦੀ ਝਾੜ ਪੈ ਗਈ ਸੀ ।

ਦੂਸਰੇ ਪਾਸੇ ਐਬਟ ਆਪਣੀ ਫੌਜੀ ਤੇ ਰਾਜਸੀ ਪ੍ਰਭੁਤਾ ਦਾ ਕੋਈ ਮੌਕਾ ਹੱਥੋਂ ਨਹੀਂ ਸੀ ਜਾਣ ਦੇਣਾ ਚਾਹੁੰਦਾ । ਇਸ ਲਈ ਐਬਟ ਨੇ ਰੈਜ਼ੀਡੰਟ ਵਲੋਂ ਕੋਈ ਜਵਾਬ ਆਉਣ ਤੋਂ ਪਹਿਲਾਂ ਹੀ ਸਰਦਾਰ ਚਤਰ ਸਿੰਘ ਲਈ ਇਕ ਜਾਲ ਵਿਛਾ ਦਿੱਤਾ । ਆਖਰ ਸਰਦਾਰ ਚਤਰ ਸਿੰਘ ਨੂੰ ਹਜ਼ਾਰਾ ਛੱਡਣ ਲਈ ਮਜ਼ਬੂਰ ਹੋਣਾ ਪੈ ਗਿਆ ।

ਰੈਜ਼ੀਡੰਟ ਭਾਵੇਂ ਕੈਪਟਨ ਐਬਟ ਦੀ ਰਾਏ ਅਤੇ ਸਰਦਾਰ ਚਤਰ ਸਿੰਘ ਦੇ ਵਿਰੁਧ ਕੀਤੀਆਂ ਕਾਰਵਾਈਆਂ ਨਾਲ ਸਹਿਮਤ ਨਹੀਂ ਸੀ ਅਤੇ ਭਾਵੇਂ ਉਸ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਐਬਟ ਨੇ ਬੇ ਗੁਨਾਹੇ ਸਰਦਾਰ ਦੇ ਵਿਰੁਧ ਛੇੜਖਾਨੀ ਕਰ ਕੇ ਫਤੂਰ ਖੜਾ ਕਰ ਦਿੱਤਾ ਹੈ ਪਰ ਫੇਰ ਭੀ ਨਾ ਤਾਂ ਰੈਜ਼ੀਡੰਟ ਨੇ ਅਤੇ ਨਾ ਹੀ ਉਸ ਦੀ ਰਿਪੋਰਟ ਉੱਤੇ ਲਾਰਡ ਡਲਹੋਜ਼ੀ ਨੇ ਉਸ ਨੂੰ ਆਪਣੀ ਜਗਾ ਤੋਂ ਹਟਾਇਆ ਅਤੇ ਨਾ ਹੀ ਛੇੜਖਾਨੀਆਂ ਕਰਨੋਂ ਰੋਕਣ ਲਈ ਹੋਰ ਕੋਈ ਕਾਰਵਾਈ ਕੀਤੀ । ਬਲਕਿ ਉਸ ਨੇ ਇਸ ਮਾਮਲੇ ਨੂੰ ਢਿੱਲੇ ਪੈ ਕੇ ਵਧਣ ਦਿੱਤਾ ਅਤੇ ਐਬਟ ਦੀਆਂ ਇਸੇ ਸੰਬੰਧ ਵਿਚ ਬਾਦ ਦੀਆਂ ਕਾਰਵਾਈਆਂ ਨੂੰ ਪਰਵਾਣ ਕਰ ਦਿੱਤਾ ਤੇ ਸਰਦਾਰ ਨੂੰ ਬਰਖਾਸਤ ਕਰ ਕੇ ਉਸ ਦੀ ਜਾਗੀਰ ਜ਼ਬਤ ਕਰ ਲੈਣ ਲਈ ਨਿਕਲਸਨ ਦੀ ਤਜਵੀਜ਼ ਉੱਤੇ ਮੋਹਰ ਲਾ ਦਿੱਤੀ । ਹੁਣ ਸਰਦਾਰ ਚਤਰ ਸਿੰਘ ਬਹੁਤ ਲਾਚਾਰ ਹੋ ਗਿਆ । ਸਾਰਿਆਂ ਪਾਸਿਆਂ ਤੋਂ ਖੂਨੀ ਹਜ਼ਾਰਿਆਂ ਨੇ ਉਸ ਨੂੰ ਘੇਰਿਆ ਹੋਇਆ ਸੀ । ਐਬਟ ਉਸ ਦੇ ਲਹੂ ਦਾ ਤਿਹਾਇਆ ਸੀ । ਰੈਜ਼ੀਡੰਟ ਪਾਸੋਂ ਕਿਸੇ ਇਨਸਾਫ਼ ਤੇ ਸਹਾਇਤਾ ਦੀ ਆਸ ਨਹੀਂ ਸੀ ਰਹੀ । ਓਹ ਸਰਦਾਰ ਨੂੰ ਤੀਰਥੀਂ ਜਾਣ ਦੀ ਆਗਿਆ ਭੀ ਨਹੀਂ ਸੀ ਦੇ ਰਿਹਾ । ਇਸ ਲਈ ਉਸ ਨੇ 23 ਅਗਸਤ ਦੇ ਆਲੇ ਦੁਆਲੇ ਆਪਣੇ ਪੁੱਤਰ ਸਰਦਾਰ ਸ਼ੇਰ ਸਿੰਘ ਨੂੰ ਚਿੱਠੀ ਲਿਖੀ ਜਿਸ ਵਿਚ ਐਬਟ ਦੀਆਂ ਵਧੀਕੀਆਂ ਦੀ ਸ਼ਿਕਾਇਤ ਕਰਦੇ ਹੋਏ ਲਿਖਿਆ ਕਿ ਉਸ ਦੇ ਮਨਸੂਬਿਆਂ ਕਰਕੇ ਜਾਨ ਅਤੇ ਇੱਜ਼ਤ ਦੀ ਰਾਖੀ ਲਈ ਫੌਜੀ ਕਾਰਵਾਈ ਤੋਂ ਬਿਨਾ ਹੋਰ ਕੋਈ ਚਾਰਾ ਨਹੀਂ ਰਹਿ ਗਿਆ । ਇਸ ਤੋਂ ਬਾਦ ਅਗਲੀਆਂ ਚਿੱਠੀਆਂ ਵਿਚ ਸਰਦਾਰ ਨੇ ਸ਼ੇਰ ਸਿੰਘ ਨੂੰ

ਦੇਸ਼ ਦੀ ਆਜ਼ਾਦੀ ਤੇ ਖਾਨਦਾਨ ਦੀ ਇੱਜ਼ਤ ਦੇ ਨਾਉਂ ਉੱਤੇ ਰਲਣ ਲਈ ਸੱਦਾ ਦਿੱਤਾ। ਹੁਣ ਸ਼ੇਰ ਸਿੰਘ ਲਈ ਹੋਰ ਕੋਈ ਰਾਹ ਹੀ ਨਹੀਂ ਸੀ ਰਹਿ ਗਿਆ। ਅੰਤ 13 ਸਤੰਬਰ 1848 ਨੂੰ ਉਸ ਨੇ ਆਪਣੇ ਦੁਖੀ ਪਿਤਾ ਦਾ ਸਾਥ ਦੇਣ ਦਾ ਫੈਸਲਾ ਕਰ ਲਿਆ ਅਤੇ ਅਗਲੇ ਦਿਨ 14 ਸਤੰਬਰ ਨੂੰ ਮੂਲ ਰਾਜ ਵਲ ਨੂੰ ਤੁਰ ਗਿਆ।

### *ਸ਼ੇਰ ਸਿੰਘ ਮੁਲਤਾਨੋਂ ਤੁਰ ਗਿਆ*

ਓਧਰ ਮੂਲ ਰਾਜ ਨੇ ਸਰਦਾਰ ਸ਼ੇਰ ਸਿੰਘ ਉੱਤੇ ਇਤਬਾਰ ਨਾ ਕੀਤਾ ਅਤੇ ਕਿਲੇ ਵਿਚ ਥਾਂ ਨਾ ਦਿੱਤੀ। ਉਸ ਦੇ ਦੋ ਸਾਥੀ ਸਰਦਾਰ ਅਤਰ ਸਿੰਘ ਕਾਲਿਆਂ ਵਾਲਾ ਅਤੇ ਸ਼ਮਸ਼ੇਰ ਸਿੰਘ ਸੰਧਾਵਾਲੀਆ ਉਸ ਦਾ ਸਾਥ ਛੱਡ ਗਏ। ਇਸ ਵੇਲੇ ਹਰਬਰਟ ਐਡਵਰਡਜ਼ ਦੇ ਇਕ ਝੂਠੇ-ਮੂਠੇ ਪਰਵਾਨੇ ਨੇ ਮੂਲ ਰਾਜ ਨੂੰ ਹੋਰ ਸ਼ੱਕ ਪਾ ਦਿੱਤਾ। ਐਡਵਰਡਜ਼ ਨੇ ਭੰਬੂ ਨਾਮੀ ਜਾਸੂਸ ਦੀ ਹੱਥੀਂ ਸ਼ੇਰ ਸਿੰਘ ਦੇ ਨਾਉਂ ਲਿਖਿਆ ਹੋਇਆ ਫਰਜ਼ੀ ਦੋਸਤੀ ਦਾ ਪਰਵਾਨਾ ਇਸ ਲਈ ਤੇ ਇਸ ਤਰ੍ਹਾਂ ਭੇਜਿਆ ਕਿ ਓਹ ਮੂਲ ਰਾਜ ਦੇ ਹੱਥ ਆ ਜਾਏ ਅਤੇ ਉਸ ਨਾਲ ਮੂਲ ਰਾਜ ਨੂੰ ਸ਼ੱਕ ਪੈ ਜਾਏ ਕਿ ਸ਼ੇਰ ਸਿੰਘ ਅੰਦਰੋਂ ਤਾਂ ਅੰਗਰੇਜ਼ਾਂ ਨਾਲ ਰਲਿਆ ਹੋਇਆ ਹੈ ਅਤੇ ਬਾਹਰੋਂ ਵੈਰ ਦੱਸ ਕੇ ਮੂਲ ਰਾਜ ਤੋਂ ਕਿਲਾ ਲੈਣ ਲਈ ਠੱਗੀ ਕਰ ਰਿਹਾ ਹੈ। ਐਡਵਰਡਜ਼ ਦੀ ਇਹ ਚਾਲਾਕੀ ਚੱਲ ਗਈ ਅਤੇ ਮੂਲ ਰਾਜ ਤੋਂ ਨਿਰਾਸ ਹੋ ਕੇ ਸਰਦਾਰ ਸ਼ੇਰ ਸਿੰਘ 9 ਅਕਤੂਬਰ ਨੂੰ ਮੁਲਤਾਨ ਛੱਡ ਗਿਆ ਅਤੇ ਆਪਣੇ ਪਿਤਾ ਨਾਲ ਰਲਣ ਲਈ ਉੱਤਰ ਵੱਲ ਨੂੰ ਤੁਰ ਗਿਆ।

ਅੰਗਰੇਜ਼ੀ ਕੰਪੂ ਛੱਡਣ ਤੋਂ ਛੇਤੀ ਹੀ ਬਾਦ ਸਰਦਾਰ ਸ਼ੇਰ ਸਿੰਘ ਨੇ 15 ਸਤੰਬਰ ਨੂੰ ਹੇਠ ਲਿਖਿਆ ਬਿਆਨ ਜਾਰੀ ਕੀਤਾ। ਅਸਲ ਬਿਆਨ ਕਿਧਰੋਂ ਮਿਲ ਨਹੀਂ ਸਕਿਆ। ਪੰਜਾਬ ਪੇਪਰਜ਼ (ਪੰਨਾ 362) ਵਿਚ ਛਪੇ ਅੰਗਰੇਜ਼ੀ ਉਲਥੇ ਨੂੰ ਮੁੜ ਪੰਜਾਬੀ ਵਿਚ ਪਲਟਾਇਆ ਗਿਆ ਹੈ।

> 'ਪੰਜਾਬ ਦੇ ਸਭ ਲੋਕਾਂ, ਸਰਬੱਤ ਖਾਲਸਾ ਜੀ, ਖਾਲਸਾ ਜੀ ਵਲੋਂ ਵਰੋਸਾਏ ਹੋਇਆਂ ਅਤੇ ਸਮੂਹ ਸੰਸਾਰ ਨੂੰ ਚੰਗੀ ਤਰ੍ਹਾਂ ਪਤਾ ਹੀ ਹੈ ਕਿ ਕਿਸ ਧੱਕੇ, ਜ਼ੁਲਮ ਤੇ ਅਯੋਗ ਜਬਰ ਨਾਲ ਫਰੰਗੀਆਂ ਨੇ ਸੁਰਗਵਾਸੀ ਮਹਾਰਾਜਾ ਰਣਜੀਤ ਸਿੰਘ ਦੀ ਮਹਾਰਾਣੀ ਨਾਲ ਵਰਤਾਓ ਕੀਤਾ ਹੈ ਅਤੇ ਦੇਸ਼ ਦੇ ਲੋਕਾਂ ਨਾਲ ਕਿਤਨਾ ਅਨਿਆਇ ਕੀਤਾ ਹੈ।
>
> ਪਹਿਲੀ ਗੱਲ ਕਿ ਦੇਸ਼ ਦੀ ਰਾਜ-ਮਾਤਾ ਮਹਾਰਾਣੀ ਨੂੰ ਕੈਦ ਕਰ ਕੇ ਹਿੰਦੁਸਤਾਨ ਵਿਚ ਭੇਜ ਕੇ ਫਰੰਗੀਆਂ ਨੇ ਅਹਿਦਨਾਮਾ ਤੋੜਿਆ ਹੈ। ਦੂਸਰੇ ਮਹਾਰਾਜੇ ਦੀ ਸੰਤਾਨ ਤੇ ਖਾਲਸਾ ਜੀ ਉੱਤੇ ਇਤਨਾ ਜ਼ੁਲਮ ਕੀਤਾ ਗਿਆ ਹੈ ..... ਸਤਿਗੁਰੂ ਦੇ ਹੁਕਮ ਨਾਲ ਰਾਜਾ ਸ਼ੇਰ ਸਿੰਘ ਤੇ ਹੋਰ ਸਰਦਾਰ ਆਪਣੀਆਂ ਫੌਜਾਂ ਸਮੇਤ ਮਹਾਰਾਜਾ ਦਲੀਪ ਸਿੰਘ ਵਲੋਂ ਸਿਦਕੀ ਤੇ ਧਰਮੀ ਦੀਵਾਨ ਮੂਲ ਰਾਜ ਨਾਲ ਜਾ ਰਲੇ ਹਨ ਤਾਂ ਕਿ ਜ਼ਾਲਮ ਤੇ ਮੱਕਾਰ ਫਰੰਗੀਆਂ ਨੂੰ ਕੱਢਿਆ ਤੇ ਮੁਕਾਇਆ ਜਾ ਸਕੇ। ਖਾਲਸਾ ਜੀ ਨੂੰ ਹੁਣ ਇਕ ਦਿਲ ਇਕ ਜਾਨ ਹੋ ਕੇ ਕੰਮ ਕਰਨਾ ਚਾਹੀਦਾ ਹੈ। ਇਸ ਵੇਲੇ ਤੁਕ ਸਰਦਾਰ ਚਤਰ ਸਿੰਘ ਹਜ਼ਾਰਾ ਛੱਡ ਕੇ ਹਸਨ ਅਬਦਾਲ (ਪੰਜਾ ਸਾਹਿਬ) ਤੇ ਅਟਕ ਵੱਲ ਨੂੰ ਜਾ ਚੁੱਕਾ ਸੀ। ਇਸ ਦੀ ਸ਼ਹਿ ਨਾਲ 20 ਅਕਤੂਬਰ ਨੂੰ ਬੰਨੂੰ ਵਿਚ ਅਤੇ 24 ਨੂੰ ਪਸ਼ੌਰ ਵਿਚ ਭੀ ਰੌਲਾ ਪੈ ਗਿਆ।

ਸਰਦਾਰ ਚਤਰ ਸਿੰਘ 31 ਅਕਤੂਬਰ ਨੂੰ ਪਸ਼ੌਰ ਪੁੱਜਾ ਅਤੇ ਨਵੰਬਰ ਦੇ ਅੰਤ ਵਿਚ ਅਟਕ ਮੁੜ ਆਇਆ ਜੋ 3 ਜਨਵਰੀ 1849 ਨੂੰ ਸਰ ਹੋ ਗਿਆ। ਹੁਣ ਓਹ ਜਿਹਲਮ ਉੱਤੇ ਰਾਜਾ ਸ਼ੇਰ ਸਿੰਘ ਦੀ ਫੌਜ ਦੀ ਸਹਾਇਤਾ ਲਈ ਵੇਹਲਾ ਹੋ ਗਿਆ ਸੀ। ਪਰ ਭਾਵੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਓਹ ਹਾਲ ਤਕ ਰਸਤੇ ਵਿਚ ਹੀ ਸੀ ਕਿ 13 ਜਨਵਰੀ ਨੂੰ ਚੇਲੀਆਂ ਵਾਲੇ ਦੀ ਲੜਾਈ ਹੋ ਗਈ। ਸਰਦਾਰ ਕੇਵਲ 21 ਫਰਵਰੀ ਨੂੰ ਗੁਜਰਾਤ ਦੀ ਲੜਾਈ ਵਿਚ ਹੀ ਹਿੱਸਾ ਲੈ ਸਕਿਆ ਜਿਸ ਨਾਲ ਕਿ ਪੰਜਾਬ ਦੇ ਭਾਗ ਮੰਦੇ ਪੈ ਗਏ ਅਤੇ ਓਹ ਅੰਗਰੇਜ਼ੀ ਰਾਜ ਦਾ ਇਕ ਸੂਬਾ ਬਣ ਗਿਆ।'

### *ਦੇਰ ਤੋਂ ਉਡੀਕਿਆ ਜਾ ਰਿਹਾ ਮੌਕਾ*

ਹਜ਼ਾਰੇ ਦੇ ਬਲਵੇ ਨੇ, ਜਿਸ ਨੇ ਪੰਜਾਬ ਦੇ ਦੋ ਵੱਡੇ ਸਰਦਾਰਾਂ ਚਤਰ ਸਿੰਘ ਤੇ ਸ਼ੇਰ ਸਿੰਘ ਅਟਾਰੀ ਵਾਲਿਆਂ ਨੂੰ ਅੰਗਰੇਜ਼ਾਂ ਦੇ ਵਿਰੁਧ ਲਿਆ ਖੜਾ ਕੀਤਾ, ਇਕ ਬਹਾਨਾ ਬਣਾ ਦਿੱਤਾ ਜਿਸ ਦੀ ਲਾਰਡ ਡਲਹੌਜ਼ੀ ਬੜੀ ਦੇਰ ਤੋਂ ਤਾੜ ਵਿਚ ਸੀ। ਇਹ ਹੀ ਮੌਕਾ ਸੀ ਜਿਸ ਨੂੰ ਲਿਆਉਣ ਲਈ ਰੈਜ਼ੀਡੰਟ ਗਰਮੀਆਂ ਦੇ ਮੌਸਮ ਵਿਚ ਢਿੱਲ ਪਾਈ ਜਾ ਰਿਹਾ ਸੀ। ਹੁਣ ਰਾਜ-ਰੌਲਾ ਚੋਖਾ ਵਧ ਚੁੱਕਾ ਸੀ, ਤੇ ਸਰਦੀ ਦਾ ਮੌਸਮ ਭੀ ਨੇੜੇ ਆਉਂਦਾ ਜਾ ਰਿਹਾ ਸੀ। ਇਸ ਲਈ ਲਾਰਡ ਡਲਹੌਜ਼ੀ ਨੇ ਉੱਤਰ ਵਲ ਨੂੰ ਕੂਚ ਕਰਨ ਦਾ ਫੈਸਲਾ ਕਰ ਲਿਆ ਅਤੇ ਬੜੇ ਖੁਸ਼ੀ ਭਰੇ ਸ਼ਬਦਾਂ ਵਿਚ ਬੈਰਕ ਪੁਰ (ਕਲਕੱਤੇ) ਦੇ ਖਾਣੇ ਉੱਤੇ 5 ਅਕਤੂਬਰ ਨੂੰ ਇਲਾਨ ਕੀਤਾ ਕਿ:

> 'ਪਹਿਲੇ ਵਾਕਿਆਤ ਦਾ ਚੇਤਾ ਨਾ ਰਖ ਕੇ ਅਤੇ ਪਹਿਲੀ ਉਦਾਹਰਣ ਨੂੰ ਭੁਲਾ ਕੇ ਸਿੱਖ ਕੌਮ ਨੇ ਲੜਾਈ ਨੂੰ ਸੱਦਾ ਦਿੱਤਾ ਹੈ ਅਤੇ, ਸੱਜਣੋਂ, ਮੈਂ ਆਪ ਨੂੰ ਬਚਨ ਦਿੰਦਾ ਹਾਂ ਕਿ ਇਹ ਲੜਾਈ ਇਨ੍ਹਾਂ ਨੂੰ ਪੂਰੇ ਜਦਲੇ ਨਾਲ ਮਿਲੇਗੀ।'

ਤਿੰਨ ਦਿਨ ਪਿੱਛੋਂ 8 ਅਕਤੂਬਰ ਨੂੰ ਉਸ ਨੇ ਸਰ ਫਰੈਡਰਿਕ ਕਰੀ ਨੂੰ ਲਿਖਿਆ:

> 'ਰਾਜਾ ਸ਼ੇਰ ਸਿੰਘ ਤੇ ਉਸ ਦੀ ਫੌਜ ਦੀ ਬਗ਼ਾਵਤ ਸਰਦਾਰ ਚਤਰ ਸਿੰਘ ਦੀ ਬਗ਼ਾਵਤ ਜਿਸ ਦੀ ਕਮਾਨ ਵਿਚ ਦਰਬਾਰ ਦੀ ਫੌਜ ਹੈ ਅਤੇ ਹਰ ਥਾਂ ਫੌਜ ਅਤੇ ਸਿੱਖ ਜਨਤਾ ਦੇ ਮਨ ਦੀ ਦਸ਼ਾ ਨੇ ਹਾਲਾਤ ਇਥੇ ਤਕ ਲੈ ਆਂਦੇ ਹਨ ਜਿਨ੍ਹਾਂ ਦੀ ਮੈਂ ਕਈ ਮਹੀਨਿਆਂ ਤੋਂ ਉਡੀਕ ਕਰ ਰਿਹਾ ਸੀ ਅਤੇ ਹੁਣ ਅਸੀਂ ਸਿੱਖ ਕੌਮ ਅਤੇ ਪੰਜਾਬ ਦੇ ਰਾਜ ਨਾਲ ਲੜਾਈ ਦੇ ਸ਼ੁਰੂ ਤੋਂ ਪਹਿਲਾਂ ਦੀ ਹਾਲਤ ਵਿਚ ਨਹੀਂ ਬਲਕਿ ਲੜਾਈ ਦੇ ਐਨ ਵਿਚਕਾਰ ਖੜੋਤੇ ਹਾਂ। ਸਿੱਖ ਕੌਮ ਅਤੇ ਰਾਜਸੀ ਘਰਾਣੇ ਲਈ ਇਸ ਪਾਗਲਾਂ ਵਾਲੀ ਕਾਰਵਾਈ ਦੇ ਨਤੀਜੇ ਬਾਬਤ ਹੁਣ ਕੋਈ ਵਿਚਾਰ ਜਾਂ ਸ਼ੱਕ ਵਾਲੀ ਗੱਲ ਨਹੀਂ ਰਹਿ ਗਈ। ਮੈਂ ਹੁਣ ਇਸ ਹੋ ਰਹੀ ਲੜਾਈ ਅਤੇ ਇਸ ਤੋਂ ਬਾਦ ਦੀ ਕਰੜੀ ਨੀਤੀ ਲਈ ਤਲਵਾਰ ਧੂ ਲਈ ਹੈ ਅਤੇ ਮਿਆਨ ਪਰੇ ਸੁੱਟ ਦਿੱਤੀ ਹੈ।'

### *ਜੰਗ ਦਾ ਇਲਾਨ ਹੀ ਨਹੀਂ ਹੋਇਆ*

ਰੈਜ਼ੀਡੰਟ ਕਰੀ ਬਹੁਤ ਘਬਰਾਇਆ ਜਿਸ ਵੇਲੇ ਉਸ ਨੂੰ ਗਵਰਨਰ-ਜਨਰਲ ਦੀ

3 ਅਕਤੂਬਰ 1848 ਦੀ ਚਿੱਠੀ ਨੰਬਰ 306 ਮਿਲੀ, ਜਿਸ ਦੇ ਪੰਜਵੇਂ ਪੈਰੇ ਵਿਚ ਲਿਖਿਆ ਹੋਇਆ ਸੀ ਕਿ 'ਗਵਰਨਰ- ਜਨਰਲ' ਸਣੇ ਕੌਂਸਲ ਦੇ ਲਾਹੌਰ ਰਾਜ ਨੂੰ ਸਭ ਤਰ੍ਹਾਂ ਸਿੱਧੇ ਸਰਕਾਰ ਅੰਗਰੇਜ਼ੀ ਨਾਲ ਜੰਗ ਵਿਚ ਜੁਟਿਆ ਹੋਇਆ ਸਮਝਦਾ ਹੈ।' ਉਸ ਨੇ ਇਸ ਦਾ ਹਵਾਲਾ ਦੇ ਕੇ 12 ਅਕਤੂਬਰ ਨੂੰ ਇਕ ਪਰਾਈਵੇਟ ਚਿੱਠੀ ਵਿਚ ਲਾਟ ਸਾਹਿਬ ਨੂੰ ਲਿਖਿਆ :

> 'ਹੁਣ ਜੇ ਇਹੋ ਹੀ ਗੱਲ ਹੈ ਤਾਂ ਮੇਰੀ ਅਤੇ ਮੇਰੇ ਸਹਾਇਕ ਦੀ ਪੋਜ਼ੀਸ਼ਨ ਜਿਹੜੇ ਕਿ ਸਰਕਾਰ ਲਾਹੌਰ ਦੇ ਰਾਜ-ਪਰਬੰਧ ਦੀ ਦੇਖ-ਭਾਲ ਅਤੇ ਸਹਾਇਤਾ ਕਰ ਰਹੇ ਹਨ, ਨਿਯਮ ਵਿਰੁਧ ਹੈ। ਜੇ ਮੈਂ ਇਸ ਹਕੂਮਤ 'ਚੋਂ ਬਾਹਰ ਨਿਕਲ ਆਵਾਂ, ਅਹਿਦਨਾਮੇ ਦੇ ਟੁੱਟ ਗਏ ਹੋਣ ਅਤੇ ਦੋਹਾਂ ਹਕੂਮਤਾਂ ਦੇ ਆਪਸ ਦੇ ਮਿਤਰਾਨਾ ਸੰਬੰਧ ਖਤਮ ਹੋ ਗਏ ਹੋਣ ਦਾ ਇਲਾਨ ਕਰ ਦਿਆਂ, ਤਾਂ ਸਾਰਾ ਦੇਸ਼ ਇਕ ਦਮ ਜੇ ਹੋ ਸਕੇ ਤਾਂ ਸਾਨੂੰ ਖਤਮ ਕਰ ਦੇਣ ਲਈ ਸਾਡੇ ਵਿਰੁਧ ਖੜਾ ਹੋ ਜਾਏਗਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕੁਝ ਥੋੜੇ ਜਿਹਾਂ ਨੂੰ ਛੱਡ ਕੇ ਇਸ ਵੇਲੇ ਦਿਲਾਂ ਵਿਚ ਸਰਦਾਰ, ਫੌਜ ਤੇ ਲੋਕੀਂ ਸਾਡੇ ਵੈਰੀ ਹਨ ਅਤੇ ਸਾਡੇ ਪਾਸੋਂ ਛੁਟਕਾਰਾ ਚਾਹੁੰਦੇ ਹਨ।'

ਕਰੀ ਨੇ ਇਸ ਵੇਲੇ ਇਹ ਗੱਲ ਵੀ ਦੱਸ ਦਿੱਤੀ ਕਿ ਭਾਵੇਂ 16 ਮਾਰਚ 1846 ਦੇ ਅਹਿਦਨਾਮੇ ਨੇ ਮਹਾਰਾਜਾ ਦਲੀਪ ਸਿੰਘ ਨੂੰ ਮਿੱਟੀ ਦਾ ਮਾਧੋ ਬਣਾ ਕੇ ਰਖ ਦਿੱਤਾ ਹੋਇਆ ਹੈ ਪਰ ਫੇਰ ਭੀ ਅਸੀਂ ਉਸ ਨੂੰ ਨਾਉਂ ਦਾ ਅਤੇ ਕਾਨੂੰਨੀ ਤੌਰ ਤੇ ਬਾਦਸ਼ਾਹ ਪਰਵਾਨ ਕੀਤਾ ਹੋਇਆ ਹੈ ਅਤੇ ਇਹ ਹਕੂਮਤ, ਜਿਸ ਦਾ ਅਸਲੀ ਹਾਕਮ ਅੰਗਰੇਜ਼ੀ ਰੈਜ਼ੀਡੰਟ ਹੈ, ਮਹਾਰਾਜੇ ਦੇ ਨਾਉਂ ਉੱਤੇ ਹੀ ਚਲਾਈ ਜਾ ਰਿਹਾ ਹੈ। ਇਸ ਲਈ ਕਰੀ ਨੇ ਤਜਵੀਜ਼ ਕੀਤੀ ਕਿ :

> 'ਇਹ (ਲੜਾਈ ਦਾ) ਇਲਾਨ ਉਤਨੀ ਦੇਰ ਤਕ ਨਾ ਕੀਤਾ ਜਾਏ ਜਿਤਨੀ ਦੇਰ ਕਿ ਕਮਾਂਡਰ-ਇਨ-ਚੀਫ਼ ਲਾਹੌਰ ਵਿਚ ਮਾਰੂ ਪੋਜ਼ੀਸ਼ਨ ਵਿਚ ਨਾ ਹੋ ਜਾਏ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਮਤਲਬ ਦਾ ਇਲਾਨ ਕਰਨਾ ਚਾਹੀਦਾ ਹੈ .. ਕਿ ਹੁਣ ਸਰਕਾਰ ਅੰਗਰੇਜ਼ੀ ਪੰਜਾਬ ਉੱਤੇ ਕਬਜ਼ਾ ਕਰ ਲਏਗੀ.. ਮਹਾਰਾਜਾ ਦਲੀਪ ਸਿੰਘ ਦੇ ਲਾਭਾਂ ਦਾ ਹਰ ਤਰ੍ਹਾਂ ਧਿਆਨ ਰੱਖਿਆ ਜਾਏਗਾ ਕਿਉਂਕਿ ਛੋਟੀ ਉਮਰ ਹੋਣ ਕਰ ਕੇ ਓਹ ਲਾਹੌਰ ਦੀ ਹਕੂਮਤ ਦੀਆਂ ਭੈੜੀਆਂ ਕਰਤੂਤਾਂ ਦਾ ਨਿਜੀ ਤੌਰ ਤੇ ਜ਼ੁਮੇਵਾਰ ਨਹੀਂ ਹੋ ਸਕਦਾ। ਮੈਂ ਸਮਝਦਾ ਹਾਂ ਕਿ ਪਹਿਲਾਂ ਸਰਕਾਰ ਦੀ ਮਨਸ਼ਾ ਸੰਬੰਧੀ ਹੋਰ ਜ਼ਿਆਦਾ ਸਾਫ ਇਲਾਨ ਕਰਨ ਦੀ ਲੋੜ ਨਹੀਂ ਅਤੇ ਇਹ ਉਤਨੀ ਦੇਰ ਤਕ ਨਹੀਂ ਕਰਨਾ ਚਾਹੀਦਾ ਜਿਤਨੀ ਦੇਰ ਅਸੀਂ ਇਸ ਨੂੰ ਸਿਰੇ ਚਾੜ੍ਹਨ ਜੋਗੇ ਨਾ ਹੋ ਜਾਈਏ .... ਮੇਰਾ ਖਿਆਲ ਹੈ ਕਿ ਸਾਨੂੰ ਚੁਪ ਚਾਪ ਪੰਜਾਬ ਨੂੰ ਅੰਗਰੇਜ਼ੀ ਇਲਾਕੇ ਵਿਚ ਮਿਲਾ ਲੈਣਾ ਚਾਹੀਦਾ ਹੈ ਅਤੇ ਮਹਾਰਾਜਾ ਦਲੀਪ ਸਿੰਘ ਦੀ ਪਦਵੀ ਤੇ ਸੁਖ ਆਰਾਮ ਦਾ ਯੋਗ ਪਰਬੰਧ ਕਰ ਦੇਣਾ ਚਾਹੀਦਾ ਹੈ।'

ਗਵਰਨਰ-ਜਨਰਲ ਦੀ ਉਪਰੋਕਤ ਚਿੱਠੀ ਦਾ ਹਵਾਲਾ ਦੇ ਕੇ ਫਰੈਡਰਿਕ ਕਰੀ ਨੇ ਆਪਣੀ ਨਿਜੀ ਤੇ ਗੁਪਤ ਚਿੱਠੀ ਵਿਚ 13 ਅਕਤੂਬਰ ਨੂੰ ਕਮਾਂਡਰ-ਇਨ-ਚੀਫ਼ ਨੂੰ ਲਿਖਿਆ :

> 'ਇਸ ਵੇਲੇ ਅਸੀਂ ਇਸ ਪੋਜ਼ੀਸ਼ਨ ਵਿਚ ਨਹੀਂ ਕਿ ਲਾਹੌਰ ਸਰਕਾਰ ਨੂੰ ਸਰਕਾਰ

ਅੰਗਰੇਜ਼ੀ ਦੀ ਰਾਏ ਦੱਸ ਸਕੀਏ । ਇਸ ਵੇਲੇ ਮੈਂ, ਮੇਰੇ ਅਸਿਸਟੈਂਟ ਅਤੇ ਅੰਗਰੇਜ਼ੀ ਫੌਜ ਲਾਹੌਰ ਸਰਕਾਰ ਅਤੇ ਉਸ ਦੇ ਰਾਜ-ਪਰਬੰਧ ਦੀ ਕਾਇਮੀ ਲਈ ਦੇਖ-ਭਾਲ, ਸਲਾਹ ਮਸ਼ਵਰੇ ਅਤੇ ਰਾਖੀ ਦੁਆਰਾ ਸਹਾਇਤਾ ਕਰਨ ਲਈ ਇੱਥੇ ਹਾਂ । ਅਸੀਂ ਉਸ ਰਾਜ ਦੀ ਰਾਖੀ ਤੇ ਕਾਇਮੀ ਜਾਰੀ ਨਹੀਂ ਰੱਖ ਸਕਦੇ ਜਿਸ ਨਾਲ ਸਾਡੀ ਲੜਾਈ ਲੱਗੀ ਹੋਈ ਹੋਵੇ ਅਤੇ ਅਸੀਂ ਇਥੇ ਉਸ ਮਾਰੂ ਤੇ ਮਜ਼ਬੂਤ ਪੋਜ਼ੀਸ਼ਨ ਵਿਚ ਨਹੀਂ ਹਾਂ ਜਿਸ ਵਿਚ ਕਿ ਅਸੀਂ ਓਹ ਕਦਮ ਪੁਟ ਸਕੀਏ ਜਿਹੜੇ ਕਿ ਜੰਗ ਦਾ ਇਲਾਨ ਹੋ ਜਾਣ ਨਾਲ ਜ਼ਰੂਰੀ ਹੋ ਜਾਣਗੇ ।'

ਪਰ ਲਾਰਡ ਡਲਹੌਜ਼ੀ ਇਹੋ ਜਿਹਾ ਬੰਦਾ ਨਹੀਂ ਸੀ ਜੋ ਲੜਾਈ ਦੇ ਕਾਨੂੰਨਾਂ ਜਾਂ ਕੌਮਾਂਤਰੀ ਸਦਾਚਾਰ ਜਾਂ ਰਾਜਸੀ ਆਚਰਣ ਦੇ ਚੰਗਾ ਮੰਦਾ ਹੋਣ ਦੀ ਪਰਵਾਹ ਕਰਦਾ । ਇਸ ਲਈ ਉਸ ਨੇ 16 ਅਕਤੂਬਰ ਨੂੰ ਰੈਜ਼ੀਡੰਟ ਨੂੰ ਲਿਖਿਆ ਕਿ :

'ਮੇਰਾ ਖਿਆਲ ਹੈ ਕਿ ਤੁਹਾਨੂੰ ਬਿਲਕੁਲ ਲਾਹੌਰ ਟਿਕੇ ਰਹਿਣਾ ਚਾਹੀਦਾ ਹੈ । ਤੁਸੀਂ ਓਥੇ ਸਰਕਾਰ ਅੰਗਰੇਜ਼ੀ ਦੇ ਪ੍ਰਤੀਨਿਧ ਹੀ ਨਹੀਂ ਹੋ ਬਲਕਿ ਇਕ ਪਰਕਾਰ ਦੇ ਉਸ ਦੇ ਰੂਪ ਹੋ । ਜਿਹੋ ਜਿਹੀ ਭੀ ਬੇਨਿਯਮੀ ਪੋਜ਼ੀਸ਼ਨ ਤੁਹਾਡੀ ਇਸ ਵੇਲੇ ਜ਼ਰੂਰੀ ਤੌਰ ਤੇ ਹੋ ਗਈ ਹੈ, ਮੈਂ ਸਮਝਦਾ ਹਾਂ ਤੁਹਾਨੂੰ ਕਮਾਂਡਰ-ਇਨ-ਚੀਫ਼ ਦੇ ਨਾਲ ਚਲੇ ਜਾਣ ਨਾਲੋਂ ਓਥੇ (ਲਾਹੌਰ ਵਿਚ) ਟਿਕੇ ਰਹਿਣਾ ਚਾਹੀਦਾ ਹੈ ।'

18 ਤਾਰੀਖ ਨੂੰ ਡਲਹੌਜ਼ੀ ਨੇ ਲਿਖਿਆ :

'ਮੈਂ ਜਿਵੇਂ ਕਿ ਅੱਗੇ ਤੁਹਾਨੂੰ ਕਹਿ ਚੁੱਕਾ ਹਾਂ ਕਿ ਹੁਣ ਚੂੰਕਿ ਅਸੀਂ (ਪੰਜਾਬ ਉੱਤੇ ਕਬਜ਼ਾ ਕਰਨ ਦਾ) ਪੱਕਾ ਫੈਸਲਾ ਕਰ ਲਿਆ ਹੈ ਕੋਈ ਸਮਝੌਤਾ ਨਹੀਂ ਹੋਣਾ ਚਾਹੀਦਾ, ਅਤੇ ਜਿਤਨੀ ਦੇਰ ਸਰਕਾਰ ਹਿੰਦ ਆਪਣੀ ਮਨਸ਼ਾ ਦਾ ਖੁਲ੍ਹਾ ਇਲਾਨ ਨਾ ਕਰ ਦੇਵੇ, ਲਾਹੌਰ ਸਰਕਾਰ ਦੇ ਭਵਿਖ ਸੰਬੰਧੀ ਬਹੁਤ ਘਟ ਜ਼ਿਕਰ ਕੀਤਾ ਜਾਏ ।'

ਫੇਰ 3 ਨਵੰਬਰ ਨੂੰ ਉਸ ਨੇ ਲਿਖਿਆ :

'ਮੈਨੂੰ ਅਫ਼ਸੋਸ ਹੈ ਕਿ ਤੁਹਾਨੂੰ ਚਿੱਠੀ ਨੰਬਰ 376 ਵਿਚਲੇ ਪੈਰੇ ਸੰਬੰਧੀ ਕੋਈ ਘਬਰਾਹਟ ਹੋਈ ਹੈ, ਜਿਸ ਦਾ ਤੁਸੀਂ ਜ਼ਿਕਰ ਕੀਤਾ ਹੈ । ਤੁਸੀਂ ਉਸ ਪਾਲਿਸੀ ਦਾ ਬਿਲਕੁਲ ਠੀਕ ਮਤਲਬ ਲਿਆ ਹੈ ਜੋ ਹੁਣ ਕਰਨੀ ਹੈ ਅਤੇ ਠੀਕ ਨਤੀਜਾ ਕਢਿਆ ਹੈ ਕਿ ਸਰਕਾਰ ਦੀ ਮਨਸ਼ਾ ਕੁਝ ਭੀ ਕਿਉਂ ਨਾ ਹੋਵੇ ਜਿਤਨੀ ਦੇਰ ਤਕ ਕਮਾਂਡਰ-ਇਨ-ਚੀਫ਼ ਦੀਆਂ ਤਿਆਰੀਆਂ ਪੂਰੀਆਂ ਨਾ ਹੋ ਜਾਣ, ਕੋਈ ਇਲਾਨ ਨਹੀਂ ਕਰਨਾ ਚਾਹੀਦਾ । ਇਸ ਸਮੇਂ ਵਿਚ ਤੁਹਾਡੀ ਅਤੇ ਤੁਹਾਡੇ ਸਹਾਇਕਾਂ ਦੀ ਪੋਜ਼ੀਸ਼ਨ ਜ਼ਰੂਰ ਬੇਨਿਯਮੀ ਰਹਿਣੀ ਹੀ ਹੈ ਜਿਵੇਂ ਕਿ ਕਈ ਚਿਰ ਤੋਂ ਰਹੀ ਹੈ । ਸਿੱਖ ਰਾਜ-ਘਰਾਣੇ ਅਤੇ ਸਿੱਖ ਕੌਮ ਦੀ ਕਿਸਮਤ ਦਾ ਫੈਸਲਾ ਉਸ ਵੇਲੇ ਸੁਣਾਇਆ ਜਾਏਗਾ ਜਿਸ ਵੇਲੇ ਕਿ ਉਪੱਰ ਦੱਸੇ ਕੰਮ ਸਿਰੇ ਚੜ੍ਹ ਜਾਣਗੇ ।'

ਸੰਸਾਰ ਦੇ ਇਤਿਹਾਸ ਵਿਚ ਇਹ ਇਕ ਅਨੋਖੀ ਗੱਲ ਹੈ ਕਿ ਜੰਗ ਦਾ ਇਲਾਨ ਕੀਤੇ

ਬਿਨਾ ਹੀ ਪੰਜਾਬ ਨੂੰ ਸਿੱਧਾ ਅੰਗਰੇਜ਼ਾਂ ਨਾਲ ਲੜਾਈ ਕਰ ਰਿਹਾ ਸਮਝ ਲਿਆ ਗਿਆ ਜਦ ਕਿ ਅੰਗਰੇਜ਼ਾਂ ਦੇ ਆਪਣੇ ਅਫ਼ਸਰ ਰਾਜ ਦੇ ਹਰ ਮਹਿਕਮੇ ਵਿਚ ਪੂਰੇ ਪੂਰੇ ਅਖ਼ਤਿਆਰਾਂ ਨਾਲ ਹੁਕਮ ਚਲਾ ਰਹੇ ਸਨ ਅਤੇ ਪੰਜਾਬ ਦਾ ਨਾਬਾਲਗ ਮਹਾਰਾਜਾ ਅਹਿਦਨਾਮੇ ਅਨੁਸਾਰ ਉਨ੍ਹਾਂ ਦੀ ਆਪਣੀ ਰਾਖੀ ਵਿਚ ਸੀ ।

## *ਅੰਗਰੇਜ਼ੀ ਫੌਜ ਪੰਜਾਬ ਵਿਚ ਆ ਗਈ*

ਪੰਜਾਬ ਦੀ ਲੜਾਈ ਲਈ ਰੁੱਤ ਅਤੇ ਹਾਲਾਤ ਠੀਕ ਹੋ ਜਾਣ ਕਰਕੇ ਕਮਾਂਡਰ-ਇਨ-ਚੀਫ਼ ਅਕਤੂਬਰ ਦੇ ਤੀਸਰੇ ਹਫ਼ਤੇ ਸ਼ਿਮਲੇ ਤੋਂ ਹੇਠਾਂ ਉਤਰ ਆਇਆ ਅਤੇ ਹਰਬਰਟ ਐਡਵਰਡਜ਼ ਦੇ ਕਹਿਣ ਅਨੁਸਾਰ ਫੌਜ ਦੇ ਵੱਡੇ ਵੱਡੇ ਅਫ਼ਸਰ, ਬਿਰਗੇਡੀਅਰ ਤੇ ਮੇਜਰ-ਜਨਰਲ, ਭੀ ਆਪਣੇ ਬਿਰਗੇਡਾਂ ਤੇ ਡਿਵੀਯਨਾਂ ਦੇ ਅੱਗੇ ਅੱਗੇ ਹੌਲੀ ਹੌਲੀ ਮਾਰਚ ਕਰਦੇ ਆ ਗਏ । ਨਵੰਬਰ 1848 ਵਿਚ ਇਕ ਬੜੀ ਭਾਰੀ ਫੌਜ ਫ਼ੀਰੋਜ਼ਪੁਰ ਜਮਾਂ ਕਰ ਲਈ ਗਈ ਅਤੇ ਉਸ ਦੇ ਨਾਲ ਕਮਾਂਡਰ-ਇਨ-ਚੀਫ਼ ਲਾਰਡ ਹੀਊ ਗਫ਼ ਨੇ 9 ਨਵੰਬਰ ਨੂੰ ਸਤਲੁਜ ਪਾਰ ਕੀਤਾ ਅਤੇ 13 ਨੂੰ ਓਹ ਲਾਹੌਰ ਪੁਜ ਗਿਆ । ਤਿੰਨ ਦਿਨ ਪੰਜਾਬ ਦੀ ਰਾਜਧਾਨੀ ਵਿਚ ਠਹਿਰ ਕੇ 16 ਨਵੰਬਰ ਨੂੰ ਓਹ ਝਨਾਂ ਦਰਿਆ ਨੂੰ ਤੁਰ ਗਿਆ ਜਿਸ ਦੇ ਸੱਜੇ ਬੰਨੇ ਸਰਦਾਰ ਸ਼ੇਰ ਸਿੰਘ ਬੰਨੂ ਦੀਆਂ ਫੌਜਾਂ ਦੀ ਉਡੀਕ ਕਰ ਰਿਹਾ ਸੀ ।

ਲੜਾਈ ਦਾ ਕੋਈ ਇਲਾਨ ਹਾਲ ਤਕ ਨਾ ਹੋਣ ਕਰ ਕੇ ਲਾਹੌਰੋਂ ਤੁਰ ਜਾਣ ਦੇ ਪਿੱਛੋਂ ਕਮਾਂਡਰ-ਇਨ-ਚੀਫ਼ ਨੂੰ ਪਹਿਲੀ ਵਾਰੀ ਪਤਾ ਲੱਗਾ ਕਿ ਓਹ ਪੰਜਾਬ ਦੇ ਵਿਰੁਧ ਲੜਾਈ ਲਈ ਚੜ੍ਹਾਈ ਕਰ ਰਿਹਾ ਹੈ । 15 ਨਵੰਬਰ ਨੂੰ ਉਸ ਨੇ ਲਿਖਿਆ ਸੀ ਕਿ 'ਮੈਨੂੰ ਨਹੀਂ ਪਤਾ ਕਿ ਪੰਜਾਬ ਨਾਲ ਦੋਸਤੀ ਹੈ ਕਿ ਲੜਾਈ ਅਤੇ ਨਾ ਹੀ ਇਹ ਕਿ ਅਸੀਂ ਲੜ ਕਿਸ ਲਈ ਰਹੇ ਹਾਂ ?'

ਕਮਾਂਡਰ-ਇਨ-ਚੀਫ਼ 21 ਨਵੰਬਰ ਨੂੰ ਰਾਮ ਨਗਰ ਦੇ ਲਾਗੇ ਮੋਹਰਲੇ ਬਿਰਗੇਡਾਂ ਪਾਸ ਜਾ ਪੁੱਜਾ ਅਤੇ ਝਟ ਬਿਰਗੇਡੀਅਰ ਕੈਂਬਲ ਤੇ ਕਿਉਰਟਨ ਨੂੰ ਹੁਕਮ ਦਿੱਤਾ ਕਿ ਦਰਿਆ ਦੇ ਖੱਬੇ ਬੰਨੇ ਜੋ ਕੋਈ ਸਿੱਖਾਂ ਦੀਆਂ ਚੌਕੀਆਂ ਅਤੇ ਤੋਪਾਂ ਹਨ ਤਾਂ ਕਬਜ਼ਾ ਕਰ ਲਓ । ਪਰ ਸਿੱਖ ਅੰਗਰੇਜ਼ੀ ਫੌਜ ਦੇ ਪੁੱਜਣ ਤੋਂ ਪਹਿਲਾਂ ਹੀ ਆਪਣੀ ਫੌਜ ਤੇ ਤੋਪਾਂ ਸਣੇ ਦਰਿਆਓਂ ਪਾਰ ਹੋ ਕੇ ਸੱਜੇ ਬੰਨੇ ਚਲੇ ਗਏ ਹੋਏ ਸਨ । ਛੋਟੇ ਛੋਟੇ ਦਸਤਿਆਂ ਨਾਲ 22 ਨਵੰਬਰ ਨੂੰ ਜੋ ਟੱਕਰ ਹੋਈ ਉਸ ਵਿਚ ਅੰਗਰੇਜ਼ਾਂ ਦਾ ਬੜਾ ਭਾਰੀ ਜਾਨੀ ਨੁਕਸਾਨ ਹੋਇਆ । ਬਿਰਗੇਡੀਅਰ ਜਨਰਲ ਕਿਉਰਟਨ ਤੇ ਲੈਫਟਿਨੈਂਟ ਕਰਨਲ ਹੈਵਿਲਾਕ ਮਾਰੇ ਗਏ । ਕਰਨਲ ਬਰਟਨ ਲਿਖਦਾ ਹੈ ਕਿ ਇਸ ਨੁਕਸਾਨ ਦਾ ਕੋਈ ਫ਼ਾਇਦਾ ਨਾ ਹੋਇਆ । ਅੰਗਰੇਜ਼ੀ ਫੌਜ ਨੇ ਵਜ਼ੀਰਾਬਾਦ ਦੇ ਪੱਤਨੋਂ ਝਨਾਂ ਪਾਰ ਕੀਤੀ ਤਾਂ ਕਿ ਸਰਦਾਰ ਸ਼ੇਰ ਸਿੰਘ ਨਾਲ ਟੱਕਰ ਲੈਣ, ਪਰ ਸ਼ੇਰ ਸਿੰਘ ਨੇ 3 ਦਸੰਬਰ 1848 ਨੂੰ ਸਦੂੱਲਾਪੁਰ ਅਚਾਣਕ ਆ ਛਾਪਾ ਮਾਰਿਆ । ਇੱਥੋਂ ਹਟ ਕੇ ਓਸ ਨੇ ਜਿਹਲਮ ਉੱਤੇ ਇਕ ਮਜ਼ਬੂਤ ਟਿਕਾਣਾ ਆ ਮੱਲਿਆ ਜਿੱਥੇ ਕਿ 13 ਜਨਵਰੀ 1849 ਨੂੰ ਚੇਲੀਆਂ ਵਾਲੇ ਦੀ ਲੜਾਈ ਹੋਈ ।

## *ਚੇਲੀਆਂ ਵਾਲੇ ਦੀ ਲੜਾਈ 13 ਜਨਵਰੀ 1849*

ਸ਼ੇਰ ਸਿੰਘ ਨੇ ਲੜਾਈ ਲਈ ਬੜਾ ਵਧੀਆ ਪਰਬੰਧ ਕੀਤਾ ਹੋਇਆ ਸੀ । ਐਡਮਜ਼ ਕਹਿੰਦਾ ਹੈ ਕਿ ਜਿਸ ਫੌਜੀ ਸੂਝ ਬੂਝ ਨਾਲ ਸਿੱਖ ਸਰਦਾਰ ਨੇ ਆਪਣਾ ਟਿਕਾਣਾ ਚੁਣਿਆ ਅਤੇ

ਮੋਰਚੇ ਬੰਨ੍ਹੇ ਹੋਏ ਸਨ ਅਤੇ ਜੋ ਨਿਪੁਣਤਾ ਉਸ ਨੇ ਸਾਰੀਆਂ ਫੌਜੀ ਤੋਰਾਂ ਵਿਚ ਵਿਖਾਈ ਉਸ ਦੀ ਸ਼ਲਾਘਾ ਨਾ ਕਰਨਾ ਅਸੰਭਵ ਹੈ । ਸ਼ੇਰ ਸਿੰਘ ਨਾਲ ਦੋ ਹੱਥ ਕੀਤੇ ਬਿਨਾ ਹੀ ਕੇਵਲ ਸਿੱਖ ਫੌਜ ਦੇ ਸੰਗਠਨ ਅਤੇ ਤੋਰਾ-ਫੇਰੀ ਦੀ ਰਿਪੋਰਟ ਸੁਣ ਕੇ ਹੀ ਜਿਸ ਦਾ ਕਿ ਉਸ ਨੂੰ ਪਹਿਲੀ 1845-49 ਦੀ ਲੜਾਈ ਵਿਚ ਕਾਫੀ ਤਜ਼ਰਬਾ ਹੋ ਚੁੱਕਾ ਹੋਇਆ ਸੀ - ਸਰ ਹੀਊ ਗਫ਼ ਘਾਬਰ ਗਿਆ ਅਤੇ ਪੰਜ ਹਫ਼ਤੇ ਸਿੱਖ ਫੌਜ ਤੋਂ ਦਸ ਮੀਲ ਪਰੇ ਹੀ ਪਿਆ ਰਿਹਾ । ਦੋਨੋਂ ਪਾਸੀਂ ਹੀ ਇਹ ਸਮਾਂ ਚੁੱਪ ਦਾ ਸੀ । ਸਰਦਾਰ ਸ਼ੇਰ ਸਿੰਘ ਆਪਣੇ ਪਿਤਾ ਸਰਦਾਰ ਚਤਰ ਸਿੰਘ ਦੀ ਉਡੀਕ ਵਿਚ ਸੀ ਜੋ ਪਹਿਲਾਂ ਪਸ਼ੌਰ ਤੇ ਫੇਰ ਅਟਕ ਰੁਕਿਆ ਰਿਹਾ । ਅਟਕ ਉੱਤੇ ਸਰਦਾਰ ਦਾ ਕਬਜ਼ਾ 3 ਜਨਵਰੀ 1849 ਨੂੰ ਹੋਇਆ । ਬਰਟਨ ਦੇ ਕਥਨ ਅਨੁਸਾਰ ਲਾਰਡ ਗਫ਼ ਦੀ (ਜੋ ਅੱਠ ਮਹੀਨਿਆਂ ਤੋਂ ਲੜਾਈ ਲਈ ਤਿਆਰੀਆਂ ਕਰ ਰਿਹਾ ਸੀ) ਆਪਣੀ ਰਾਏ ਇਹ ਸੀ ਕਿ ਓਹ ਕਾਫੀ ਮਜ਼ਬੂਤ ਨਹੀਂ ਹੈ ਅਤੇ ਮੁਲਤਾਨ ਦਾ ਘੇਰਾ ਮੁੱਕਣ ਤਕ ਉਡੀਕ ਲੈਣਾ ਚਾਹੀਦਾ ਹੈ ਜਦ ਕਿ ਓਥੋਂ ਫੌਜ ਵਿਹਲੀ ਹੋ ਜਾਏਗੀ । ਅਟਕ ਉੱਤੇ ਸਰਦਾਰ ਚਤਰ ਸਿੰਘ ਦਾ ਕਬਜ਼ਾ ਹੋ ਜਾਣ ਦੀ ਖ਼ਬਰ 10 ਜਨਵਰੀ ਨੂੰ ਅੰਗਰੇਜ਼ਾਂ ਨੂੰ ਪੁੱਜੀ । ਉਸ ਦਿਨ ਗਵਰਨਰ-ਜਨਰਲ ਦੇ ਪ੍ਰਤੀਨਿਧ ਮੇਜਰ ਮੈਕਿਸਨ ਨੇ ਕਮਾਂਡਰ-ਇਨ-ਚੀਫ਼ ਉੱਤੇ ਜ਼ੋਰ ਪਾਇਆ ਕਿ ਸਰਦਾਰ ਚਤਰ ਸਿੰਘ ਦੀ ਫੌਜ ਆ ਰਲਣ ਤੋਂ ਪਹਿਲਾਂ ਪਹਿਲਾਂ ਹੀ ਸ਼ੇਰ ਸਿੰਘ ਉੱਤੇ ਹੱਲਾ ਕਰ ਦੇਣਾ ਚਾਹੀਦਾ ਹੈ । 13 ਜਨਵਰੀ ਨੂੰ ਗਫ਼ ਨੇ ਹੱਲਾ ਕਰ ਦਿੱਤਾ ।

ਚੇਲੀਆਂ ਵਾਲੇ ਦੀ ਲੜਾਈ ਇਕ ਸਖਤ ਤੇ ਭਿਆਨਕ ਲੜਾਈ ਗਿਣੀ ਜਾਂਦੀ ਹੈ । ਟਾਕਰਾ ਇਤਨਾ ਗਹਿ ਗੱਚ ਤੇ ਨਤੀਜਾ ਇਤਨਾ ਸ਼ੱਕੀ ਸੀ ਕਿ ਦੋਨੋਂ ਪਾਸੇ ਆਪਣੀ ਆਪਣੀ ਜਿਤ ਸਮਝਦੇ ਸਨ । ਨੋਲਨ ਦੇ ਕਥਨ ਅਨੁਸਾਰ ਫ਼ਾਇਦੇ ਬਿਲਕੁਲ ਸਿੱਖਾਂ ਵਲ ਸਨ । ਕਈ ਵਾਰੀ ਅੰਗਰੇਜ਼ ਫੌਜਾਂ ਨੂੰ ਭਾਰੀ ਨੁਕਸਾਨ ਉਠਾ ਕੇ ਪਿੱਛੇ ਹਟਣਾ ਪਿਆ ਅਤੇ ਪੋਪ ਦੇ ਰਿਸਾਲੇ ਨੂੰ ਬੁਰੀ ਤਰ੍ਹਾਂ ਭਾਂਜ ਪਈ । ਇਸ ਲੜਾਈ ਵਿਚ ਅੰਗਰੇਜ਼ਾਂ ਦਾ ਨੁਕਸਾਨ ਦੋ ਹਜ਼ਾਰ ਆਦਮੀ, ਛੇ ਤੋਪਾਂ ਤੇ ਕਈ ਝੰਡੇ ਹੋਇਆ ।

ਪੋਪ ਨੇ ਆਪਣੇ ਰਿਸਾਲੇ ਦੀ ਭਾਂਜ ਦਾ ਕਾਰਣ ਇਹ ਦੱਸਿਆ ਕਿ ਉਸ ਨੇ ਆਪਣੇ ਘੋੜ-ਚੜ੍ਹਿਆਂ ਨੂੰ ਮੁੜ ਇਕੱਠੇ ਕਰਨ ਦਾ ਬੜਾ ਯਤਨ ਕੀਤਾ ਸੀ ਪਰ ਫ਼ਾਇਦਾ ਕੁਝ ਨਾ ਹੋਇਆ । ਉਸ ਦੇ ਸਵਾਰ ਇਕਹਿਰੇ ਛੋਟੇ ਕਦ ਦੇ ਆਦਮੀ ਸਨ ਅਤੇ ਉਨ੍ਹਾਂ ਦੇ ਘੋੜੇ ਭੀ ਛੋਟੇ ਤੇ ਹਲਕੇ ਸਨ । ਦੂਸਰੇ ਪਾਸੇ ਉਨ੍ਹਾਂ ਦੇ ਟਾਕਰੇ ਉੱਤੇ ਸਿੱਖ ਸਵਾਰ ਲੋਹੇ ਨਾਲ ਮੜ੍ਹੇ ਹੋਏ ਬੜੇ ਭਾਰੇ ਤੇ ਡਾਢੇ ਸਨ । ਉਨ੍ਹਾਂ ਦੀਆਂ ਤਲਵਾਰਾਂ ਲੰਬੀਆਂ ਤੇ ਘੋੜੇ ਬੜੇ ਸੋਹਣੇ ਸਨ । ਕਰਨਲ ਨੂੰ ਸ਼ਿਕਾਇਤ ਸੀ ਕਿ ਅੰਗਰੇਜ਼ੀ ਘਾੜਤ ਦੇ ਹਥਿਆਰ ਭੈੜੇ ਬਣੇ ਹੋਏ ਸਨ ਜੋ ਸਿੱਖ ਰਿਸਾਲੇ ਦੀਆਂ ਲੰਬੀਆਂ ਤਲਵਾਰਾਂ ਦੇ ਟਾਕਰੇ ਵਿਚ ਮੁੜ ਜਾਂਦੇ ਸਨ ।

ਚੇਲੀਆਂ ਵਾਲੇ ਦੀ ਲੜਾਈ ਨੇ ਅੰਗਰੇਜ਼ਾਂ ਲਈ ਹਿੰਦੁਸਤਾਨ ਤੇ ਇੰਗਲਿਸਤਾਨ ਵਿਚ ਸੋਗ ਦੇ ਸੱਥਰ ਵਿਛਾ ਦਿੱਤੇ ਅਤੇ ਇੱਥੇ ਹੋਇਆ ਨੁਕਸਾਨ ਅਫ਼ਗ਼ਾਨਿਸਤਾਨ ਵਿਚ ਹੋਈ ਤਬਾਹੀ ਨਾਲੋਂ ਭੀ ਭੈੜੀ ਬਿਪਤਾ ਸਮਝਿਆ ਗਿਆ । ਐਡਮਜ਼ ਲਿਖਦਾ ਹੈ ਕਿ 'ਚੇਲੀਆਂ ਵਾਲੇ ਵਿਚ

ਫਤਿਹ ਨਹੀਂ ਸੀ ਹੋਈ। ਜਿਸ ਵੇਲੇ ਚੇਲੀਆਂ ਵਾਲੇ ਦੀਆਂ ਖ਼ਬਰਾਂ ਇੰਗਲਿਸਤਾਨ ਪੁੱਜੀਆਂ ਤਾਂ ਸਾਰੀ ਕੌਮ ਇਸ ਭਿਆਨਕ ਦੁਖ ਨਾਲ ਗ੍ਰਸੀ ਗਈ। ਕਾਮਯਾਬੀਆਂ ਦੀ ਇਕ ਲੰਬੀ ਲੜੀ ਦੇ ਹਿਲੇ ਹੋਏ ਅੰਗਰੇਜ਼, ਅੰਗਰੇਜ਼ੀ ਤੋਪਾਂ ਅਤੇ ਅੰਗਰੇਜ਼ੀ ਝੰਡਿਆਂ ਦੇ ਖੁੱਸਣ, ਅੰਗਰੇਜ਼ੀ ਰਿਸਾਲੇ ਦੇ ਵੈਰੀਆਂ ਦੇ ਅੱਗੇ ਅੱਗੇ ਭੱਜਣ ਅਤੇ ਜੰਗਲੀ ਹਿੰਦੁਸਤਾਨੀਆਂ (ਪੰਜਾਬੀਆਂ) ਦੇ ਟਾਕਰੇ ਤੇ ਅੰਗਰੇਜ਼ੀ ਫੌਜ ਦੇ ਫਤਿਹ ਨਾ ਪਾ ਸਕਣ ਦੀਆਂ ਖ਼ਬਰਾਂ ਸਹਿ ਸਕਣ ਜੋਗੇ ਨਹੀਂ ਸਨ। ਇਹ ਮਹਿਸੂਸ ਕੀਤਾ ਗਿਆ ਕਿ ਹਿੰਦੁਸਤਾਨ ਵਿਚ ਸਾਡੀ ਮਸ਼ਹੂਰੀ ਅਤੇ ਰੁਹਬ ਨੂੰ ਇਕ ਤਕੜੀ ਸੱਟ ਵੱਜੀ ਹੈ ਅਤੇ ਇਸ ਤਬਾਹੀ ਦੀ ਜ਼ੁਮੇਵਾਰੀ ਕਮਾਂਡਰ-ਇਨ-ਚੀਫ਼ ਦੀਆਂ ਗਲਤੀਆਂ ਦੇ ਮੱਥੇ ਮੜ੍ਹੀ ਗਈ। ਟਾਈਮਜ਼ ਔਫ਼ ਲੰਡਨ ਨੇ ਬੜੇ ਦੁਖ ਨਾਲ ਲਿਖਿਆ ਕਿ 'ਲਾਰਡ ਗਫ਼ ਸਾਡੇ ਸਿਪਾਹੀਆਂ ਦੀਆਂ ਜਾਨਾਂ ਨਾਲ ਖੇਲ ਰਿਹਾ ਹੈ।' ਬੋਰਡ ਔਫ ਡਾਇਰੈਕਟਰਜ਼ ਦੇ ਪਰਧਾਨ ਸਰ ਜੌਨ ਹੋਬਹਾਊਸ ਨੇ 7 ਮਾਰਚ 1849 ਨੂੰ ਕਿਹਾ 'ਇਸ ਤਬਾਹੀ ਨੇ ਸਾਡੀਆਂ ਕਾਮਯਾਬੀਆਂ ਉੱਤੇ ਮਿਟੀ ਪਾ ਦਿੱਤੀ ਹੈ ਅਤੇ ਲੋਕਾਂ ਦੇ ਦਿਲਾਂ ਉੱਤੇ ਕਾਬਲ ਦੇ ਘਲੂਘਾਰੇ ਨਾਲੋਂ ਜ਼ਿਆਦਾ ਅਸਰ ਕੀਤਾ ਹੈ। ਨਤੀਜਾ ਇਹ ਹੋਇਆ ਕਿ ਡਾਕ ਪੁੱਜਣ ਦੇ ਅਠਤਾਲੀ ਘੰਟਿਆਂ ਦੇ ਅੰਦਰ ਇਹ ਫੈਸਲਾ ਹੋ ਗਿਆ ਕਿ (ਗਫ਼ ਦੀ ਥਾਂ) ਸਰ ਚਾਰਲਸ ਨੇਪੀਅਰ ਨੂੰ ਹਿੰਦੁਸਤਾਨ ਦੀ ਫੌਜ ਦੀ ਕਮਾਨ ਕਰਨ ਲਈ ਭੇਜਿਆ ਜਾਵੇ।' ਇੱਥੋਂ ਤਕ ਕਿ ਚੁਰਾਸੀ ਵਰ੍ਹਿਆਂ ਦਾ ਬੁਢਾ ਡੀਊਕ ਔਫ਼ ਵੈਲਿੰਗਟਨ ਸਿੱਖਾਂ ਦੇ ਵਿਰੁਧ ਲੜਨ ਲਈ ਹਿੰਦੁਸਤਾਨ ਜਾਣ ਲਈ ਤਿਆਰ ਹੋ ਗਿਆ ਅਤੇ ਉਸ ਨੇ ਨੇਪੀਅਰ ਨੂੰ ਕਿਹਾ ਕਿ 'ਜੇ ਤੂੰ ਨਹੀਂ ਜਾਂਦਾ ਤਾਂ ਮੈਂ ਜ਼ਰੂਰ ਜਾਵਾਂਗਾ।'

ਚੇਲੀਆਂ ਵਾਲੇ ਦੀ ਲੜਾਈ ਨੇ ਲਾਰਡ ਗੱਫ਼ ਨੂੰ ਨਿਕੰਮਾ ਕਰਕੇ ਰੱਖ ਦਿੱਤਾ ਅਤੇ ਉਸ ਉੱਤੋਂ ਲਾਰਡ ਡਲਹੌਜ਼ੀ ਦਾ ਭਰੋਸਾ ਉਠ ਗਿਆ। ਬਿਰਗੇਡੀਅਰ ਮਾਊਂਟਿਨ ਨੂੰ 13 ਫਰਵਰੀ 1849 ਨੂੰ ਚਿੱਠੀ ਲਿਖਦੇ ਹੋਏ ਡਲਹੌਜ਼ੀ ਨੇ ਲਿਖਿਆ:

> 'ਕਮਾਂਡਰ-ਇਨ-ਚੀਫ਼ ਦੀ ਚਿੱਠੀ ਨੇ ਅਜ ਪਿੱਛੇ ਨਾਲੋਂ ਮੈਨੂੰ ਜ਼ਿਆਦਾ ਫਿਕਰ ਲਾ ਦਿੱਤਾ ਹੈ ਜਿਸ ਵਿੱਚੋਂ ਮੈਨੂੰ ਇਉਂ ਦਿਸਦਾ ਹੈ ਜਿਵੇਂ ਉਸ ਨੂੰ ਆਪਣੇ ਆਪ ਤੋਂ ਸਾਰਾ ਭਰੋਸਾ ਉਠ ਗਿਆ ਹੁੰਦਾ ਹੈ। ਮੈਂ ਅਗਲੀ ਲੜਾਈ ਵਿਚ ਅਸਰਦਾਰ ਕਾਰਵਾਈ ਲਈ ਫ਼ੌਜ ਉੱਤੇ, ਤੁਹਾਡੇ ਉੱਤੇ ਅਤੇ ਹੋਰ ਤੁਹਾਡੇ ਵਰਗਿਆਂ ਤੇ ਭਰੋਸਾ ਲਾਈ ਬੈਠਾ ਹਾਂ। ਕਿਸੀ ਅੰਗਰੇਜ਼ੀ ਫ਼ੌਜ ਨੇ ਕਦੀ ਕੋਈ ਵੱਡੀ ਲੜਾਈ ਇਸ ਤੋਂ ਘਟ ਰੁਕਾਵਟਾਂ ਅਤੇ ਫ਼ਤਿਹ ਲਈ ਇਸ ਤੋਂ ਜ਼ਿਆਦਾ ਸਾਮਾਨ ਅਤੇ ਸਾਧਨਾਂ ਨਾਲ ਨਹੀਂ ਲੜੀ।

ਸਰ ਜੌਨ ਹੌਬਹਾਊਸ ਨੇ 21 ਫਰਵਰੀ ਨੂੰ ਲਿਖਿਆ:

> 'ਜੇ ਆਪਣੀ ਜ਼ਿਦ ਵਿਚ ਉਸ (ਲਾਰਡ ਗਫ਼) ਨੇ ਇਨ੍ਹਾਂ ਸਾਧਨਾਂ ਦਾ ਧਿਆਨ ਨਾ ਰੱਖਿਆ, ਜੇ ਉਸ ਨੇ ਫੇਰ ਇਤਨਾ ਨੁਕਸਾਨ ਕਰ ਕੇ ਅਧੂਰੀ ਲੜਾਈ ਲੜੀ ਤਾਂ ਤੁਸੀਂ ਮੈਨੂੰ ਉਸ ਦੇ ਵਿਰੁਧ ਕੋਈ ਕਾਰਵਾਈ ਕਰਦੇ ਸੁਣੋਗੇ, ਓਹ ਮੈਦਾਨ ਵਿਚ ਉਸ ਫੌਜ ਦਾ ਕਮਾਂਡਰ ਨਹੀਂ ਰਹੇਗਾ।'

ਪਰ ਇਤਨੇ ਚਿਰ ਵਿਚ ਮੁਲਤਾਨ ਨੇ ਹਥਿਆਰ ਸੁਟ ਦਿੱਤੇ ਅਤੇ ਮੂਲ ਰਾਜ ਨੇ 22

ਜਨਵਰੀ 1849 ਨੂੰ ਆਪਣੇ ਆਪ ਨੂੰ ਜਨਰਲ ਵਿਸ਼ ਦੇ ਹਵਾਲੇ ਕਰ ਦਿੱਤਾ ਅਤੇ 21 ਫਰਵਰੀ ਦੀ ਗੁਜਰਾਤ ਦੀ ਲੜਾਈ ਨੇ, ਜਿਸ ਵਿਚ ਉਸ ਦੀ ਫਤਿਹ ਹੋ ਗਈ, ਲਾਰਡ ਗਫ਼ ਦਾ ਬਚਾਉ ਕਰ ਦਿੱਤਾ ।

## *ਮੂਲ ਰਾਜ ਨੇ ਹਥਿਆਰ ਸੁਟ ਦਿੱਤੇ 22 ਜਨਵਰੀ 1849*

ਰਾਜਾ ਸ਼ੇਰ ਸਿੰਘ ਦੇ ਚਲੇ ਜਾਣ ਪਰ ਮੁਲਤਾਨ ਦਾ ਪਹਿਲਾ ਘੇਰਾ ਸਤੰਬਰ 1848 ਵਿਚ ਚੁੱਕ ਲਿਆ ਗਿਆ ਸੀ । ਲਾਰਡ ਡਲਹੌਜ਼ੀ ਛੇਤੀ ਹੀ ਮੁਲਤਾਨ ਦੇ ਫ਼ਤਿਹ ਹੋਣ ਦੇ ਹੱਕ ਵਿਚ ਨਹੀਂ ਸੀ । ਉਹ ਇਸ ਨੂੰ ਕੁਝ ਮਹੀਨੇ ਇਸ ਲਈ ਲਮਕਾਈ ਰਖਣਾ ਚਾਹੁੰਦਾ ਸੀ ਤਾਂ ਕਿ ਮੂਲ ਰਾਜ ਦੇ ਵਿਰੁਧ ਲੜਾਈ ਲਈ ਅੰਗਰੇਜ਼ੀ ਫੌਜ ਬੁਲਾਈ ਜਾ ਸਕੇ ਅਤੇ ਦੇਸ਼ ਉੱਤੇ ਕਬਜ਼ਾ ਕਰਨ ਲਈ 'ਪੂਰਾ ਹੱਕ' ਬਣ ਜਾਵੇ । 17 ਮਈ 1848 ਨੂੰ ਲਾਰਡ ਡਲਹੌਜ਼ੀ ਨੇ ਫਰੈਡਰਿਕ ਕਰੀ ਨੂੰ ਲਾਹੌਰ ਲਿਖਿਆ ਸੀ : 'ਕੁਝ ਭੀ ਹੋ ਜਾਏ ਮੂਲ ਰਾਜ ਨਾਲ ਕੋਈ ਸ਼ਰਤ ਨਾ ਕਰਨੀ ।' 11 ਦਿਨ ਪਿੱਛੋਂ 28 ਮਈ ਦੀ ਨਿਜੀ ਚਿੱਠੀ ਵਿਚ ਓਹ ਹੋਰ ਭੀ ਸਖਤ ਹੋ ਗਿਆ ਤੇ ਉਸ ਨੇ ਲਿਖਿਆ :

> 'ਮੈਨੂੰ ਅਫ਼ਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਮੈਂ ਤੁਹਾਡੀ ਐਡਵਰਡਜ਼ ਨੂੰ ਦਿੱਤੀ ਰਾਏ ਨਾਲ ਬਿਲਕੁਲ ਸਹਿਮਤ ਨਹੀਂ ਕਿ ਉਸ ਨੇ ਮੂਲ ਰਾਜ ਨੂੰ ਹਥਿਆਰ ਸੁੱਟ ਕੇ ਪੇਸ਼ ਹੋ ਜਾਣ ਲਈ ਰਾਜ਼ੀ ਕਰਨ ਵਾਸਤੇ ਗਲ-ਬਾਤ ਕਰਨ ਵਿਚ ਬਿਲਕੁਲ ਠੀਕ ਕੀਤਾ ਹੈ ।
>
> ਮੈਨੂੰ ਇਸ ਗੱਲ ਉੱਤੇ ਬੜਾ ਭਾਰੀ ਇਤਰਾਜ ਹੈ ਕਿ ਐਡਵਰਡਜ਼ ਕਿਸੇ ਐਸੇ ਸੌਦੇ ਵਿਚ ਪਵੇ ਜਿਸ ਨਾਲ ਓਹ ਸਰਕਾਰ ਨੂੰ ਬੰਨ੍ਹ ਕੇ ਰੱਖ ਦੇਵੇ ਅਤੇ ਉਸ ਦੀਆਂ ਅਗਲੀਆਂ ਕਾਰਵਾਈਆਂ ਵਿਚ ਰੋਕਾਂ ਪੈਦਾ ਕਰ ਦੇਵੇ । ਜੇ ਅਜੇ ਤਕ ਭੀ, ਜਿਸ ਵੇਲੇ ਕਿ ਇਹ ਚਿੱਠੀ ਤੇ ਨਾਲ ਭੇਜੀ ਜਾ ਰਹੀ ਸਰਕਾਰੀ ਚਿੱਠੀ ਤੁਹਾਨੂੰ ਪੁੱਜੇ, ਦੀਵਾਨ ਮੂਲ ਰਾਜ ਬਾਗੀ ਹੀ ਹੋਵੇ, ਤਾਂ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਇਸ ਆਦਮੀ ਨਾਲ ਕੋਈ ਸ਼ਰਤਾਂ ਨਾ ਕੀਤੀਆਂ ਜਾਣ । ਇਸ ਸਮੇਂ ਵਿਚ ਇਸ ਮਾਮਲੇ ਨੂੰ ਗੱਲ-ਬਾਤ ਕਰ ਕੇ ਨਜਿੱਠਣ ਲਈ ਕੁਝ ਨਾ ਕੀਤਾ ਜਾਏ । ਜੇ ਭਲਾ ਇਹ ਬਲਵਾ ਅਚਾਣਕ ਹੀ ਮੁਕਦਾ ਦਿੱਸੇ ਤਾਂ ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਦਰਬਾਰ ਨਾਲ ਕੋਈ ਗੱਲ-ਬਾਤ ਨਾ ਕਰਨੀ ਅਤੇ ਨਾ ਹੀ ਸਰਕਾਰ ਅੰਗਰੇਜ਼ੀ ਨੂੰ ਦਿੱਤੇ ਜਾਣ ਵਾਲੇ ਹਰਜਾਨੇ ਬਾਬਤ ਕੋਈ ਫੈਸਲਾ ਕਰਨਾ ।'

ਪਰ ਲਾਰਡ ਡਲਹੌਜ਼ੀ ਰੈਜ਼ੀਡੰਟ ਦੀ 6 ਜੂਨ ਦੀ ਚਿੱਠੀ ਪੜ੍ਹ ਕੇ ਬੜਾ ਹੀ ਖੁਸ਼ ਹੋਇਆ ਜਿਸ ਵਿਚ ਲਿਖਿਆ ਹੋਇਆ ਸੀ ਕਿ ਐਡਵਰਡਜ਼ ਦੀ ਮੂਲ ਰਾਜ ਨਾਲ ਗੱਲ-ਬਾਤ ਦਾ ਕੁਝ ਨਹੀਂ ਬਣਿਆ । ਲਾਰਡ ਡਲਹੌਜ਼ੀ ਨੇ 27 ਜੂਨ ਨੂੰ ਲਿਖਿਆ : 'ਮੈਨੂੰ ਇਹ ਪਤਾ ਲੱਗਣ ਉੱਤੇ ਬੜੀ ਖੁਸ਼ੀ ਹੋਈ ਹੈ ਕਿ ਐਡਵਰਡਜ਼ ਦੀ ਮੂਲ ਰਾਜ ਨਾਲ ਮੁਸਤਫਾ ਖਾਨ ਰਾਹੀਂ ਗੱਲ-ਬਾਤ ਦਾ ਕੋਈ ਨਤੀਜਾ ਨਹੀਂ ਨਿਕਲਿਆ ਅਤੇ ਇਸ ਕਰਕੇ ਕੋਈ ਨੁਕਸਾਨ ਨਹੀਂ ਹੋਇਆ । ... ਜੇ ਦੀਵਾਨ ਦਾ ਮਾਮਲਾ ਹਵਾ ਵਿਚ ਹੀ ਉਡ ਜਾਏ ਯਾ ਜੇ ਲੈਫਟਿਨੰਟ ਐਡਵਰਡਜ਼ ਅਤੇ ਨਵਾਬ ਬਹਾਵਲ ਪੁਰ ਆਪਣੀਆਂ ਫੌਜਾਂ ਨਾਲ ਉਸ ਨੂੰ ਹਰਾ ਦੇਣ ਯਾ ਫੜ ਲੈਣ ਤਾਂ ਇਸ ਨਾਲ ਸਰਕਾਰ ਅਤੇ ਸਾਡੀ ਸਾਰਿਆਂ ਦੀ

ਲੋਕਾਂ ਦੀਆਂ ਨਜ਼ਰਾਂ ਵਿਚ ਹੇਠੀ ਹੋ ਜਾਵੇਗੀ।' ਲਾਰਡ ਡਲਹੌਜ਼ੀ ਨੇ 13 ਜੁਲਾਈ ਨੂੰ ਰੈਜ਼ੀਡੰਟ ਕਰੀ ਨੂੰ ਲਿਖਿਆ ਸੀ ਕਿ:

'ਜੇ ਮੂਲ ਰਾਜ ਦੇ ਵਿਰੁਧ ਅੰਗਰੇਜ਼ੀ ਫੌਜ ਲਿਆਉਣ ਦੀ ਲੋੜ ਪੈ ਜਾਏ ਤਾਂ ਬਿਨਾਂ ਸ਼ਕ ਅਤੇ ਦੋਸ਼ ਦੇ ਸਾਡਾ ਹੱਕ ਬਣ ਜਾਂਦਾ ਹੈ ਕਿ ਅਸੀਂ ਜਿਵੇਂ ਮਰਜ਼ੀ ਹੋਵੇ ਪੰਜਾਬ ਨਾਲ ਕਰੀਏ। ਫਰਜ਼ ਕਰੋ ਕਿ ਜਾਂ ਐਡਵਰਡਜ਼ ਦੀ ਫੌਜ ਦੇ ਡਰ ਨਾਲ ਜਾਂ ਅੰਦਰਲੀ ਆਪਣੀ ਖਟਪਟੀ ਨਾਲ ਮੁਲਤਾਨ ਦਾ ਕਿਲਾ ਟੁੱਟ ਜਾਏ ਜਾਂ ਬਲਵਈ ਖਿੰਡ ਪੁੰਡ ਜਾਣ ਤਾਂ ਸਾਡੀ ਪਾਲਿਸੀ ਬੜੀ ਸ਼ੱਕੀ ਤੇ ਬਿਆਲੁਕ ਕਰਨ ਵਾਲੀ ਹੋ ਜਾਏਗੀ। ... ਇਸ ਵੇਲੇ ਸਰਕਾਰ ਲਾਹੌਰ ਸਾਫ ਦੋਸ਼ੀ ਹੈ ... ਪਰ ਜੇ ਦੀਵਾਨ ਦੀ ਫੌਜ ਹੁਣ ਹਥਿਆਰ ਸੁਟ ਦੇਵੇ ਜਾਂ ਦੌੜ ਜਾਏ ਤਾਂ ਜਨਰਲ ਕੌਰਤਲਾਂ ਅਤੇ ਲੈਫਟਿਨੰਟ ਐਡਵਰਡਜ਼ ਦੇ ਸਾਹਮਣੇ ਜੋ ਲਾਹੌਰ ਦਰਬਾਰ ਦੀਆਂ ਫੌਜਾਂ ਦੀ ਕਮਾਨ ਕਰ ਰਹੇ ਹਨ, ਹਥਿਆਰ ਸੁੱਟਣਗੇ ਜਾਂ ਦੌੜਨਗੇ। ਇਸ ਹਾਲਤ ਵਿਚ ਦਰਬਾਰ ਨੇ ਸਾਡਾ ਕਹਿਣਾ ਮੰਨ ਲਿਆ ਹੋਵੇਗਾ ਅਤੇ ਉਨ੍ਹਾਂ ਨੇ ਬਾਗੀ ਦਾ ਅੰਤ ਕਰਨ ਦੀ ਕਾਰਵਾਈ ਕਰ ਦਿੱਤੀ ਹੋਵੇਗੀ।

ਦਰਬਾਰ ਇਹ ਆਖੇਗਾ ਕਿ ਜਨਰਲ ਕੋਰਤਲਾਂ ਦੀਆਂ ਫੌਜਾਂ ਉਨ੍ਹਾਂ ਦੀਆਂ ਹਨ, ਨਵੇਂ ਪਠਾਣ ਦਸਤੇ ਉਨ੍ਹਾਂ ਦੇ ਨਾਉਂ ਅਤੇ ਝੰਡਿਆਂ ਹੇਠਾਂ ਭਰਤੀ ਕੀਤੇ ਗਏ ਹਨ ਅਤੇ ਤਨਖਾਹ ਉਨ੍ਹਾਂ ਦੇ ਖਜ਼ਾਨਿਓਂ ਦਿੱਤੀ ਗਈ ਹੈ। ਜੇ ਥੋੜੀ ਬਹੁਤ ਇਸ ਸੰਬੰਧੀ ਕੋਈ ਸ਼ੱਕ ਸੀ ਤਾਂ ਐਡਵਰਡਜ਼ ਦੀ 21 ਤਾਰੀਖ ਦੀ ਚਿੱਠੀ ਨੇ ਬਿਲਕੁਲ ਸਾਫ ਕਰ ਦਿੱਤੀ ਹੈ ਜਿਸ ਵਿਚ ਉਸ ਨੇ ਬਹਾਵਲ ਪੁਰੀ ਜਰਨੈਲ ਨੂੰ ਸਰਕਾਰੀ ਤੌਰ ਤੇ ਇਤਲਾਹ ਦਿੱਤੀ ਹੈ ਕਿ ਦੋਨੋਂ ਫੌਜਾਂ ਮਹਾਰਾਜੇ ਅਤੇ ਮਹਾਰਾਜੇ ਦੇ ਹੱਕ ਕਾਇਮ ਕਰਨ ਲਈ ਲੜ ਰਹੀਆਂ ਹਨ ਅਤੇ ਬਾਗੀਆਂ ਤੋਂ ਖੋਹੀਆਂ ਹੋਈਆਂ ਤੋਪਾਂ ਨਾਂ ਤਾਂ ਉਸ (ਨਵਾਬ ਬਹਾਵਲ ਪੁਰ) ਦੀਆਂ ਹਨ, ਅਤੇ ਨਾਂ ਹੀ ਅੰਗਰੇਜ਼ਾਂ ਦੀਆਂ, ਬਲਕਿ ਮਹਾਰਾਜੇ ਦੀਆਂ ਹਨ।'

ਇਨ੍ਹਾਂ ਹੀ ਕਾਰਣਾਂ ਕਰਕੇ ਲਾਰਡ ਡਲਹੌਜ਼ੀ ਨੇ ਐਡਵਰਡਜ਼ ਦੇ ਮੂਲ ਰਾਜ ਨਾਲ ਗੱਲ-ਬਾਤ ਕਰਨ ਉੱਤੇ ਇਤਰਾਜ਼ ਕੀਤਾ ਸੀ ਅਤੇ ਓਹ ਮੁਲਤਾਨ ਦੇ ਝਗੜੇ ਦੇ ਛੇਤੀ ਮੁੱਕਣ ਦੇ ਵਿਰੁਧ ਸੀ ਕਿਉਂਕਿ ਓਹ ਇਸ ਨੂੰ ਅੰਗਰੇਜ਼ੀ ਫੌਜਾਂ ਪੰਜਾਬ ਵਿਚ ਲਿਆਉਣ ਲਈ ਇਕ ਬਹਾਨਾ ਬਣਾਉਣਾ ਚਾਹੁੰਦਾ ਸੀ ਤਾਂਕਿ ਪਿੱਛੋਂ ਪੰਜਾਬ ਦੀ ਫ਼ਤਿਹ ਦਾ ਇਲਾਨ ਕਰਨਾ ਸੌਖਾ ਹੋ ਜਾਏ। ਐਡਵਰਡਜ਼ ਡਲਹੌਜ਼ੀ ਦੀਆਂ ਇਨ੍ਹਾਂ ਨੀਅਤਾਂ ਅਤੇ ਚਾਲਾਂ ਤੋਂ ਅਣਜਾਣ ਸੀ, ਇਸ ਲਈ ਉਸ ਨੇ ਉਸ ਦੀ ਬੇ ਰਹਿਮ ਤੇ ਅਨਿਆਇ-ਭਰੀ ਝਾੜ ਨੂੰ ਬਹੁਤ ਜ਼ਿਆਦਾ ਮਹਿਸੂਸ ਕੀਤਾ। 29 ਜੂਨ ਨੂੰ ਓਸ ਨੇ ਕਰੀ ਨੂੰ ਲਿਖਿਆ:

'ਮੈਂ ਇਸ (ਮੁਲਤਾਨ ਵਿਚ ਕੀਤੀ ਸੇਵਾ ਦੇ ਬਦਲੇ) ਕੁਝ ਮੰਗਿਆ ਨਹੀਂ ਸੀ ਅਤੇ ਨਾ ਹੀ ਮੈਂ ਕੋਈ ਆਸ ਲਾਈ ਹੋਈ ਸੀ ਪਰ ਮੈਨੂੰ ਇਹ ਭੀ ਆਸ ਨਹੀਂ ਸੀ ਕਿ ਇਨ੍ਹਾਂ ਖਤਰਿਆਂ ਤੋਂ ਇਕ ਹਜ਼ਾਰ ਮੀਲ ਦੇ ਫਾਸਲੇ ਉੱਤੇ ਆਪਣੇ ਮਹਲ ਵਿਚ ਪੱਖੇ ਦੇ ਹੇਠਾਂ ਬੈਠਾ ਹੋਇਆ ਲਾਟ ਸਾਹਿਬ ਮੇਰੀ ਬੇਇੱਜ਼ਤੀ ਕਰੇਗਾ ਅਤੇ ਇਸ ਤਰ੍ਹਾਂ ਦੀ ਬੇਕਦਰੀ ਭਰੀ ਝਾੜ ਲਿਖ

ਭੇਜੇਗਾ। ਇਸ ਨੇ ਮੇਰੇ ਦਿਲ ਉੱਤੇ ਇਕ ਪੱਕਾ ਤੇ ਡੂੰਘਾ ਅਸਰ ਕੀਤਾ ਹੈ। ਉਸ ਨੂੰ ਆਖਰੀ ਹਦ ਤਕ ਮੇਰੇ ਪਾਸੋਂ ਨੌਕਰੀ ਲੈਣ ਦਾ ਹੁਕਮ ਹਾਸਲ ਹੈ ਪਰ ਉਸ ਦੀ ਝਾੜ ਅਤੇ ਪਰਸ਼ੰਸਾ ਦੀ ਅੱਗੇ ਨੂੰ ਮੈਂ ਕੋਈ ਪਰਵਾਹ ਨਹੀਂ ਕਰਾਂਗਾ।'

ਐਡਵਰਡਜ਼ ਦੇ ਜ਼ੋਰ ਦੇਣ ਉੱਤੇ ਰੈਜ਼ੀਡੰਟ ਕਰੀ ਨੇ ਜਨਰਲ ਵਿਸ਼ ਨੂੰ ਮੁਲਤਾਨ ਭੇਜ ਦਿੱਤਾ ਸੀ। ਵਿਸ਼ ਦੇ ਮੁਲਤਾਨ ਪੁੱਜਣ ਦੇ ਵਾਰ੍ਹਵੇਂ ਦਿਨ 14 ਸਤੰਬਰ ਨੂੰ ਰਾਜਾ ਸ਼ੇਰ ਸਿੰਘ ਅੰਗਰੇਜ਼ੀ ਕੰਪੂ ਤੋਂ ਤੁਰ ਗਿਆ ਸੀ। ਜਿਸ ਕਰਕੇ ਵਿਸ਼ ਨੂੰ ਮੁਲਤਾਨ ਦਾ ਘੇਰਾ ਚੁਕ ਲੈਣਾ ਪਿਆ ਜੋ ਫੌਜ ਦੀ ਥੁੜ ਕਰਕੇ ਕਈ ਹਫਤੇ ਤਕ ਮੁੜ ਨਾ ਪਾਇਆ ਜਾ ਸਕਿਆ। 22 ਦਸੰਬਰ ਨੂੰ ਬੰਬਈ ਦੀ ਫੌਜ ਪੁੱਜੀ ਅਤੇ 27-29 ਨੂੰ ਸ਼ਹਿਰ ਦਾ ਆਲਾ ਦੁਆਲਾ ਕਾਬੂ ਕਰ ਲਿਆ। 30 ਦਸੰਬਰ ਨੂੰ ਜਨਰਲ ਵਿਸ਼ ਦੇ ਗੁਬਾਰਿਆਂ ਦਾ ਇਕ ਗੋਲਾ ਮੂਲ ਰਾਜ ਦੇ ਕਿਲੇ ਵਿਚ ਬਰੂਦ ਖਾਨੇ ਉੱਤੇ ਜਾ ਪਿਆ ਜਿਸ ਨਾਲ ਪੰਜ ਹਜ਼ਾਰ ਮਣ ਦੇ ਕਰੀਬ ਬਰੂਦ ਤੇ ਹੋਰ ਸਾਮਾਨ ਉਡ ਗਿਆ। 2 ਜਨਵਰੀ ਸੰਨ 1849 ਨੂੰ ਹੱਲਾ ਕਰ ਕੇ ਵਿਸ਼ ਨੇ ਮੁਲਤਾਨ ਸ਼ਹਿਰ ਉੱਤੇ ਕਬਜ਼ਾ ਕਰ ਲਿਆ। ਹੁਣ ਮੂਲ ਰਾਜ ਲਾਚਾਰ ਹੋ ਗਿਆ। ਬਰੂਦ ਤੋਂ ਬਗੈਰ ਬਹੁਤਾ ਚਿਰ ਉਸ ਨੇ ਨਹੀਂ ਸੀ ਕਢ ਸਕਣਾ, ਇਸ ਲਈ ਉਸ ਨੇ ਗੱਲ-ਬਾਤ ਲਈ ਆਪਣੇ ਆਦਮੀ ਭੇਜੇ।

ਇਨ੍ਹੀਂ ਦਿਨੀ ਹੈਨਰੀ ਲਾਰੰਸ ਹਿੰਦੁਸਤਾਨ ਨੂੰ ਮੁੜ ਆਇਆ ਤੇ ਮੁਲਤਾਨ ਪੁੱਜ ਗਿਆ। ਦੋ ਤਿੰਨ ਦਿਨ ਓਥੇ ਠਹਿਰ ਕੇ ਓਹ 8 ਜਨਵਰੀ ਨੂੰ ਲਾਹੌਰ ਨੂੰ ਤੁਰ ਪਿਆ। ਲਾਰਡ ਡਲਹੌਜ਼ੀ ਦੇ ਕੰਨ ਵਿਚ ਕਿਸੇ ਨੇ ਇਹ ਗੱਲ ਪਾ ਦਿੱਤੀ ਕਿ ਮੁਲਤਾਨ ਵਿਚ ਹੈਨਰੀ ਲਾਰੰਸ ਆਪਣੇ ਹਕ ਵਿਚ ਕੁਝ ਚਮਤਕਾਰਾ ਕਰ ਵਿਖਾਉਣ ਵਾਲਾ ਹੈ - ਸ਼ਾਇਦ ਮੂਲ ਰਾਜ ਨਿਜੀ ਤੌਰ ਤੇ ਆਪਣੇ ਆਪ ਨੂੰ ਉਸ ਦੇ ਸਾਹਮਣੇ ਆ ਪੇਸ਼ ਕਰੇ। ਲਾਰਡ ਡਲਹੌਜ਼ੀ ਨੇ ਉਸ ਨੂੰ ਲਿਖਿਆ:

> 'ਹਵਾਈਆਂ ਉਡ ਰਹੀਆਂ ਹਨ ਕਿ ਜੇ ਤੂੰ ਮੁਲਤਾਨ ਦੇ ਕਿਲੇ ਵਿਰੁਧ ਹੱਲਾ ਹੋਣ ਤੇ ਮੁੱਕਣ ਤੋਂ ਪਹਿਲਾਂ ਮੁਲਤਾਨ ਦੇ ਲਾਗੇ ਪੁੱਜ ਜਾਏਂ ਤਾਂ ਦੀਵਾਨ ਮੂਲ ਰਾਜ ਆਪਣੇ ਆਪ ਨੂੰ ਤੇਰੇ ਹਵਾਲੇ ਕਰਨਾ ਚਾਹੁੰਦਾ ਹੈ। ਮੈਨੂੰ ਕੋਈ ਸ਼ੱਕ ਨਹੀਂ ਕਿ ਤੂੰ ਓਸ ਨੂੰ ਮੱਥੇ ਨਹੀਂ ਲਾਵੇਂਗਾ ਅਤੇ ਨਾ ਹੀ ਤੂੰ ਇਸ ਵੇਲੇ ਕਿਸੇ ਸਰਕਾਰੀ ਹੈਸੀਅਤ ਵਿਚ ਕੋਈ ਕੰਮ ਕਰੇਂਗਾ। ਮੈਂ ਤੈਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਮੈਂ ਮੂਲ ਰਾਜ ਨਾਲ ਕੋਈ ਸ਼ਰਤਾਂ ਨਹੀਂ ਕਰਾਂਗਾ ਅਤੇ ਨਾ ਹੀ ਇਸ ਸੰਬਧੀ ਕੋਈ ਤਜਵੀਜ਼ ਸੁਣਾਂਗਾ। ਉਸ ਨੂੰ ਬਿਨਾਂ ਸ਼ਰਤ ਹਥਿਆਰ ਸੁਟਣੇ ਹੋਣਗੇ।'

## *ਡਲਹੌਜ਼ੀ ਦੀ ਹੈਨਰੀ ਲਾਰੰਸ ਨੂੰ ਝਾੜ*

ਸਰ ਹੈਨਰੀ ਲਾਰੰਸ ਨੇ 1 ਫਰਵਰੀ 1849 ਨੂੰ ਆਪਣੇ ਰੈਜ਼ੀਡੰਟ ਦੇ ਅਹੁਦੇ ਦਾ ਚਾਰਜ ਲੈ ਲਿਆ ਅਤੇ ਲਾਰਡ ਡਲਹੌਜ਼ੀ ਦੇ ਕਹਿਣ ਅਨੁਸਾਰ ਸਿੱਖਾਂ ਦੀ ਆਖਰੀ ਹਾਰ ਪਿੱਛੋਂ ਜਾਰੀ ਕਰਨ ਵਾਲੇ ਇਲਾਨ ਦਾ ਖਰੜਾ ਤਿਆਰ ਕੀਤਾ। ਇਸ ਦੀ ਬੋਲੀ ਸਰ ਹੈਨਰੀ ਹਾਰਡਿੰਗ ਦੇ ਦਿਨਾਂ ਦੀ ਪਾਲਿਸੀ ਵਾਲੀ ਸੀ। ਡਲਹੌਜ਼ੀ ਇਕ ਹਾਰੇ ਹੋਏ ਵੈਰੀ ਦੇ ਨਾਉਂ ਮਿੱਤਰਤਾ ਤੇ ਹਮਦਰਦੀ ਵਾਲੇ ਧੀਮੇ ਸ਼ਬਦਾਂ ਵਿਚ ਲਿਖੇ ਹੋਏ ਇਲਾਨ ਨੂੰ ਜਰ ਨਾ ਸਕਿਆ। ਆਪਣੇ ਇਕ ਪੁਰਾਣੇ ਤੇ ਮਾਨਯੋਗ

ਮਾਤਹਿਤ ਅਫ਼ਸਰ ਦੇ ਭਾਵਾਂ ਦੀ, ਜੋ ਹੁਣੇ ਹੀ ਪੰਜਾਬ ਵਿਚ ਆਪਣੀ ਡਿਊਟੀ ਤੇ ਮੁੜਿਆ ਸੀ, ਕੁਝ ਭੀ ਪਰਵਾਹ ਨਾ ਕਰਦੇ ਹੋਏ ਬੜੇ ਕੁਰਖਤ ਅਤੇ ਅਯੋਗ ਸ਼ਬਦਾਂ ਨਾਲ ਇਲਾਨ ਦੇ ਖਰੜੇ ਨੂੰ ਰਦ ਕਰ ਦਿੱਤਾ।

ਮਾਲੂਮ ਇਹ ਹੁੰਦਾ ਹੈ ਕਿ ਲਾਰਡ ਡਲਹੌਜ਼ੀ ਸ਼ੁਰੂ ਸ਼ੁਰੂ ਵਿਚ ਹੈਨਰੀ ਲਾਰੰਸ ਉੱਤੇ ਰੁਹਬ ਪਾਉਣਾ ਅਤੇ ਉਸ ਨੂੰ ਦੱਸਣਾ ਚਾਹੁੰਦਾ ਸੀ ਕਿ ਉਸ ਨੇ ਪੰਜਾਬ ਉੱਤੇ ਕਬਜ਼ਾ ਕਰਨ ਦਾ ਫੈਸਲਾ ਕਰ ਲਿਆ ਹੋਇਆ ਹੈ ਅਤੇ ਓਹ ਕਿਸੇ ਪਾਸਿਓਂ ਭੀ ਕੋਈ ਵਿਰੋਧ ਦੀ ਗੱਲ ਨਹੀਂ ਸੁਣਨਾ ਚਾਹੁੰਦਾ। ਬੇਇਨਸਾਫ ਜਾਂ ਅਯੋਗ ਕੁਝ ਭੀ ਹੋਵੇ, ਉਸ ਨੇ ਫੈਸਲਾ ਕਰ ਲਿਆ ਹੋਇਆ ਹੈ ਅਤੇ ਓਹ ਇਸ ਨੂੰ ਸਿਰੇ ਚੜ੍ਹਾ ਕੇ ਸਾਹ ਲਵੇਗਾ। ਇਨਸਾਫ ਅਤੇ ਰਾਜਸੀ ਸਦਾਚਾਰ ਨੂੰ ਡਲਹੌਜ਼ੀ ਦੀ ਹਿੰਦੁਸਤਾਨੀ ਪਾਲਿਸੀ ਵਿਚ ਕੋਈ ਥਾਂ ਨਹੀਂ ਸੀ।

ਹੈਨਰੀ ਲਾਰੰਸ ਨੇ ਡਲਹੌਜ਼ੀ ਦੀ ਸਖਤ ਚਿੱਠੀ ਦਾ ਉੱਤਰ 5 ਫਰਵਰੀ ਨੂੰ ਬੜੇ ਠਰ੍ਹੰਮੇ ਨਾਲ ਦਿੰਦੇ ਹੋਏ ਆਪਣੇ ਵਿਚਾਰ ਇਨ੍ਹਾਂ ਸ਼ਬਦਾਂ ਵਿਚ ਪਰਗਟ ਕੀਤੇ :

> 'ਮੈਂ ਉਸ ਮੇਹਰਬਾਨੀ ਅਤੇ ਖੁਲ੍ਹ ਦਾ, ਜਿਸ ਨਾਲ ਤੁਸੀਂ ਮੈਨੂੰ ਸਨਮਾਨਿਆ ਹੈ, ਅਤੀ ਧੰਨਵਾਦੀ ਹਾਂ ਅਤੇ ਮੁੜ ਯਕੀਨ ਦਿਲਾਉਣਾ ਚਾਹੁੰਦਾ ਹਾਂ ਕਿ ਜਿਤਨੀ ਦੇਰ ਤਕ ਮੈਂ ਆਪ ਦਾ ਏਜੰਟ ਹਾਂ ਤੁਸੀਂ ਮੈਨੂੰ ਸਿਦਕ ਤੇ ਪੂਰੀ ਖੁਲ੍ਹ ਨਾਲ ਸੇਵਾ ਕਰਦੇ ਦੇਖੋਗੇ। ਜਿਵੇਂ ਮੈਂ ਇਕ ਵਾਰ ਤੋਂ ਵੱਧ ਆਪਣੇ ਵਿਚਾਰ ਆਪ ਨੂੰ ਲਿਖ ਚੁੱਕਾ ਹਾਂ, ਇਹ ਪੰਜਾਬ ਉੱਤੇ ਕਬਜ਼ਾ ਕਰਨ ਦੇ ਵਿਰੁਧ ਹਨ। ਮੈਂ ਇਸ ਨੂੰ ਅੰਨਿਆਏ ਸਮਝਦਾ ਸਾਂ, ਹੁਣ ਮੈਂ ਇਨ੍ਹਾਂ ਨੂੰ ਅਨੁਚਿਤ ਸਮਝਦਾ ਹਾਂ। ਇਹ ਬਿਲਕੁਲ ਸੰਭਵ ਹੈ ਕਿ ਮੈਂ ਪੱਖ-ਪਾਤੀ ਹੋਵਾਂ ਅਤੇ ਮੈਂ ਦੇਖ ਨਾ ਸਕਦਾ ਹੋਵਾਂ। ਪਰ ਮੈਂ ਇਸ ਵਿਸ਼ੇ ਉੱਤੇ ਬੜੇ ਗਹੁ ਨਾਲ ਡੂੰਘੀ ਵਿਚਾਰ ਕੀਤੀ ਹੈ।'

## *ਗੁਜਰਾਤ ਦੀ ਲੜਾਈ - 21 ਫਰਵਰੀ 1849*

ਸਰਦਾਰ ਚਤਰ ਸਿੰਘ 16 ਜਨਵਰੀ ਨੂੰ ਸਰਦਾਰ ਸ਼ੇਰ ਸਿੰਘ ਪਾਸ ਚੇਲੀਆਂ ਵਾਲੇ ਪੁੱਜਾ। ਉਸ ਦਾ ਮਨਸ਼ਾ ਇਹ ਮਾਲੂਮ ਹੁੰਦਾ ਹੈ ਕਿ ਗਫ਼ ਆਪਣੇ ਟਿਕਾਣੇ ਤੋਂ ਨਿਕਲ ਕੇ ਬਾਹਰ ਆਵੇ। ਅੰਗਰੇਜ਼ੀ ਕਮਾਂਡਰ-ਇਨ-ਚੀਫ਼ ਓਥੋਂ ਨਾ ਹਿੱਲਿਆ, ਇਸ ਲਈ ਸਰਦਾਰ 13 ਫਰਵਰੀ ਨੂੰ ਝਨਾਂ ਵਲ ਨੂੰ ਤੁਰ ਪਿਆ। ਉਸ ਦਾ ਇਰਾਦਾ ਜਾਂ ਤਾਂ ਮੁਲਤਾਨੋਂ ਆ ਰਹੀ ਅੰਗਰੇਜ਼ੀ ਫੌਜ ਨੂੰ ਰੋਕਣਾ ਸੀ ਜਾਂ ਖੁਦ ਲਾਹੌਰ ਵਲ ਨੂੰ ਵਧਣਾ। ਪਰ ਵਿਸ਼ ਨੇ ਪੱਤਣਾ ਉੱਤੇ ਪਹਿਲਾਂ ਹੀ ਪਹਿਰੇ ਲਾਏ ਹੋਏ ਸਨ। ਇਸ ਲਈ ਉਸ ਨੂੰ ਗੁਜਰਾਤ ਵਲ ਜਾਣਾ ਪਿਆ ਜਿੱਥੇ ਕਿ 21 ਫਰਵਰੀ ਨੂੰ ਅੰਗਰੇਜ਼ੀ ਫੌਜਾਂ ਨਾਲ ਆਖਰ ਟੱਕਰ ਹੋ ਗਈ। ਅਟਾਰੀ ਵਾਲੇ ਸਰਦਾਰਾਂ ਨੂੰ ਹਾਰ ਹੋ ਗਈ ਅਤੇ ਪੰਜਾਬ ਅਠਾਨਵੇਂ ਵਰ੍ਹਿਆਂ ਲਈ ਅੰਗਰੇਜ਼ਾਂ ਦੇ ਅਧੀਨ ਹੋ ਗਿਆ।

10 ਮਾਰਚ ਨੂੰ ਸਰਦਾਰ ਚਤਰ ਸਿੰਘ ਤੇ ਸਰਦਾਰ ਸ਼ੇਰ ਸਿੰਘ ਨੇ ਜਨਰਲ ਗਿਲਬਰਟ ਪਾਸ ਈਨ ਮੰਨ ਲਈ ਅਤੇ 14 ਮਾਰਚ ਨੂੰ ਰਾਵਲਪਿੰਡੀ ਹੰਝੂ ਕੇਰਦੀਆਂ ਅੱਖੀਆਂ ਨਾਲ ਸਿੱਖ ਸਿਪਾਹੀਆਂ ਨੇ ਆਪਣੀਆਂ ਤਲਵਾਰਾਂ ਦੇ ਆਖਰੀ ਦਰਸ਼ਨ ਕੀਤੇ, ਸੀਸ ਨਿਵਾਇਆ ਤੇ ਹਥਿਆਰ

ਢੇਰੀ ਕਰ ਦਿੱਤੇ । ਸਿੰਘਾਂ ਦੇ ਦਿਲ ਭਰੇ ਹੋਏ ਤੇ ਸੰਘ ਰੁਕੇ ਹੋਏ ਸਨ ਤੇ ਓਹ ਨਿਰਾਸਤਾ ਨਾਲ ਭਰੇ ਹੋਏ ਕਹਿ ਰਹੇ ਸਨ,

"ਅੱਜ ਰਣਜੀਤ ਸਿੰਘ ਮਰ ਗਿਆ ਏ"

## *ਆਖਰੀ ਖੇਲ ਖਤਮ - 29 ਮਾਰਚ 1849*

ਰੈਜ਼ੀਡੰਟ ਹੈਨਰੀ ਲਾਰੰਸ ਪੰਜਾਬ ਦੇ ਅੰਗਰੇਜ਼ੀ ਰਾਜ ਨਾਲ ਰਲਾਏ ਜਾਣ ਦੇ ਬੜਾ ਵਿਰੁਧ ਸੀ । ਇਸ ਕਰਕੇ ਲਾਰਡ ਡਲਹੌਜ਼ੀ ਨੇ ਆਪਣੇ ਵਿਦੇਸ਼ੀ ਸਕੱਤਰ ਹੈਨਰੀ ਇਲੀਅਟ ਨੂੰ ਇਸ ਕੰਮ ਲਈ ਆਪਣਾ ਏਜੰਟ ਬਣਾ ਕੇ ਭੇਜਿਆ । ਲਾਟ ਸਾਹਿਬ ਦੇ ਹੁਕਮ ਅਨੁਸਾਰ ਇਲੀਅਟ ਪਹਿਲਾਂ ਕੌਂਸਲ ਦੇ ਮੈਂਬਰਾਂ ਨੂੰ 28 ਮਾਰਚ ਨੂੰ ਨਿਜੀ ਤੌਰ ਤੇ ਮਿਲਿਆ ਅਤੇ ਉਨ੍ਹਾਂ ਨੂੰ ਇਹ ਗੱਲ ਸਾਫ਼ ਪਰਗਟ ਕਰ ਦਿੱਤੀ ਕਿ ਜੇ ਉਨ੍ਹਾਂ ਨੇ ਰੋਕ ਪਾਈ ਤਾਂ ਬੜੀ ਭਾਰੀ ਗਲਤੀ ਹੋਵੇਗੀ ਅਤੇ ਮਹਾਰਾਜਾ ਅਤੇ ਉਨ੍ਹਾਂ ਸਾਰਿਆਂ ਨੂੰ ਨੁਕਸਾਨ ਪੁੱਜੇਗਾ । ਗਵਰਨਰ-ਜਨਰਲ ਦਾ ਹੁਕਮ ਹਰ ਹਾਲਤ ਵਿਚ ਪੂਰਾ ਹੋ ਕੇ ਰਹੇਗਾ । ਫਰਕ ਇਤਨਾ ਹੀ ਹੋਵੇਗਾ ਕਿ ਜੇ ਉਨ੍ਹਾਂ ਅਤੇ ਮਹਾਰਾਜੇ ਨੇ ਆਪਣੇ ਆਪ ਰਜ਼ਾਮੰਦੀ ਦੇ ਦਿੱਤੀ ਤਾਂ ਉਨ੍ਹਾਂ ਦੀ ਹੁਣ ਦੀ ਪੋਜ਼ੀਸ਼ਨ ਕਾਇਮ ਰੱਖੀ ਜਾਵੇਗੀ, ਪਰ ਜੇ ਉਨ੍ਹਾਂ ਨੇ ਨਾਂਹ ਕਰ ਦਿੱਤੀ ਤਾਂ ਉਨ੍ਹਾਂ ਦਾ ਓਹ ਸਭ ਕੁਝ ਖੁੱਸ ਜਾਏਗਾ ਜੋ ਅੰਗਰੇਜ਼ੀ ਸਰਕਾਰ ਖੋਹ ਲੈਣਾ ਚਾਹੇਗੀ ।

ਇਸ ਵੇਲੇ ਅੰਗਰੇਜ਼ੀ ਫੌਜ ਪੂਰੀ ਤਰ੍ਹਾਂ ਪੰਜਾਬ ਵਿਚ ਕਾਬੂ ਪਾਈ ਬੈਠੀ ਸੀ । ਕੌਂਸਲ ਦੇ ਮੈਂਬਰ ਨਿਹੱਥੇ ਤੇ ਬੇ-ਬਸ ਸਨ ਅਤੇ ਉਨ੍ਹਾਂ ਲਈ ਇਸ ਤੋਂ ਬਿਨਾਂ ਕੋਈ ਚਾਰਾ ਹੀ ਨਹੀਂ ਸੀ ਰਹਿ ਗਿਆ ਕਿ ਓਹ ਪੰਜਾਬ ਦੀ ਸੁਤੰਤਰਤਾ ਦਾ ਅੰਤ ਕਰਨ ਵਾਲੇ ਕਾਗਜ਼ ਉੱਤੇ ਚੁੱਪ ਕਰ ਕੇ ਦਸਖਤ ਕਰ ਦੇਣ । ਹੁਣ ਉਨ੍ਹਾਂ ਨੂੰ ਪਹਿਲੀ ਵਾਰੀ ਪਤਾ ਲੱਗਾ ਕਿ ਪਿਛਲੇ ਸਾਰੇ ਵਰ੍ਹੇ ਵਿਚ ਸਰਦਾਰ ਅੰਗਰੇਜ਼ੀ 16 ਮਾਰਚ 1846 ਦੇ ਅਹਿਦਨਾਮੇ ਦੇ ਵਿਰੁਧ ਕੰਮ ਕਰਦੀ ਰਹੀ ਹੈ । ਅਹਿਦਨਾਮੇ ਅਨੁਸਾਰ ਮਹਾਰਾਜੇ ਦੀ ਨਾਬਾਲਗੀ ਦੇ ਸਮੇਂ 4 ਸਤੰਬਰ 1854 ਤਕ ਮਹਾਰਾਜੇ ਦੀ ਰਾਖੀ ਅਤੇ ਦੇਸ਼ ਵਿਚ ਅਮਨ ਕਾਇਮ ਰੱਖਣ ਦੀ ਜ਼ੁਮੇਂਵਾਰੀ ਅੰਗਰੇਜ਼ੀ ਸਰਕਾਰ ਦੀ ਸੀ । ਕਮਾਂਡਰ-ਇਨ-ਚੀਫ ਦੇ ਪੰਜਾਬ ਵਿਚ ਪੁੱਜਣ ਤੋਂ ਬਾਦ ਰੈਜ਼ੀਡੰਟ ਸਰ ਫਰੈਡਰਿਕ ਕਰੀ ਨੇ ਲੋਕਾਂ ਨੂੰ 18 ਨਵੰਬਰ ਨੂੰ ਇਹ ਇਲਾਨ ਕੀਤਾ ਸੀ ਕਿ 'ਅੰਗਰੇਜ਼ੀ ਫੌਜ ਪੰਜਾਬ ਦੀ ਮੌਜੂਦਾ ਸਰਕਾਰ ਦੀ ਵੈਰੀ ਬਣ ਕੇ ਨਹੀਂ ਆਈ ਬਲਕਿ ਮੁੜ ਅਮਨ ਅਤੇ ਹੁਕਮ ਕਾਇਮ ਕਰਨ ਆਈ ਹੈ ।' ਪਰ ਇਹ ਇਲਾਨ ਬਿਅਰਥ ਸਾਬਤ ਹੋਇਆ । ਇਸ ਦਾ ਮਤਲਬ ਹੀ ਲਾਰਡ ਡਲਹੌਜ਼ੀ ਦੀ ਅਸਲੀ ਨੀਅਤ ਉੱਤੇ ਪਰਦਾ ਪਾਉਣਾ ਸੀ । ਲਾਹੌਰ ਦਰਬਾਰ ਦੇ ਮੁਲਤਾਨ ਦਾ ਬਲਵਾ ਰੋਕਣ ਤੇ ਦਬਾਉਣ ਲਈ ਆਪਣੀ ਫੌਜ ਤੇ ਹੋਰ ਸਾਰੀ ਤਾਕਤ ਰੈਜ਼ੀਡੰਟ ਦੇ ਹਵਾਲੇ ਕੀਤੀ ਹੋਈ ਸੀ ਅਤੇ ਓਹ ਇਹ ਹੀ ਸਮਝੀ ਬੈਠੇ ਸਨ ਕਿ ਅੰਗਰੇਜ਼ੀ ਫੌਜ ਭਰੋਵਾਲ ਦੇ ਅਹਿਦਨਾਮੇ ਅਤੇ 18 ਨਵੰਬਰ 1848 ਦੇ ਇਲਾਨ ਦੀ ਪਾਲਣਾ ਲਈ ਦੇਸ਼ ਵਿਚ ਅਮਨ ਕਾਇਮ ਕਰਨ ਲਈ ਬੁਲਾਈ ਗਈ ਹੈ । ਉਨ੍ਹਾਂ ਦੀਆਂ ਅੱਖੀਆਂ ਹੁਣ ਉਸ ਵੇਲੇ ਖੁਲ੍ਹੀਆਂ ਜਦ ਉਨ੍ਹਾਂ ਨੇ ਦੇਖਿਆ ਕਿ ਇਸ ਅੰਗਰੇਜ਼ੀ ਫੌਜ ਨੇ ਆ ਕੇ ਦੇਸ ਉੱਤੇ ਕਬਜ਼ਾ ਹੀ ਕਰ ਲਿਆ ਹੈ ।

29 ਮਾਰਚ 1849 ਦੀ ਸਵੇਰੇ ਕਿਲਾ ਲਾਹੌਰ ਦੇ ਮਹਲ ਵਿਚ ਦਰਬਾਰ ਲੱਗਾ ਜਿੱਥੇ ਇਸ ਬੇਬਸੀ ਤੇ ਮਜ਼ਬੂਰੀ ਦੀ ਹਾਲਤ ਵਿਚ ਮਹਾਰਾਜਾ ਦਲੀਪ ਸਿੰਘ ਪਾਸੋਂ ਉਸ ਕਾਗਜ਼ ਉੱਤੇ ਦਸਖਤ ਕਰਵਾਏ ਗਏ ਜਿਸ ਨਾਲ ਉਸ ਦਾ ਰਾਜ ਤਾਜ ਸਦਾ ਲਈ ਖੁੱਸ ਗਏ ।

## *29 ਮਾਰਚ 1849 ਦਾ ਇਲਾਨ*

ਇਹ ਕੁਝ ਹੋ ਜਾਣ ਪਿੱਛੋਂ ਹੈਨਰੀ ਇਲੀਅਟ ਨੇ ਉੱਚੀ ਆਵਾਜ਼ ਨਾਲ ਓਹ ਇਲਾਨ ਪੜ੍ਹਿਆ ਜਿਸ ਵਿਚ ਲਾਰਡ ਡਲਹੌਜ਼ੀ ਨੇ ਆਪਣੀ ਪਾਲਿਸੀ ਅਤੇ ਕਾਰਵਾਈ ਨੂੰ ਠੀਕ ਸਿੱਧ ਕਰਨ ਦਾ ਯਤਨ ਕੀਤਾ ਸੀ । ਇਹ ਝੂਠ ਅਤੇ ਮਕਰ ਦਾ ਭਰਿਆ ਹੋਇਆ ਇਕ ਬਿਆਨ ਸੀ । ਇਸ ਵਿਚ ਡਲਹੌਜ਼ੀ ਨੇ ਕਿਹਾ ਸੀ ਕਿ :

> 'ਅੰਗਰੇਜ਼ਾਂ ਨੇ ਸਿਦਕ-ਦਿਲੀ ਨਾਲ ਆਪਣੇ ਬਚਨ ਪੂਰੇ ਕੀਤੇ ਹਨ ਅਤੇ ਅਹਿਦਨਾਮਿਆਂ ਅਨੁਸਾਰ ਆਪਣੇ ਹਰ ਫਰਜ਼ ਨੂੰ ਨਿਭਾਇਆ ਹੈ । ਸਿੱਖ ਲੋਕਾਂ ਅਤੇ ਸਰਦਾਰਾਂ ਨੇ ਬੜੀ ਬੁਰੀ ਤਰ੍ਹਾਂ ਵਿਸ਼ਵਾਸ ਭੰਗ ਕਰ ਕੇ ਆਪਣੇ ਓਹ ਵਾਇਦੇ ਤੋੜੇ ਹਨ ਜਿਨ੍ਹਾਂ ਨਾਲ ਓਹ ਬੱਧੇ ਹੋਏ ਸਨ । ਆਪਣੀ ਸਾਲਾਨਾ ਦੇਣ ਵਾਲੀ ਰਕਮ ਵਿੱਚੋਂ ਕੋਈ ਹਿੱਸਾ ਕਿਸੇ ਵੇਲੇ ਭੀ ਨਹੀਂ ਦਿੱਤਾ ਅਤੇ ਸਰਕਾਰ ਹਿੰਦ ਵਲੋਂ ਦਿੱਤੇ ਗਏ ਕਰਜ਼ੇ ਦੀਆਂ ਵੱਡੀਆਂ ਵੱਡੀਆਂ ਰਕਮਾਂ ਨਹੀਂ ਮੋੜੀਆਂ ਗਈਆਂ ।
>
> ਅਖੀਰਲੀ ਗੱਲ ਇਹ ਕਿ ਸਾਰੀ ਦੀ ਸਾਰੀ ਸਿੱਖ ਕੌਮ ਅਤੇ ਉਨ੍ਹਾਂ ਦੇ ਬਹੁਤ ਸਾਰੇ ਸਰਦਾਰ ਜਿਨ੍ਹਾਂ ਨੇ ਅਹਿਦਨਾਮਿਆਂ ਉੱਤੇ ਦਸਖਤ ਕੀਤੇ ਸਨ ਕੌਂਸਲ ਦੇ ਇਕ ਮੈਂਬਰ ਦੀ ਅਗਵਾਈ ਵਿਚ ਸਾਡੇ ਵਿਰੁਧ ਹਥਿਆਰ ਲੈ ਕੇ ਉੱਠ ਖੜੋਤੇ ਅਤੇ ਅੰਗਰੇਜ਼ਾਂ ਅਤੇ ਉਨ੍ਹਾਂ ਦੀ ਤਾਕਤ ਨੂੰ ਤਬਾਹ ਕਰਨ ਦੇ ਇਲਾਨੀਆ ਮਤਲਬ ਨਾਲ ਇਕ ਭਿਆਨਕ ਤੇ ਖੂਨੀ ਲੜਾਈ ਲੜੀ ।'

## *ਅੰਗਰੇਜ਼ੀ ਰੈਜ਼ੀਡੰਟ ਹੀ ਅਸਲੀ ਬਾਦਸ਼ਾਹ ਸੀ*

ਇਹ ਠੀਕ ਹੈ ਸਰਕਾਰ ਅੰਗਰੇਜ਼ੀ ਨੇ ਚੰਗੀ ਤਰ੍ਹਾਂ ਉਨ੍ਹਾਂ ਸ਼ਰਤਾਂ ਨੂੰ ਪੂਰਾ ਕੀਤਾ ਜਿਹੜੀਆਂ ਜਾਂ ਤਾਂ ਪੰਜਾਬ ਉੱਤੇ ਉਨ੍ਹਾਂ ਦਾ ਪੰਜਾ ਮਜ਼ਬੂਤ ਕਰਦੀਆਂ ਸਨ ਜਾਂ ਪੰਜਾਬ ਦੀ ਸਰਕਾਰ, ਉਨ੍ਹਾਂ ਦੀ ਫੌਜ ਅਤੇ ਸਰਦਾਰਾਂ ਨੂੰ ਕਮਜ਼ੋਰ ਤੇ ਨਿਹੱਥੇ ਕਰਦੀਆਂ ਸਨ । 9 ਅਤੇ 11 ਮਾਰਚ 1846 ਦੇ ਅਹਿਦਨਾਮਿਆਂ ਨਾਲ ਸਤਲੁਜ ਦੇ ਦੱਖਣ ਅਤੇ ਉੱਤਰ ਵਲ ਦੇ ਪੰਜਾਬ ਦੇ ਚੰਗੇ ਜ਼ਿਲਿਆਂ ਉੱਤੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ, ਪਹਾੜੀ ਇਲਾਕਾ ਰਾਜਾ ਗੁਲਾਬ ਸਿੰਘ ਨੇ ਦੇ ਦਿੱਤਾ ਅਤੇ ਬਹੁਤ ਸਾਰੀਆਂ ਸਿੱਖਾਂ ਦੀਆਂ ਤੋਪਾਂ ਲੈ ਗਏ । ਉਨ੍ਹਾਂ ਨੇ ਬਹੁਤ ਸਾਰੀ ਸਿੱਖ ਫੌਜ ਤੋੜ ਦਿੱਤੀ ਅਤੇ ਗਿਣਤੀ ਇਤਨੀ ਘਟ ਕਰ ਦਿੱਤੀ ਕਿ ਓਹ ਅੰਦਰਲੇ ਪਰਬੰਧ ਲਈ ਭੀ ਕਾਫ਼ੀ ਨਾ ਰਹੀ । ਸ਼ਹਿਰ ਲਾਹੌਰ ਵਿੱਚੋਂ ਪੰਜਾਬ ਦੀ ਫੌਜ ਹਟਾ ਦਿੱਤੀ ਗਈ ਅਤੇ ਉਸ ਦੀ ਥਾਂ ਅੰਗਰੇਜ਼ੀ ਫੌਜ ਲਾ ਦਿੱਤੀ ਜਿਨ੍ਹਾਂ ਨੂੰ ਸ਼ਹਿਰ ਅਤੇ ਕਿਲਾ ਮੁਕੰਮਲ ਤੌਰ ਤੇ ਸੰਭਾਲ ਦਿੱਤਾ ਗਿਆ ਜਿਸ ਨਾਲ ਮਹਾਰਾਜਾ ਅਤੇ ਰਾਜ-ਮਾਤਾ ਜਿੰਦ ਕੌਰ ਉਨ੍ਹਾਂ ਦੇ ਰਹਿਮ ਉੱਤੇ ਹੋ ਗਏ ।

ਇਨ੍ਹਾਂ ਅਹਿਦਨਾਮਿਆਂ ਵਿਚ ਕੇਵਲ ਦੋ ਸ਼ਰਤਾਂ ਹੀ ਸਨ ਜਿਹੜੀਆਂ ਕੁਝ ਪੰਜਾਬ ਸਰਕਾਰ ਦੇ ਹੱਕ ਵਿਚ ਜਾਂਦੀਆਂ ਕਹੀਆਂ ਜਾ ਸਕਦੀਆਂ ਸਨ । 9 ਮਾਰਚ 1846 ਦੇ ਅਹਿਦਨਾਮੇ ਦੀ ਧਾਰਾ ਨੰਬਰ 15 ਵਿਚ ਸਰਕਾਰ ਅੰਗਰੇਜ਼ੀ ਨੇ ਵਾਇਦਾ ਕੀਤਾ ਸੀ ਕਿ ਓਹ ਸਰਕਾਰ ਲਾਹੌਰ ਦੇ ਅੰਦਰਲੇ ਪਰਬੰਧ ਵਿਚ ਦਖਲ ਨਹੀਂ ਦੇਵੇਗੀ ਅਤੇ 11 ਮਾਰਚ ਦੇ ਅਹਿਦਨਾਮੇ ਦੀ ਧਾਰਾ ਨੰਬਰ 1 ਵਿਚ ਲਿਖਿਆ ਹੋਇਆ ਸੀ ਕਿ ਲਾਹੌਰ ਵਿਚ ਅੰਗਰੇਜ਼ੀ ਫੌਜ ਚਲਦੇ ਸਾਲ (ਸੰਨ 1846) ਦੇ ਮੁਕ ਜਾਣ ਤੋਂ ਬਾਦ ਨਹੀਂ ਰੱਖੀ ਜਾਏਗੀ । ਪਰ ਅੰਗਰੇਜ਼ਾਂ ਨੇ ਇਨ੍ਹਾਂ ਵਿੱਚੋਂ ਕਿਸੇ ਦੀ ਭੀ ਪਾਲਣਾ ਨਾ ਕੀਤੀ । ਓਹ ਰਾਜ ਦੇ ਹਰ ਮਹਿਕਮੇ ਵਿਚ ਕੇਵਲ ਦਖਲ ਹੀ ਨਹੀਂ ਦਿੰਦੇ ਸਨ ਬਲਕਿ ਪੂਰਾ ਪੂਰਾ ਅਖਤਿਆਰ ਹੀ ਉਨ੍ਹਾਂ ਦਾ ਸੀ । ਉਨ੍ਹਾਂ ਨੇ 11 ਮਾਰਚ ਦੇ ਅਹਿਦਨਾਮੇ ਦੇ ਵਿਰੁਧ ਆਪਣੀਆਂ ਫੌਜਾਂ ਪੰਜਾਬ ਵਿਚ ਟਿਕਾਈ ਰੱਖੀਆਂ । ਸਾਲ ਦੇ ਅਖੀਰ ਵਿਚ ਇਸ ਤਰ੍ਹਾਂ ਗੋਂਦ ਗੁੰਦੀ ਕਿ ਉਨ੍ਹਾਂ ਨੂੰ ਇਸ ਫੌਜ ਵਿਚ ਵਾਧਾ ਕਰਨ ਅਤੇ ਪੰਜਾਬ ਉੱਤੇ ਹੇਠੀ ਭਰਿਆ ਭਰੋਵਾਲ ਦਾ ਅਹਿਦਨਾਮਾ ਮੜ੍ਹਨ ਦਾ ਮੌਕਾ ਬਣ ਜਾਏ । ਇਸ ਅਹਿਦਨਾਮੇ ਨਾਲ ਅੰਗਰੇਜ਼ ਰੈਜ਼ੀਡੰਟ ਦੀ ਰਾਹੀਂ ਸਰਕਾਰ ਅੰਗਰੇਜ਼ੀ ਨੂੰ ਰਾਜ ਦੇ ਹਰ ਮਹਿਕਮੇ ਦੀ ਹਰ ਗੱਲ ਵਿਚ ਪੂਰਾ ਪੂਰਾ ਅਖਤਿਆਰ ਮਿਲ ਗਿਆ । ਲਾਹੌਰ ਦਰਬਾਰ ਰਾਜ-ਪਰਬੰਧ ਦੀ ਕਿਸੇ ਗੱਲ ਵਿਚ ਕੋਈ ਅਦਲਾ ਬਦਲੀ ਅਤੇ ਰੈਜ਼ੀਡੰਟ ਵਲੋਂ ਕੌਂਸਲ ਦੇ ਬਣਾਏ ਮੈਂਬਰਾਂ ਵਿਚ ਕੋਈ ਵਾਧਾ ਘਾਟਾ ਨਹੀਂ ਸੀ ਕਰ ਸਕਦਾ ਅਤੇ ਕੌਂਸਲ ਰੈਜ਼ੀਡੰਟ ਦੇ ਹੁਕਮ ਹੇਠ ਸੀ। ਗਵਰਨਰ-ਜਨਰਲ ਨੂੰ ਅਖਤਿਆਰ ਸੀ ਕਿ ਓਹ ਪੰਜਾਬ ਵਿਚ ਜਿਤਨੀ ਤੇ ਜਿੱਥੇ ਚਾਹੇ ਅੰਗਰੇਜ਼ੀ ਫੌਜ ਰੱਖ ਸਕਦਾ ਸੀ ਅਤੇ ਉਸ ਨੂੰ ਖੁਲ੍ਹ ਸੀ ਕਿ ਪੰਜਾਬ ਵਿਚ ਜਿਸ ਛਾਉਣੀ ਅਤੇ ਕਿਲੇ ਉੱਤੇ ਚਾਹੇ ਅੰਗਰੇਜ਼ੀ ਫੌਜ ਨਾਲ ਕਬਜ਼ਾ ਕਰ ਲਵੇ । ਇਸ ਤਰ੍ਹਾਂ ਅੰਗਰੇਜ਼ ਪੰਜਾਬ ਦੇ ਸਚ ਮੁਚ ਦੇ ਹਾਕਮ ਬਣ ਗਏ ਸਨ ਅਤੇ ਕੌਂਸਲ ਦੇ ਮੈਂਬਰਾਂ ਅਤੇ ਸਰਦਾਰਾਂ ਦਾ ਕੰਮ ਰੈਜ਼ੀਡੰਟ ਦੇ ਹੁਕਮਾਂ ਦੀ ਪਾਲਣਾ ਕਰਨਾ ਹੀ ਰਹਿ ਗਿਆ ਸੀ ।

ਇਸ ਤਰ੍ਹਾਂ ਪੂਰੀ ਪੂਰੀ ਤਾਕਤ ਆਪਣੇ ਹੱਥ ਵਿਚ ਲੈ ਕੇ ਰੈਜ਼ੀਡੰਟ ਨੇ ਆਪਣੇ ਅੰਗਰੇਜ਼ ਪੋਲੀਟੀਕਲ ਅਸਿਸਟੈਂਟਾਂ ਦੀ ਸਹਾਇਤਾ ਨਾਲ ਰਾਜ-ਪਰਬੰਧ ਕਰਨਾ ਸ਼ੁਰੂ ਕਰ ਦਿੱਤਾ । ਮਹਾਰਾਜਾ ਉਨ੍ਹਾਂ ਦੇ ਹੱਥਾਂ ਵਿਚ ਕੈਦੀ ਤੋਂ ਵੱਧ ਨਹੀਂ ਸੀ । ਰਾਜ ਦੇ ਪਰਬੰਧ ਲਈ ਸਾਰੇ ਹੁਕਮ ਤੇ ਪਰਵਾਨੇ ਮਹਾਰਾਜੇ ਜਾਂ ਕੌਂਸਲ ਦੇ ਇਕ ਅੱਧੇ ਮੈਂਬਰ ਦੀ ਮੋਹਰ ਲਾ ਕੇ ਜਾਂ ਉਸ ਤੋਂ ਬਿਨਾਂ ਹੀ ਰੈਜ਼ੀਡੰਟ ਦੇ ਹੁਕਮ ਨਾਲ ਜ਼ਾਰੀ ਹੁੰਦੇ ਸਨ । ਜੌਨ ਕੇ 'ਸਿਪਾਈ ਵਾਰ' ਦੀ ਪਹਿਲੀ ਜਿਲਦ ਦੇ ਪੰ. 6 ਉੱਤੇ ਦਸਦਾ ਹੈ ਕਿ ਲਾਲ ਸਿੰਘ ਨੂੰ ਕੈਦ ਕਰਨ ਪਿੱਛੋਂ ਮਹਾਰਾਜੇ ਦੀ ਮੋਹਰ ਰੈਜ਼ੀਡੰਟ ਨੇ ਲੈ ਲਈ ਸੀ ਅਤੇ ਓਹ ਜਦ ਅਤੇ ਜਿੱਥੇ ਚਾਹੁੰਦਾ ਸੀ ਉਸ ਨੂੰ ਵਰਤਦਾ ਸੀ । ਅੰਗਰੇਜ਼ ਆਪਣੇ ਚਾਕਰਾਂ ਤੇ ਅਨੁਸਾਰੀਆਂ ਨੂੰ ਖਿਤਾਬ ਤੇ ਜਾਗੀਰਾਂ ਬਖਸ਼ਦੇ ਸਨ । ਰਾਜ-ਮਾਤਾ ਮਹਾਰਾਣੀ ਜਿੰਦ ਕੌਰ ਚੂੰਕਿ ਸਰਦਾਰਾਂ ਨੂੰ ਇਕੱਠੇ ਅਤੇ ਇਕ-ਮੁੱਠ ਕਰ ਕੇ ਪੰਜਾਬ ਦੀ ਸੁਤੰਤਰਤਾ ਨੂੰ ਕਾਇਮ ਰੱਖਣ ਦੇ ਯਤਨ ਕਰਦੀ ਸੀ ਇਸ ਲਈ ਉਸ ਨੂੰ ਰੈਜ਼ੀਡੰਟ ਦੇ ਹੁਕਮ ਅਤੇ ਗਵਰਨਰ-ਜਨਰਲ ਦੀ ਪਰਵਾਨਗੀ ਨਾਲ ਕੈਦ ਕਰ ਕੇ ਪੰਜਾਬੋਂ ਬਾਹਰ ਕਿਲੇ-ਬੰਦ ਕਰ ਦਿੱਤਾ । ਜਿਸ ਕਿਸੇ ਉੱਤੇ ਕੋਈ ਰਾਜਸੀ ਸ਼ੱਕ ਪੈਂਦੀ ਉਸ ਨੂੰ ਰੈਜ਼ੀਡੰਟ

ਦੇ ਹੁਕਮ ਨਾਲ ਫਾਹੇ ਲਾ ਦਿੱਤਾ ਜਾਂਦਾ ਸੀ । ਸੂਬਿਆਂ ਦੇ ਹਾਕਮਾਂ ਨੂੰ ਰੈਜ਼ੀਡੰਟ ਦੇ ਹੁਕਮ ਨਾਲ ਹਟਾਇਆ ਤੇ ਲਾਇਆ ਜਾਂਦਾ ਸੀ ਅਤੇ ਅੰਗਰੇਜ਼ੀ ਫੌਜ ਨਾਲ ਕਿਲਿਆਂ ਉੱਤੇ ਕਬਜ਼ੇ ਕਰ ਲਏ ਜਾਂਦੇ ਸਨ । ਬਲਵੇ ਦੇ ਦਿਨਾਂ ਵਿਚ ਰੈਜ਼ੀਡੰਟ ਲਾਹੌਰ ਟਿਕਿਆ ਰਿਹਾ ਅਤੇ ਉਸ ਦੇ ਹੁਕਮ ਦੀ ਲਾਹੌਰ ਦਰਬਾਰ ਵਲੋਂ ਪੂਰੀ ਪੂਰੀ ਪਾਲਣਾ ਹੁੰਦੀ ਰਹੀ ।

## *ਲਾਹੌਰ ਦਰਬਾਰ ਵਲੋਂ ਪੂਰਾ ਪੂਰਾ ਮਿਲਵਰਤਨ*

ਇੰਡੀਅਨ ਹਿਸਟੌਰੀਕਲ ਰਿਕਾਰਡਜ਼ ਕਮਿਸ਼ਨ ਦੀ 21ਵੀ ਸੰਨ 1944 ਦੀ ਉਦੇਪੁਰ ਦੀ ਬੈਠਕ ਦੀ ਕਾਰਵਾਈ ਵਿਚ ਛਪੀ (ਪੰ. 43-6) ਅਖਬਾਰ ਦਰਬਾਰਿ-ਲਾਹੌਰ ਅਤੇ ਅਖਰਾਰਿ-ਮੁਲਤਾਨ ਦੀ ਗਵਾਹੀ ਤੋਂ ਪੂਰੀ ਤਰ੍ਹਾਂ ਸਿੱਧ ਹੁੰਦਾ ਹੈ ਕਿ ਬਲਵੇ ਦੇ ਸ਼ੁਰੂ ਤੋਂ ਲੈ ਕੇ ਅਖੀਰ ਤਕ ਲਾਹੌਰ ਦਰਬਾਰ ਨੇ ਪੂਰੀ ਸਿਦਕ-ਦਿਲੀ ਨਾਲ ਅਹਿਦਨਾਮਿਆਂ ਦੀ ਪਾਲਣਾ ਕੀਤੀ ਸੀ ਅਤੇ ਆਖਰੀ ਇਲਾਨ ਤਕ ਉਨ੍ਹਾਂ ਨੂੰ ਇਹੋ ਖਿਆਲ ਸੀ ਕਿ ਅੰਗਰੇਜ਼ ਫੌਜਾਂ ਅਹਿਦਨਾਮੇ ਦੇ ਮੁਤਾਬਕ ਦੇਸ਼ ਵਿਚ ਅਮਨ ਕਾਇਮ ਰੱਖਣ ਦੀ ਜ਼ੁਮੇਂਵਾਰੀ ਨੂੰ ਨਿਭਾਉਣ ਆਈਆਂ ਹਨ ਜਿਸ ਲਈ ਕਿ ਲਾਹੌਰ ਦੇ ਖਜ਼ਾਨੇ ਵਿੱਚੋਂ 22 ਲੱਖ ਰੁਪਇਆ ਸਾਲਾਨਾ ਅੰਗਰੇਜ਼ਾਂ ਨੂੰ ਮਿਲਦਾ ਹੈ । ਉਸ ਵਿਚ ਲਿਖਿਆ ਹੋਇਆ ਹੈ :

'ਰੈਜ਼ੀਡੰਟ ਦੇ ਹੁਕਮ ਨਾਲ ਲਾਹੌਰ ਦਰਬਾਰ ਨੇ 23 ਅਗਸਤ 1848 ਨੂੰ ਹਜ਼ਾਰੇ ਦੇ ਨਾਜ਼ਮ ਸਰਦਾਰ ਚਤਰ ਸਿੰਘ ਅਟਾਰੀਵਾਲੇ ਅਤੇ ਉਸ ਦੇ ਪੁੱਤਰ ਸਰਦਾਰ ਅਵਤਾਰ ਸਿੰਘ ਨੂੰ ਵਾਪਸ ਬੁਲਾਉਣ ਅਤੇ ਓਥੇ ਸਰਦਾਰ ਝੰਡਾ ਸਿੰਘ ਨੂੰ ਲਾ ਦੇਣ ਦੇ ਹੁਕਮ ਜਾਰੀ ਕੀਤੇ ਅਤੇ ਉਸ ਨੂੰ ਹਿਦਾਇਤ ਕੀਤੀ ਕਿ ਓਹ ਕੈਪਟਨ ਐਬਟ ਤੇ ਨਿਕਲਸਨ ਦੀ ਮਰਜ਼ੀ ਤੇ ਸਲਾਹ ਅਨੁਸਾਰ ਕੰਮ ਚਲਾਵੇ । ਇਸ ਦੇ ਨਾਲ ਹੀ ਕਰਨੈਲ ਭੂਪ ਸਿੰਘ, ਕਰਨੈਲ ਬਹਾਦੁਰ ਸਿੰਘ, ਕਰਨੈਲ ਬੁਧ ਸਿੰਘ, ਬਾਬੂ ਪਾਂਡੇ, ਕਰਨੈਲ ਨੂਰਦੀਨ, ਜਰਨੈਲ ਸੁਲਤਾਨ ਮਹਿਮੂਦ ਤੇ ਹੋਰ ਫੌਜੀ ਅਫ਼ਸਰਾਂ ਨੂੰ ਹੁਕਮ ਘੱਲੇ ਗਏ ਕਿ ਓਹ ਇਨ੍ਹਾਂ ਸਾਹਿਬ ਲੋਕਾਂ ਦੇ ਹੁਕਮ ਵਿਚ ਚੱਲਣ ।'

(ਅਖਬਾਰਿ-ਲਾਹੌਰ, 23-5 ਅਗਸਤ, 1848.)

'ਰੈਜ਼ੀਡੰਟ ਦੀ ਇੱਛਾ ਅਨੁਸਾਰ ਲਾਹੌਰ ਦਰਬਾਰ ਨੇ ਆਪਣੇ ਫੌਜੀ ਅਤੇ ਸਿਵਲ ਅਫ਼ਸਰਾਂ ਦੇ ਨਾਉਂ ਪਰਵਾਨੇ ਭੇਜੇ ਕਿ ਓਹ ਹਰਬਰਟ ਐਡਵਰਡਜ਼ ਨੂੰ ਮੁਲਤਾਨ ਫੌਜੀ ਮਦਦ ਭੇਜਣ ਅਤੇ ਉਸ ਦੀ ਕਮਾਨ ਹੇਠਾਂ ਫੌਜ ਦੀ ਤਨਖਾਹ ਦੇਣ । (ਅ. ਲ., 28 ਅਗਸਤ, 1848) ਇਸ ਸਮੇ ਲਾਹੌਰ ਦਰਬਾਰ ਮੁਲਤਾਨ, ਹਜ਼ਾਰੇ ਅਤੇ ਹੋਰ ਥਾਵਾਂ ਦੀਆਂ ਖ਼ਬਰਾਂ ਰੈਜ਼ੀਡੰਟ ਨੂੰ ਪਹੁੰਚਾਉਂਦਾ ਰਿਹਾ । ਸਰਦਾਰ ਤੇਜ ਸਿੰਘ ਰੈਜ਼ੀਡੰਟ ਦੀ ਸਲਾਹ ਲੈ ਕੇ ਉਸ ਦੀ ਪਾਲਣਾ ਕਰਦਾ ਰਿਹਾ । ਕੌਂਸਲ ਦੇ ਹੋਰ ਮੈਂਬਰ ਭੀ ਵੇਲੇ ਵੇਲੇ ਸਿਰ ਉਸ ਨੂੰ ਮਿਲਦੇ, ਮਿਲਵਰਤਨ ਦਾ ਯਕੀਨ ਦਿਲਾਉਂਦੇ ਅਤੇ ਬਲਵੇ ਨੂੰ ਦਬਾਉਣ ਲਈ ਤਜਵੀਜ਼ਾਂ ਦਸਦੇ ਰਹੇ । ਰੈਜ਼ੀਡੰਟ ਦੇ ਕਹਿਣ ਅਨੁਸਾਰ ਕਈ ਕਿਲੇ ਸਮੇਤ ਅੰਮ੍ਰਿਤਸਰ ਦੇ ਕਿਲਾ ਗੋਬਿੰਦ ਗੜ੍ਹ ਦੇ ਖਾਲੀ ਕਰ ਕੇ ਅੰਗਰੇਜ਼ੀ ਫੌਜ ਦੇ ਹਵਾਲੇ ਕਰ ਦਿੱਤੇ ਗਏ । ਲਾਹੌਰ ਦਰਬਾਰ ਨੇ ਫਸਾਦੀ ਸਰਦਾਰਾਂ ਦੇ ਵਿਰੁਧ ਦੀਵਾਨ ਮੂਲ ਰਾਜ ਦੀ ਤਰ੍ਹਾਂ ਹੀ ਕਾਰਵਾਈ ਕੀਤੀ, ਉਨ੍ਹਾਂ ਦੇ ਘਰਾਂ ਦੀ ਤਲਾਸ਼ੀ ਲਈ ਅਤੇ ਮਾਲ-ਮਤਾਹ ਜ਼ਬਤ ਕਰ ਲਿਆ । 1 ਨਵੰਬਰ ਨੂੰ ਲਾਹੌਰੀ ਫੌਜ ਦੇ ਕਮਾਂਡਰ ਜਰਨੈਲ ਕੋਰਤਲਾਂ ਦੇ ਨਾਉਂ ਪਰਵਾਨਾ ਭੇਜਿਆ ਗਿਆ ਕਿ

ਓਹ ਫਸਾਦੀਆਂ ਦੇ ਨਾਲ ਜਾ ਰਲੇ ਸਿੱਖਾਂ ਦੇ ਨਾਓਂ ਲਿਖ ਭੇਜੇ ਤਾਂ ਕਿ ਉਨ੍ਹਾਂ ਦੇ ਘਰ ਤੇ ਜਾਇਦਾਦ ਜ਼ਬਤ ਕਰ ਲਈ ਜਾਏ। ਦਰਬਾਰ ਦੇ ਕਹਿਣ ਅਨੁਸਾਰ ਰੈਜ਼ੀਡੰਟ ਨੇ ਦੋ ਪੋਲੀਟੀਕਲ ਅਫ਼ਸਰ ਨਿਯਤ ਕੀਤੇ ਕਿ ਓਹ ਗੁਜਰਾਂਵਾਲੇ, ਰੰਘੜ ਨੰਗਲ ਅਤੇ ਮੁਰਾੜੇ ਦੇ ਸਰਦਾਰਾਂ ਦੇ ਇਲਾਕਿਆਂ ਤੇ ਜਾਗੀਰਾਂ ਉੱਤੇ ਕਬਜ਼ਾ ਕਰ ਕੇ ਰੈਜ਼ੀਡੰਟ ਦੀ ਇੱਛਾ ਅਨੁਸਾਰ ਪਰਬੰਧ ਕਰਨ। (ਅ. ਲ., 4-9, 13-5 ਅਕਤੂਬਰ, 1848)। ਇਨ੍ਹਾਂ ਵਿਚੋਂ ਇਕ ਅਫ਼ਸਰ ਨੇ ਰੰਘੜ ਨੰਗਲ ਜਾ ਕੇ ਸਰਦਾਰਾਂ ਦੇ ਘਰ ਫੂਕ ਕੇ ਸੁਆਹ ਕਰ ਦਿੱਤੇ।' (ਅ. ਲ., ਅਕਤੂਬਰ 13.15.)

ਲਾਹੌਰ ਦਰਬਾਰ ਵਲੋਂ ਰੈਜ਼ੀਡੰਟ ਦੀ ਸਿਫਾਰਸ਼ ਉੱਤੇ ਉਨ੍ਹਾਂ ਸਿਵਲ ਤੇ ਫੌਜੀ ਅਫ਼ਸਰਾਂ ਤੇ ਮਾਤਹਿਤਾਂ ਨੂੰ ਨਕਦ ਤੇ ਜਿਨਸੀ ਇਨਾਮ ਦਿੱਤੇ ਗਏ ਜਿਨ੍ਹਾਂ ਨੇ ਅੰਗਰੇਜ਼ਾਂ ਦੀ ਕੋਈ ਸੇਵਾ ਕੀਤੀ ਸੀ। (ਅ. ਲ., 12 - 12 - 1848.)

ਅੰਗਰੇਜ਼ੀ ਪਲਟਨਾਂ ਦੇ ਆਪਣੀਆਂ ਛਾਉਣੀਆਂ ਤੋਂ ਪੰਜਾਬ ਵਿਚ ਕੂਚ ਵੇਲੇ ਦਰਬਾਰ ਦੇ ਨੌਕਰ ਉਨ੍ਹਾਂ ਨੂੰ ਖੁਰਾਕ ਤੇ ਪੱਠਾ ਬਾਕਾਇਦਾ ਪਹੁੰਚਾਉਂਦੇ ਰਹੇ। ਕੈਪਟਨ ਨਿਕਲਸਨ ਤੇ ਹੋਰ ਅੰਗਰੇਜ਼ ਅਫ਼ਸਰਾਂ ਨੂੰ ਉਨ੍ਹਾਂ ਦੇ ਆਦਮੀਆਂ ਦੇ ਖਰਚ ਲਈ ਜਦ ਭੀ ਲੋੜ ਪਈ ਦਰਬਾਰ ਦੇ ਗੁਮਾਸ਼ਤੇ ਰੁਪਏ ਪੇਸ਼ਗੀ ਦਿੰਦੇ ਰਹੇ। ਮਹਾਰਾਜਾ ਦਲੀਪ ਸਿੰਘ ਦੇ ਬਾਡੀਗਾਰਡ ਵਿਚ ਈਸਟ ਇੰਡੀਆ ਕੰਪਨੀ ਦਾ ਇਕ ਰਿਸਾਲਾ ਸੀ ਜਿਹੜਾ ਕਿ ਲਾਹੌਰ ਟਿਕਿਆ ਹੋਇਆ ਸੀ। ਲਾਹੌਰ ਦਰਬਾਰ ਨੇ ਸਰਦਾਰ ਚਤਰ ਸਿੰਘ ਦੇ ਪੁੱਤਰ ਸਰਦਾਰ ਗੁਲਾਬ ਸਿੰਘ ਨੂੰ ਹੁਕਮ ਦਿੱਤਾ ਕਿ ਓਹ ਖ਼ੁਦ ਆਪਣੇ ਪਿਤਾ ਨੂੰ ਗਵਰਨਰ-ਜਨਰਲ ਦੀ ਚਿੱਠੀ ਪਹੁੰਚਾਵੇ ਕਿ ਜੇ ਅੰਗਰੇਜ਼ ਅਫ਼ਸਰਾਂ ਦੀ ਜਾਨ ਨੂੰ ਪਸ਼ੌਰ ਅਤੇ ਹਜ਼ਾਰੇ ਕੋਈ ਨੁਕਸਾਨ ਪੁੱਜਾ ਤਾਂ ਉਸ ਦਾ ਬਦਲਾ ਸਰਦਾਰ ਦੇ ਪੁੱਤਰਾਂ ਪਾਸੋਂ ਲਿਆ ਜਾਵੇਗਾ ਜਿਨ੍ਹਾਂ ਵਿਚ ਇਕ ਖ਼ੁਦ ਸਰਦਾਰ ਗੁਲਾਬ ਸਿੰਘ ਓਦੋਂ ਲਾਹੌਰ ਵਿਚ ਸੀ।

ਰੈਜ਼ੀਡੰਟ ਦੇ ਹੁਕਮ ਨਾਲ ਸ਼ਹਿਰ ਲਾਹੌਰ ਵਿਚ ਪਹਿਲੀ ਨਵੰਬਰ 1848 ਨੂੰ ਢੰਡੋਰਾ ਪਿੱਟਿਆ ਗਿਆ ਕਿ ਸਰਕਾਰ ਲਾਹੌਰ ਅਤੇ ਸਰਦਾਰਾਂ ਦੇ ਸਾਰੇ ਸਿੱਖ ਨੌਕਰ ਜੋ ਰਾਜਧਾਨੀ ਵਿਚ ਰਹਿੰਦੇ ਹਨ ਕੈਪਟਨ ਬੋਰਿੰਗ ਦੇ ਦਸਖਤੀ ਪਰਵਾਨੇ ਲੈ ਲੈਣ ਅਤੇ ਹਰ ਵੇਲੇ ਆਪਣੇ ਪਾਸ ਰੱਖਣ ਕਿਉਂਕਿ ਇਨ੍ਹਾਂ ਤੋਂ ਬਿਨਾਂ ਉਨ੍ਹਾਂ ਨੂੰ ਸ਼ਹਿਰ ਵਿਚ ਆਉਣ ਤੇ ਰਹਿਣ ਦੀ ਆਗਿਆ ਨਹੀਂ ਹੋਵੇਗੀ।

ਅੰਗਰੇਜ਼ੀ ਕਮਾਂਡਰ-ਇਨ-ਚੀਫ਼ ਦੇ 13 ਨਵੰਬਰ 1848 ਨੂੰ ਲਾਹੌਰ ਪੁੱਜਣ ਵੇਲੇ ਮਹਾਰਾਜਾ ਦਲੀਪ ਸਿੰਘ ਅਤੇ ਦਰਬਾਰ ਦੇ ਸਰਦਾਰ ਉਸ ਦਾ ਮਿਤਰਾਨਾ ਸੁਆਗਤ ਕਰਨ ਲਈ ਗਏ ਅਤੇ 21 ਤੋਪਾਂ ਦੀ ਸਲਾਮੀ ਦਿੱਤੀ ਗਈ। ਗੱਲ-ਬਾਤ ਵਿਚ ਸਰ ਹੀਊ ਗਫ਼ ਨੇ ਰੈਜ਼ੀਡੰਟ ਨੂੰ ਕਿਹਾ ਕਿ ਉਨ੍ਹਾਂ ਦਾ ਮਤਲਬ ਮਹਾਰਾਜਾ ਦਲੀਪ ਸਿੰਘ ਦੇ ਰਾਜ ਦੀ ਰਾਖੀ ਤੇ ਪਰਬੰਧ (ਹਿਫਾਜ਼ਤ-ਓ-ਬੰਦੋਬਸਤ), ਮਿੱਤਰਾਂ ਦੀ ਹੌਸਲਾ-ਵਧਾਈ ਅਤੇ ਫਸਾਦੀਆਂ ਦਾ ਦਬਾਉਣਾ ਹੈ। (ਅਖਬਾਰ, ਨਵੰਬਰ 13-1849)

ਰੈਜ਼ੀਡੰਟ ਦੀ ਇੱਛਾ ਅਨੁਸਾਰ ਲਾਹੌਰ ਦਰਬਾਰ ਨੇ ਆਪਣੇ ਦੋ ਅਫ਼ਸਰਾਂ ਸਰਦਾਰ ਬੂੜ ਸਿੰਘ ਤੇ ਦੀਵਾਨ ਕਿਸ਼ਨ ਲਾਲ ਨੂੰ ਹੁਕਮ ਦਿੱਤਾ ਕਿ ਓਹ ਕਮਾਂਡਰ-ਇਨ-ਚੀਫ਼ ਦੇ ਨਾਲ ਸਰਦਾਰ ਸ਼ੇਰ ਸਿੰਘ ਅਟਾਰੀਵਾਲੇ ਦੇ ਵਿਰੁਧ ਰਾਮ ਨਗਰ ਜਾਣ, ਉਨ੍ਹਾਂ ਦੇ ਆਰਾਮ ਦਾ ਖਿਆਲ ਰੱਖਣ ਅਤੇ ਦਾਣੇ-ਪੱਠੇ ਤੇ ਰਸਦ ਦਾ ਪਰਬੰਧ ਕਰਨ। (ਅ. 16-7 ਨਵੰਬਰ)

ਸਰਦਾਰ ਸ਼ੇਰ ਸਿੰਘ ਦੀਆਂ ਗਵਰਨਰ-ਜਨਰਲ ਦੇ ਨਾਉਂ ਦੋਨੋਂ ਚਿੱਠੀਆਂ ਪੁੱਜਣ ਅਤੇ ਦਰਬਾਰ ਵਿਚ ਵਿਚਾਰੇ ਜਾਣ ਤੋਂ ਬਾਦ ਰੈਜ਼ੀਡੰਟ ਨੇ ਸਰਦਾਰ ਅਤਰ ਸਿੰਘ ਕਾਲਿਆਂ ਵਾਲੇ, ਖਲੀਫ਼ਾ ਨੂਰਦੀਨ, ਦੀਵਾਨ ਅਜੁਧਿਆ ਪਰਸ਼ਾਦ ਅਤੇ ਵਜ਼ੀਰ ਨਿਹਾਲ ਸਿੰਘ ਨੂੰ ਹੁਕਮ ਦਿੱਤਾ ਕਿ ਓਹ ਹਰ ਵੇਲੇ ਦਿਨੇ ਰਾਤੀਂ ਮਹਾਰਾਜੇ ਦੇ ਪਾਸ ਰਹਿਣ। ਇਸ ਹੁਕਮ ਦੀ ਪੂਰੀ ਪੂਰੀ ਪਾਲਣਾ ਕੀਤੀ ਗਈ। (ਅਖਬਾਰ, 25 - 1 - 1849)

ਇਨ੍ਹਾਂ ਗੱਲਾਂ ਦੀ ਰੋਸ਼ਨੀ ਵਿਚ ਗਵਰਨਰ-ਜਨਰਲ ਵਲੋਂ 29 ਮਾਰਚ 1849 ਦੇ ਇਲਾਨ ਵਿਚ ਨਾ ਮਿਲਵਰਤਨ ਕਰਨ ਅਤੇ ਅਹਿਦਨਾਮੇ ਦੇ ਵਾਇਦੇ ਪੂਰੇ ਨਾ ਕਰਨ ਦਾ ਦੋਸ਼ ਸਰਕਾਰ ਲਾਹੌਰ ਉੱਤੇ ਲਾਉਣਾ ਕਿਤਨਾ ਵਾਕਿਆਤ ਦੇ ਵਿਰੁਧ ਝੂਠ ਹੈ। ਅਸਲ ਵਿਚ ਅੰਗਰੇਜ਼ਾਂ, ਗਵਰਨਰ-ਜਨਰਲ ਅਤੇ ਰੈਜ਼ੀਡੰਟ ਨੇ ਖੁਦ ਦੇਸ਼ ਵਿਚ ਅਮਨ ਰੱਖਣ ਅਤੇ ਮਹਾਰਾਜੇ ਦੀ ਰਾਖੀ ਕਰਨ ਦਾ ਵਾਇਦਾ ਤੋੜ ਕੇ ਅਹਿਦਨਾਮੇ ਦੀ ਉਲੰਘਣਾ ਕੀਤੀ ਅਤੇ ਲਾਹੌਰ ਦਰਬਾਰ ਨਾਲ ਵਿਸਾਹ-ਘਾਤ ਕੀਤਾ। ਉਨ੍ਹਾਂ ਨੇ ਜਾਣ ਬੁਝ ਕੇ ਵੇਲੇ ਸਿਰ ਮੁਲਤਾਨ ਦਾ ਬਲਵਾ ਨਾ ਦਬਾਇਆ ਅਤੇ ਮਹਾਰਾਜਾ ਦਲੀਪ ਸਿੰਘ ਦੇ ਰਾਜ ਉੱਤੇ ਕਬਜ਼ਾ ਕਰਨ ਦਾ ਇਕ ਬਹਾਨਾ ਖੜਾ ਕਰ ਲਿਆ।

ਅੰਗਰੇਜ਼ਾਂ ਵਲੋਂ ਵਾਇਦੇ ਤੋੜੇ ਜਾਣ ਦਾ ਜ਼ਿਕਰ ਕਰਦਾ ਹੋਇਆ ਲੁਤਫੁੱਲਾ ਆਪਣੀ ਜੀਵਨੀ ਵਿਚ ਕੈਪਟਨ ਈਸਟਵਿੱਕ ਨਾਲ ਗੱਲ-ਬਾਤ ਵਿਚ ਮੀਰ ਨੂਰ ਮੁਹੰਮਦ ਦੇ ਕਥਨ ਦਾ ਹਵਾਲਾ ਦਿੰਦਾ ਹੈ ਤੇ ਲਿਖਦਾ ਹੈ:

ਨੂਰ ਮੁਹੰਮਦ ਨੇ ਪਹਿਲਾਂ ਆਪਣੇ ਦੋ ਸਾਥੀਆਂ ਨੂੰ ਬਲੋਚੀ ਵਿਚ ਕਿਹਾ:

> 'ਲਾਹਨਤ ਹੈ ਉਸ ਨੂੰ ਜੋ ਫਰੰਗੀਆਂ ਦੇ ਵਾਇਦਿਆਂ ਉੱਤੇ ਭਰੋਸਾ ਕਰੇ' ਅਤੇ ਫੇਰ ਅੰਗਰੇਜ਼ ਪ੍ਰਤੀਨਿਧ ਵਲ ਨੂੰ ਮੂੰਹ ਕਰ ਕੇ ਉਸ ਨੂੰ ਗੰਭੀਰਤਾ ਨਾਲ ਫਾਰਸੀ ਵਿਚ ਕਹਿਣ ਲੱਗਾ: 'ਮੇਰਾ ਯਕੀਨ ਹੈ ਕਿ ਤੁਹਾਡੇ ਅਹਿਦਨਾਮੇ ਤੁਹਾਡੀ ਮਰਜ਼ੀ ਅਤੇ ਸਹੂਲੀਅਤ ਅਨੁਸਾਰ ਬਦਲ ਜਾਣ ਵਾਲੇ ਹੁੰਦੇ ਹਨ। ਕੀ ਆਪਣੇ ਮਿੱਤਰਾਂ ਤੇ ਉਪਕਾਰੀਆਂ ਨਾਲ ਸਲੂਕ ਕਰਨ ਦਾ ਤੁਹਾਡਾ ਇਹ ਤਰੀਕਾ ਹੈ?'

## ਲਾਹੌਰ ਦਰਬਾਰ ਵਲੋਂ ਰਕਮ ਤਾਰਨਾ

ਇਹ ਆਖਣਾ ਪਰਲੇ ਦਰਜੇ ਦਾ ਝੂਠ ਹੈ ਕਿ ਲਾਹੌਰ ਦਰਬਾਰ ਨੇ ਸਲਾਨਾ ਦੇਣ ਵਾਲੀ ਰਕਮ ਦਾ ਕਿਸੇ ਵੇਲੇ ਕੋਈ ਹਿੱਸਾ ਭੀ ਨਹੀਂ ਦਿੱਤਾ। ਇਹ ਗੱਲ ਆਪਣੇ ਆਪ ਹੀ ਗਲਤ ਸਾਬਤ ਹੋ ਜਾਂਦੀ ਹੈ ਜਿਸ ਵੇਲੇ ਅਸੀਂ 23 ਫਰਵਰੀ 1848 ਦੀ ਗਵਰਨਰ-ਜਨਰਲ ਨੂੰ ਰੈਜ਼ੀਡੰਟ ਦੀ ਰਿਪੋਰਟ ਦੇਖਦੇ ਹਾਂ ਜਿਸ ਵਿਚ ਲਿਖਿਆ ਹੋਇਆ ਹੈ ਕਿ 'ਲਾਹੌਰ ਦਰਬਾਰ ਨੇ ਇਸ (ਸਾਡੇ) ਖਜ਼ਾਨੇ ਵਿਚ 13 ਲੱਖ, ਛਪੰਜਾ ਹਜ਼ਾਰ ਅੱਡ ਸੌ ਸੈਂਤੀ ਰੁਪਏ ਦੋ ਪੈਸੇ ਦਾ ਸੋਨਾ ਜਮਾਂ ਕਰਾ ਦਿੱਤਾ ਹੈ। ਇਸ ਰਕਮ ਨਾਲ ਉਨ੍ਹਾਂ ਨੇ ਸਰਕਾਰ ਅੰਗਰੇਜ਼ੀ ਦਾ ਚਾਲੀ ਲੱਖ ਤੋਂ ਜ਼ਰਾ ਉੱਪਰ ਦਾ ਕਰਜ਼ਾ ਘਟਾ ਕੇ 27 ਲੱਖ ਤੋਂ ਘਟ ਕਰ ਲਿਆ ਹੈ।' (ਪੰਜਾਬ ਪੇਪਰ, 110 - 11)

ਜੇ ਦਰਬਾਰ ਪੂਰੀ ਰਕਮ ਨਹੀਂ ਸੀ ਤਾਰ ਸਕਿਆ ਤਾਂ ਇਸ ਵਿਚ ਉਨ੍ਹਾਂ ਦਾ ਕੋਈ ਕਸੂਰ ਨਹੀਂ ਸੀ। ਉਨ੍ਹਾਂ ਦੇ ਹੱਥ ਤਾਂ ਕੋਈ ਤਾਕਤ ਛੱਡੀ ਹੀ ਨਹੀਂ ਸੀ ਹੋਈ। ਅੰਗਰੇਜ਼ੀ ਰੈਜ਼ੀਡੰਟ ਹੀ

ਅਸਲੀ ਹਾਕਮ ਸੀ । ਉਸ ਨੇ ਚੂੰਗੀ ਅਤੇ ਜ਼ਮੀਨ ਦੇ ਲਗਾਨ ਵਿਚ ਇਤਨੇ ਘਾਟੇ ਕਰ ਦਿੱਤੇ ਸਨ ਕਿ ਪੰਦਰਾਂ ਲੱਖ ਰੁਪਏ ਹਰ ਸਾਲ ਸਰਕਾਰ ਨੂੰ ਘਾਟਾ ਪੈਣਾ ਸ਼ੁਰੂ ਹੋ ਗਿਆ ਹੋਇਆ ਸੀ । ਦੂਸਰੇ ਪਾਸੇ ਉਸ ਨੇ ਖਰਚ ਇਸ ਤਰ੍ਹਾਂ ਵਧਾ ਦਿੱਤੇ ਸਨ ਕਿ ਕੌਂਸਲ ਪੂਰੀ ਤਰ੍ਹਾਂ ਉਨ੍ਹਾਂ ਦੇ ਹੱਕ ਵਿਚ ਨਹੀਂ ਸੀ । ਮੇਜਰ ਈਵਨਜ਼ ਬੈੱਲ ਲਿਖਦਾ ਹੈ ਕਿ ਲਾਹੌਰ ਦਰਬਾਰ ਵਲੋਂ ਨਾ ਕੋਈ ਢਿੱਲ ਪਾਈ ਗਈ ਸੀ ਅਤੇ ਨਾ ਹੀ ਨਾਂਹ ਕੀਤੀ ਗਈ ਸੀ । ਰਕਮ ਦੀ ਦੇਣ ਜ਼ਰਾ ਕੁ ਪਿੱਛੇ ਇਸ ਲਈ ਪੈ ਗਈ ਸੀ ਕਿ ਰੈਜ਼ੀਡੰਟ ਨੇ ਆਪਣੀ ਅਥਾਹ ਤਾਕਤ ਦੀ ਵਰਤੋਂ ਨਾਲ ਹਕੂਮਤ ਦੀ ਆਮਦਨੀ ਘਟ ਕਰ ਦੇਣੀ ਯੋਗ ਸਮਝੀ ਅਤੇ ਖਰਚ ਹੋਰ ਪਾਸੀਂ ਬਦਲ ਕੇ ਵਧਾ ਦਿੱਤੇ । ਜੌਨ ਸਲੀਵਨ ਕਹਿੰਦਾ ਹੈ ਕਿ ਇਹ ਸਭ ਕੁਝ ਗਵਰਨਰ-ਜਨਰਲ ਦੀ ਪਰਵਾਨਗੀ ਨਾਲ ਰੈਜ਼ੀਡੰਟ ਦਾ ਆਪਣਾ ਕੰਮ ਸੀ ਜਿਸ ਨੂੰ ਦਰਬਾਰ ਨੇ ਝਿਜਕਦੇ ਝਿਜਕਦੇ ਮੰਨਿਆ ਸੀ ।

### ਫੌਜ ਅਤੇ ਪੰਜਾਬ ਦੇ ਲੋਕਾਂ ਦਾ ਉਠ ਖੜੋਣਾ

ਅੰਗਰੇਜ਼ਾਂ ਅਤੇ ਉਨ੍ਹਾਂ ਦੀ ਤਾਕਤ ਨੂੰ ਤਬਾਹ ਕਰਨ ਲਈ ਪੰਜਾਬ ਦੀ ਫੌਜ ਅਤੇ ਸਾਰੀ ਸਿੱਖ ਕੌਮ ਦੇ ਉੱਠ ਖੜੋਣ ਸੰਬੰਧੀ ਕੇਵਲ ਇਤਨਾ ਹੀ ਕਹਿਣਾ ਕਾਫੀ ਹੋਵੇਗਾ ਕਿ ਦੇਸ਼ ਦੇ ਦੱਖਣ-ਲਹਿੰਦੇ ਮੁਸਲਮਾਨੀ ਆਬਾਦੀ ਵਾਲੇ ਦੂਰ ਦੇ ਜ਼ਿਲਿਆਂ ਵਿਚ ਫੌਜ ਦੇ ਥੋੜੇ ਜਿਹੇ ਬੰਦੇ ਹੀ ਮੂਲ ਰਾਜ ਅਤੇ ਅਟਾਰੀ ਵਾਲੇ ਸਰਦਾਰਾਂ ਨਾਲ ਰਲੇ ਸਨ । ਓਥੇ ਭੀ ਲਾਹੌਰ ਦਰਬਾਰ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਜਨਰਲ ਕੋਰਤਲਾਂ, ਸਰਦਾਰ ਫ਼ਤਿਹ ਸਿੰਘ ਮਿੱਸਰ ਸਾਹਿਬ ਦਿਆਲ, ਦੀਵਾਨ ਜਵਾਹਰ ਮੱਲ, ਸ਼ੇਖ ਇਮਾਮ ਦੀਨ, ਸਰਦਾਰ ਝੰਡਾ ਸਿੰਘ, ਕਰਨੈਲ ਭੂਪ ਸਿੰਘ, ਕਰਨੈਲ ਬਹਾਦੁਰ ਸਿੰਘ, ਕਰਨੈਲ ਬੁਧ ਸਿੰਘ, ਬਾਬੂ ਪਾਂਡੇ, ਕਰਨੈਲ ਨੂਰਦੀਨ, ਜਰਨੈਲ ਮੁਲਤਾਨ ਮਹਿਮੂਦ ਅਤੇ ਹੋਰ ਫੌਜੀ ਅਫ਼ਸਰ ਲੈਫਟਿਨੰਟ ਐਡਵਰਡਜ਼ ਤੇ ਲੇਕ ਅਤੇ ਕੈਪਟਨ ਨਿਕਲਸਨ ਤੇ ਐਬਟ ਦੇ ਹੁਕਮ ਵਿਚ ਰਹੇ । 15 ਨਵੰਬਰ ਨੂੰ ਲਾਹੌਰ ਦਰਬਾਰ ਨੇ ਆਪਣੇ ਦੋ ਅਫ਼ਸਰਾਂ ਸਰਦਾਰ ਬੂੜ ਸਿੰਘ ਤੇ ਦੀਵਾਨ ਕਿਸ਼ਨ ਦਿਆਲ ਨੂੰ ਕਮਾਂਡਰ-ਇਨ-ਚੀਫ਼ ਸਰ ਹੀਊ ਗਫ਼ ਦੇ ਨਾਲ ਸਰਦਾਰ ਸ਼ੇਰ ਸਿੰਘ ਦੇ ਵਿਰੁਧ ਰਾਮ ਨਗਰ ਭੇਜਿਆ ਸੀ ।

ਪੰਜਾਬ ਦੇ ਦਰਮਿਆਨੀ ਸਿੱਖ ਜ਼ਿਲਿਆਂ ਵਿਚ ਨਾ ਤਾਂ ਫੌਜ ਅਤੇ ਨਾ ਹੀ ਲੋਕਾਂ ਨੇ ਕੋਈ ਬਲਵਾ ਕੀਤਾ । ਕਿਸੇ ਇਕ ਅੰਗਰੇਜ਼ ਅਫ਼ਸਰ ਨੂੰ ਭੀ ਕਿਸੇ ਨੇ ਨਹੀਂ ਛੇੜਿਆ ਤੇ ਮਾਰਿਆ । ਖ਼ੁਦ ਰੈਜ਼ੀਡੰਟ ਰਾਜਧਾਨੀ ਵਿਚ ਅਖੀਰ ਤਕ ਟਿਕਿਆ ਰਿਹਾ ਅਤੇ ਦਰਬਾਰ ਉਸ ਦੇ ਹੁਕਮਾਂ ਦੀ ਪਾਲਣਾ ਕਰਦਾ ਰਿਹਾ । ਕੌਂਸਲ ਦੇ ਅੱਠਾਂ ਮੈਂਬਰਾਂ ਵਿਚੋਂ ਕੇਵਲ ਇਕ ਹੀ ਬਲਵੱਈਆਂ ਨਾਲ ਰਲਿਆ ਸੀ ਤੇ ਇਕ ਉੱਤੇ ਕੇਵਲ ਸ਼ੱਕ ਹੀ ਸੀ । ਬਾਕੀ ਛੇ ਪੂਰੀ ਤਰ੍ਹਾਂ ਵਫ਼ਾਦਾਰ ਰਹੇ । ਫੌਜ ਨੇ ਬਲਵੇ ਵਿਚ ਕੋਈ ਹਿੱਸਾ ਨਹੀਂ ਲਿਆ । ਬਲਕਿ ਮੇਜਰ ਬੈੱਲ ਦੇ ਕਥਨ ਅਨੁਸਾਰ ਵੀਹ ਹਜ਼ਾਰ ਆਦਮੀ ਸਰਕਾਰ ਵਲੋਂ ਭਰਤੀ ਹੋਏ ਅਤੇ ਬਲਵੇ ਨੂੰ ਮਿਟਾਉਣ ਲਈ ਸਹਾਇਤਾ ਦਿੱਤੀ । ਉਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਇਸ ਦੇ ਅੰਤ ਵਿਚ ਅੰਗਰੇਜ਼ ਪੰਜਾਬ ਉੱਤੇ ਕਬਜ਼ਾ ਹੀ ਕਰ ਲੈਣਗੇ ਅਤੇ ਉਨ੍ਹਾਂ ਦੀ ਸੁਤੰਤਰਤਾ ਸਦਾ ਲਈ ਖੁੱਸ ਜਾਏਗੀ । ਉਨ੍ਹਾਂ ਨੇ ਅੰਗਰੇਜ਼ਾਂ ਉੱਤੇ ਭਰੋਸਾ ਕੀਤਾ । ਉਨ੍ਹਾਂ ਨੂੰ ਖਿਆਲ ਸੀ ਕਿ 16 ਦਸੰਬਰ 1846 ਦੇ ਅਹਿਦਨਾਮੇ ਅਨੁਸਾਰ ਮਹਾਰਾਜੇ ਦੀ ਨਾਬਾਲਗੀ ਦੇ ਜ਼ਮਾਨੇ ਵਿਚ 4 ਸਤੰਬਰ

1854 ਤਕ ਉਸ ਦੀ ਰਾਖੀ ਅਤੇ ਦੇਸ਼ ਵਿਚ ਅਮਨ ਦੀ ਜ਼ੁਮੇਵਾਰੀ ਸਰਕਾਰ ਅੰਗਰੇਜ਼ੀ ਦੀ ਹੈ ਜਿਸ ਲਈ ਓਹ ਅੰਗਰੇਜ਼ਾਂ ਦੀ ਸਹਾਇਤਾ ਕਰ ਰਹੇ ਸਨ। ਪਰ ਉਸ ਤਾਰੀਕ ਤੋਂ ਸ਼ਾਢੇ ਪੰਜ ਵਰ੍ਹੇ ਪਹਿਲਾਂ ਹੀ ਜਦ ਕਿ ਮਹਾਰਾਜਾ ਅਜੇ ਗਿਆਰਾਂ ਵਰ੍ਹਿਆਂ ਦਾ ਨਾਬਾਲਗ ਬੱਚਾ ਹੀ ਸੀ, ਲਾਰਡ ਡਲਹੌਜ਼ੀ ਨੇ ਅਹਿਦਨਾਮਾ ਤੋੜ ਕੇ ਧੋਖੇ ਨਾਲ ਉਸ ਨੂੰ ਤਖਤੋਂ ਲਾਹ ਦਿੱਤਾ ਅਤੇ ਉਸ ਦੇ ਦੇਸ਼ ਉੱਤੇ ਕਬਜ਼ਾ ਕਰ ਲਿਆ।

## *ਅਹਿਦਨਾਮੇ ਅੰਗਰੇਜ਼ਾਂ ਤੋੜੇ*

ਜੌਨ ਸਲਿਵਨ ਲਿਖਦਾ ਹੈ ਕਿ 'ਸਰਕਾਰ ਲਾਹੌਰ ਅੰਗਰੇਜ਼ੀ ਸਰਕਾਰ ਨਾਲ ਕੀਤੇ ਕੌਲ ਕਰਾਰਾਂ ਉੱਤੇ ਪੱਕੀ ਰਹੀ ਪਰ ਉਸ (ਅੰਗਰੇਜ਼ੀ) ਸਰਕਾਰ ਨੇ ਲਾਹੌਰ ਰਾਜ ਨਾਲ ਕੀਤੇ ਵਾਇਦੇ ਤੋੜ ਦਿੱਤੇ' (ਕੋਹਿ ਨੂਰ, 66.)

ਮੇਜਰ ਈਵਨਜ਼ ਬੈੱਲ ਕਹਿੰਦਾ ਹੈ ਕਿ 'ਸਵਾ ਦੋ ਵਰ੍ਹੇ ਆਪਣੇ ਏਜੰਟ ਤੇ ਪ੍ਰਤੀਨਿਧਾਂ ਰਾਹੀਂ ਅਹਿਦਨਾਮੇ ਅਨੁਸਾਰ ਆਪਣੇ ਪਾਲਤ ਅਤੇ ਮਿੱਤਰ ਦੇ ਨਾਉਂ ਅਖੀਰ ਦਮ ਤਕ ਪਰਬੰਧ ਕਰਨ ਪਿੱਛੋਂ ਓਹ (ਲਾਰਡ ਡਲਹੌਜ਼ੀ) ਮੂੰਹ ਭੁਆ ਲੈਂਦਾ ਹੈ ਅਤੇ ਜਦ ਬਲਵਾ ਖਤਮ ਹੋ ਜਾਂਦਾ ਹੈ ਤਾਂ ਕਹਿੰਦਾ ਹੈ ਕਿ ਅਹਿਦਨਾਮਾ ਤੋੜਿਆ ਗਿਆ ਹੈ, ਇਸ ਲਈ ਇਹ ਚਾਲੂ ਨਹੀਂ ਹੈ ਅਤੇ ਦਸਦਾ ਹੈ ਕਿ ਇਹ ਸਫਲ ਲੜਾਈ ਜਿਹੜੀ ਕਿ ਬਾਹਰੋਂ ਜ਼ਾਹਰਾ ਤੌਰ ਤੇ ਮਹਾਰਾਜੇ ਦੀ ਹਕੂਮਤ ਦੇ ਵਿਰੁਧ ਬਗਾਵਤ ਨੂੰ ਦਬਾਉਣ ਲਈ ਲੜੀ ਜਾ ਰਹੀ ਸੀ ਅਸਲ ਵਿਚ ਮਹਾਰਾਜੇ ਅਤੇ ਸਰਕਾਰ ਲਾਹੌਰ ਦੇ ਵਿਰੁਧ ਸੀ ਜਿਸ ਨਾਲ ਕਿ ਸਰਕਾਰ ਅੰਗਰੇਜ਼ੀ ਨੇ ਪੰਜਾਬ ਨੂੰ ਜਿੱਤ ਲਿਆ ਹੈ।' ਪਰ 'ਅਹਿਦਨਾਮੇ ਵਿਚ ਨਿਯਤ ਹੋਏ ਮਹਾਰਾਜੇ ਦੀ ਨਾਬਾਲਗੀ ਦੇ ਸਮੇਂ ਕੋਈ ਗੜ-ਬੜ ਅਤੇ ਕੋਈ ਦੂਸਰੀ ਲੜਾਈ ਸਰਕਾਰ ਅੰਗਰੇਜ਼ੀ ਨੂੰ (ਮਹਾਰਾਜੇ ਦੇ) ਰੱਖਕਾਂ ਅਤੇ ਪਰਬੰਧਕਾਂ ਦੀਆਂ ਜ਼ੁਮੇਂਵਾਰੀਆਂ ਤੋਂ ਬਰੀ ਨਹੀਂ ਕਰ ਸਕਦੀ ਜਿਤਨੀ ਦੇਰ ਕਿ ਓਹ ਇਨ੍ਹਾਂ ਫਰਜ਼ਾਂ ਨੂੰ ਨਿਭਾਉਣ ਦਾ ਇਲਾਨ ਕਰਦੇ ਰਹੇ ਹਨ ਅਤੇ ਬਿਨਾਂ ਰੋਕ ਟੋਕ ਦੇ ਇਨ੍ਹਾਂ ਨੂੰ ਨਿਭਾ ਸਕਣ ਦੇ ਜੋਗ ਸਨ। ਇਸ ਲਈ ਲਾਰਡ ਡਲਹੌਜ਼ੀ ਨੇ ਅਹਿਦਨਾਮੇ ਤੋੜੇ ਅਤੇ ਇਕ ਪਵਿਤਰ ਵਿਸ਼ਵਾਸ਼ ਦੀ ਗਲਤ ਵਰਤੋਂ ਕੀਤੀ ਹੈ ਅਤੇ ਅਨਿਆਇ ਅਤੇ ਮੂਰਖਤਾ ਨਾਲ ਇਕ (ਦੇਸ਼ ਉੱਤੇ) ਕਬਜ਼ਾ ਕੀਤਾ ਹੈ। ਇਹ ਹੈ ਫੈਸਲਾ ਜੋ ਆਉਣ ਵਾਲੀਆਂ ਨਸਲਾਂ ਅਤੇ ਇਤਿਹਾਸ ਉਸ ਕਰਤੂਤ ਸੰਬੰਧੀ ਦੇਣਗੇ ਜੋ ਸਾਡੀ ਵਿਚਾਰ ਗੋਚਰੇ ਰਹੀ ਹੈ।'

ਜੌਨ ਸਲਿਵਨ ਕਹਿੰਦਾ ਹੈ ਕਿ ਇਤਿਹਾਸ ਵਿਚ ਸ਼ਾਇਦ ਇਹ ਪਹਿਲੀ ਮਿਸਾਲ ਹੈ ਕਿ ਜਦ ਕਿਸੇ ਰਖਵਾਲੇ (ਗਾਰਡੀਅਨ) ਨੇ ਆਪਣੀਆਂ ਭੈੜੀਆਂ ਕਰਤੂਤਾਂ ਆਪਣੇ ਪਾਲਤ (ਵਾਰਡ) ਦੇ ਸਿਰ ਮੜ੍ਹੀਆਂ ਹੋਣ। ਸਰਕਾਰ ਅੰਗਰੇਜ਼ੀ ਰਾਜੇ ਦੀ ਆਪੇ ਬਣੀ ਰਖਵਾਲੀ ਸੀ ਅਤੇ ਉਸ ਦੇ ਰਾਜ ਦੀ ਕਾਰਿੰਦੀ। ਰਖਵਾਲੇ ਦੇ ਕਾਰਿੰਦਿਆਂ ਨੇ ਬਗਾਵਤ ਭੜਕਾਈ ਅਤੇ ਰਖਵਾਲੇ ਨੇ ਮੰਨਿਆ ਕਿ ਬਗਾਵਤ ਉਨ੍ਹਾਂ ਦੇ ਪਾਲਤ ਦੀ ਹਕੂਮਤ ਦੇ ਵਿਰੁਧ ਸੀ ਪਰ ਰਾਖਿਆਂ ਨੇ ਸਜ਼ਾ ਦਿੱਤੀ ਆਪਣੇ ਹੀ ਪਾਲਤ ਨੂੰ ਉਸ ਦੇ ਮੁਲਕ ਉੱਤੇ ਕਬਜ਼ਾ ਕਰ ਕੇ ਅਤੇ ਉਸ ਦੇ ਹੀਰੇ ਮੋਤੀ ਆਪਣੇ ਲਈ ਖੋਹ ਕੇ।

(ਆਰ ਵੀ ਬਾਊਂਡ ਬਾਈ ਅਵਰ ਟਰੀਟੀਜ਼, 52)

ਓਹ ਇਕ ਹੋਰ ਥਾਂ ਲਿਖਦਾ ਹੈ :

'ਵੱਡੇ ਸ਼ਾਹਿਨਸ਼ਾਹ ਦਾ ਫਰਜ ਹੈ ਰਾਖੀ ਕਰਨਾ ਪਰ ਅਸੀਂ ਇਹ ਪਦਵੀ ਪਰਾਪਤ ਕਰਦੇ ਹਾਂ ਬਰਬਾਦ ਕਰਨ ਦੀ ਨੀਅਤ ਨਾਲ । ਅਸੀਂ ਅਹਿਦਨਾਮਿਆਂ ਨਾਲ ਬੱਧੇ ਹੋਏ ਹਾਂ ਹਕੂਮਤਾਂ ਦੀ ਰਾਖੀ ਕਰਨ ਲਈ, ਜਿਨ੍ਹਾਂ ਨੂੰ ਹੁਣ ਅਸੀਂ ਲੱਗੇ ਹੋਏ ਹਾਂ ਤਬਾਹ ਕਰਨ ਲਈ । ਫੈਸਲਾ ਸਾਡੇ ਵਿਰੁਧ ਜ਼ਰੂਰ ਹੋਵੇਗਾ ਕਿ ਪੂਰਬ ਦੇ ਮਾਮਲਿਆਂ ਵਿਚ ਇਸ ਕੌਮ ਦੀ ਕੋਈ ਜ਼ਮੀਰ ਨਹੀਂ ਹੈ ।' (ਉਪਰੋਕਤ, 78).

'ਪੰਜਾਬ ਉੱਤੇ ਕਬਜ਼ਾ ਇਕ ਮੁੱਕ ਚੁੱਕੀ ਹੋਈ ਗੱਲ ਹੈ ਅਤੇ ਜੇ ਮੈਂ ਇਹ ਗੱਲ ਸੂਰਜ ਵਾਂਗ ਰੋਸ਼ਨ ਭੀ ਕਰ ਦਿਆਂ ਕਿ ਇਹ ਕੰਮ ਉਨ੍ਹਾਂ ਬੜੇ ਪਵਿਤ੍ਰ ਫਰਜਾਂ ਦੀ ਜਾਣ ਬੁਝ ਕੇ ਕੀਤੀ ਉਲੰਘਣਾ ਹੈ ਜੋ ਅਸੀਂ ਆਪਣੇ ਸਿਰ ਲਏ ਸਨ, ਤਾਂ ਭੀ ਇਸ ਨੂੰ ਕਿਸੇ ਉਲਟਾਉਣਾ ਨਹੀਂ । ਫੇਰ ਭੀ ਉਨ੍ਹਾਂ ਢੰਗਾਂ ਦੀ ਟੋਲ ਅਤੇ ਜਾਂਚ ਪੜਤਾਲ ਕਰਨਾ, ਜਿਨ੍ਹਾਂ ਨਾਲ ਇਹ ਕਬਜ਼ਾ ਹੋਇਆ ਹੈ, ਇਤਿਹਾਸ ਅਤੇ ਇਖਲਾਕ ਲਈ ਲਾਭਦਾਇਕ ਹੋ ਸਕਦਾ ਹੈ ।' (ਕੋਹਿ ਨੂਰ, 69)

ਜੌਨ ਲਡਲੋ ਕਹਿੰਦਾ ਹੈ :

'ਦਲੀਪ ਸਿੰਘ ਬੱਚਾ ਸੀ । ਉਸ ਦੀ ਨਾਬਾਲਗੀ 1854 ਵਿਚ ਖਤਮ ਹੋਣੀ ਸੀ । ਅਸੀਂ ਮੁਲਕ ਵਿਚ ਆਪਣੇ ਆਖਰੀ ਦਾਖਲੇ ਵੇਲੇ (18 ਨਵੰਬਰ 1848 ਨੂੰ) ਇਲਾਨ ਕੀਤਾ ਸੀ ਕਿ ਅਸੀਂ ਬਲਵੱਈਆਂ ਨੂੰ ਸਜ਼ਾ ਦੇਣ ਅਤੇ ਰਾਜ ਦੇ ਹਥਿਆਰ-ਬੰਦ ਵਿਰੋਧੀਆਂ ਨੂੰ ਦਬਾਉਣ ਲਈ ਆਏ ਹਾਂ । ਅਸੀਂ ਇਸ ਪ੍ਰਣ ਦੀ ਪਾਲਣਾਂ ਛਿਆਂ ਮਹੀਨਿਆਂ ਵਿਚ ਸਾਰਾ ਮੁਲਕ ਜ਼ਬਤ ਕਰ ਕੇ ਕੀਤੀ .... ਦੂਸਰੇ ਸ਼ਬਦਾਂ ਵਿਚ ਅਸੀਂ ਆਪਣੇ ਪਾਲਤ ਦੀ ਰਾਖੀ ਉਸ ਪਾਸੋਂ ਉਸ ਦਾ ਸਾਰਾ ਮੁਲਕ ਲੈ ਕੇ ਕੀਤੀ .... ਪਰ ਦਲੀਪ ਸਿੰਘ ਨੂੰ ਇਕ ਵਾਰੀ ਪਰਵਾਣ ਕਰ ਕੇ ਅਤੇ ਉਸ ਦੀ ਰਾਖੀ ਦੀ ਜ਼ੁਮੇਂਵਾਰੀ ਲੈ ਕੇ ਉਸ ਨੂੰ ਉਸ ਦੀ ਰੱਈਅਤ ਦੇ ਕਸੂਰ ਲਈ ਸਜ਼ਾ ਦੇਣਾ ਇਕ ਮਖੌਲ ਸੀ । ਬਲਵੇ ਨੂੰ ਦਬਾਉਣ ਵਿਚ ਅਸੀਂ ਨਿਰਾ ਆਪਣਾ ਫਰਜ਼ ਹੀ ਪੂਰਾ ਕਰ ਰਹੇ ਸਾਂ । ਉਸ ਦੀ ਰੱਈਅਤ ਦੀ ਕੋਈ ਐਸੀ ਵੈਸੀ ਕਾਰਵਾਈ ਸਾਨੂੰ ਉਸ ਦੇ ਵਿਰੁਧ ਹੋਣ ਦਾ ਹੱਕ ਨਹੀਂ ਸੀ ਦੇ ਸਕਦੀ । ਆਪਣੇ ਮਨ ਵਿਚ ਇਕ ਬੁੱਢੀ ਵਿਧਵਾ ਦਾ ਧਿਆਨ ਧਰੋ, ਜੇ ਕਰ ਸਕਦੇ ਹੋਵੋ, ਜਿਸ ਦਾ ਕਿ ਘਰ ਬਾਗੀ ਨੌਕਰਾਂ ਨਾਲ ਭਰਿਆ ਹੋਇਆ ਹੋਵੇ, ਜੋ ਬਾਹਰ ਆ ਕੇ ਪੁਲੀਸ ਉੱਤੇ ਹੱਲਾ ਕਰ ਦੇਣ । ਪੁਲੀਸ ਉਨ੍ਹਾਂ ਦੇ ਸਿਰ ਡੰਡੇ ਲਾਉਂਦੀ ਹੈ ਘਰ ਵਿਚ ਦਾਖਲ ਹੋ ਜਾਂਦੀ ਹੈ ਅਤੇ ਕਿਰਪਾ ਕਰ ਕੇ ਬੁਢੀ ਮਾਈ ਨੂੰ ਉਨ੍ਹਾਂ ਤੋਂ ਬਚਾਉਣ ਲਈ ਆਪਣੀ ਸੇਵਾ ਪੇਸ਼ ਕਰਦੀ ਹੈ । ਘਰ ਵਿਚ ਇਕ ਵਾਰੀ ਫੇਰ ਲੜਾਈ ਹੋ ਪੈਂਦੀ ਹੈ । ਡੰਡੇ-ਬਾਜ਼ ਫੇਰ ਕਾਮਯਾਬ ਹੋ ਜਾਂਦੇ ਹਨ ਅਤੇ ਥਾਨੇਦਾਰ ਬੜੀ ਨਰਮ ਦਿਲੀ ਨਾਲ ਮਾਈ ਨੂੰ ਇਤਲਾਹ ਦਿੰਦਾ ਹੈ ਕਿ ਉਸ ਦਾ ਘਰ ਅਤੇ ਉਸ ਦੀ ਭੋਂ ਜਿੱਥੇ ਕਿ ਓਹ ਘਰ ਬਣਿਆ ਹੋਇਆ ਹੈ ਹੁਣ ਉਸ ਦਾ ਨਹੀਂ ਰਿਹਾ ਅਤੇ ਇਹ

ਫੀਸ ਦੇ ਬਦਲੇ ਪੁਲੀਸ ਲੈ ਲਏਗੀ ਅਤੇ ਉਸ ਦੇ ਘਰੋਂ ਬਾਹਰ ਕੱਢੇ ਜਾਣ ਪਰ ਉਸ ਨੂੰ ਇਸ ਦੇ ਕਿਰਾਏ ਵਿੱਚੋਂ ਇਕ ਪੌਂਡ ਪਿੱਛੇ ਛੇ ਆਨੇ ਸਾਲਾਨਾ ਮਿਲਿਆ ਕਰਨਗੇ ਅਤੇ ਉਸ ਨੂੰ ਪੁਲੀਸ ਦੇ ਕਮਿਸ਼ਨਰ ਸਾਹਿਬ ਲਈ ਆਪਣੀ ਹੀਰਿਆਂ ਦੀ ਮਾਲਾ ਜ਼ਰੂਰ ਦੇਣੀ ਪਵੇਗੀ। ਕੀ ਨਿਰਦੋਸ਼ ਦਲੀਪ ਸਿੰਘ ਨਾਲ ਜੋ ਕਿ ਹੁਣ ਇਕ ਈਸਾਈ ਸਾਹਿਬ ਹੈ ਸਾਡੇ ਸਲੂਕ ਦੀ ਇਹ ਕਈ ਵਧਾ ਕੇ ਆਖੀ ਹੋਈ ਗੱਲ ਹੈ ?'

(ਬ੍ਰਿਟਿਸ਼ ਇੰਡੀਆ, ਅ: 166 - 67)

ਜਿਤਨੀ ਦੇਰ ਤਕ ਲਾਰਡ ਡਲਹੌਜ਼ੀ ਦੀ ਆਪਣੀ ਜ਼ਨਾਨੀ ਮਰ ਜਾਣ ਪਿੱਛੋਂ ਉਸ ਦੇ ਆਪਣੇ ਬੱਚੇ ਮਾਤਾ-ਰਹਿਤ ਨਹੀਂ ਸਨ ਹੋ ਗਏ (ਭਾਵੇਂ ਓਹ ਪਿਤਾ ਰਹਿਤ ਅਤੇ ਬੇ-ਘਰ ਨਹੀਂ ਸਨ ਹੋਏ) ਉਤਨੀ ਦੇਰ ਤਕ ਸ਼ਾਇਦ ਉਸ ਨੇ ਕਦੀ ਮਹਿਸੂਸ ਹੀ ਨਹੀਂ ਸੀ ਕੀਤਾ ਕਿ ਉਸ ਨੇ ਇਕ ਮਾਸੂਮ ਤੇ ਨਿਰਦੋਸ਼ ਪਿਤਾ-ਹੀਨ ਬੱਚੇ ਨੂੰ ਜ਼ੋਰੀਂ ਆਪਣੀ ਮਾਤਾ ਤੋਂ ਨੌ ਸਾਲ ਦੀ ਉਮਰੇ ਵਖ ਕਰ ਕੇ ਬੇਰਹਿਮੀ ਨਾਲ ਬਾਦਸ਼ਾਹੀ ਤੋਂ ਧੱਕੇ ਦੇ ਕੇ ਕਿਸ ਤਰਸਯੋਗ ਹਾਲਤ ਵਿਚ ਸੁੱਟਿਆ ਸੀ। ਲੇਡੀ ਡਲਹੌਜ਼ੀ ਦੀ 13 ਜੂਨ 1853 ਨੂੰ ਹੋਈ ਮੌਤ ਤੋਂ ਬਾਦ ਇਸ ਮਹੀਨੇ ਦੇ ਆਖਰੀ ਹਫ਼ਤੇ ਕਰਨਲ ਮਾਊਂਟਨ ਨੂੰ ਲਿਖਦਾ ਹੋਇਆ ਡਲਹੌਜ਼ੀ ਕਹਿੰਦਾ ਹੈ :

> 'ਰੱਬ ਅਤੇ ਓਹ ਲੋਕ ਹੀ, ਜਿਨ੍ਹਾਂ ਉੱਤੇ ਇਹ ਸੱਟ ਪੈਂਦੀ ਹੈ, ਜਾਣਦੇ ਹਨ ਕਿ ਕਿਤਨੀ ਭਾਰੀ ਹੈ ਅਤੇ ਇਸ ਨੂੰ ਸਹਿ ਸਕਣਾ ਕਿਤਨਾ ਔਖਾ ਹੈ, ਅਤੇ ਮੇਰੇ ਅਤੇ ਉਸ ਦੇ ਬੱਚਿਆਂ ਲਈ ਹਰ ਚੀਜ਼ ਜੋ ਇਸ ਮਾਰ ਦੇ ਦੁਖ ਨੂੰ ਵਧਾ ਸਕਦਾ ਸੀ ਹੋਰ ਆ ਪਈ ਹੈ। ਮੈਂ ਉਸ ਦੀ ਰਜ਼ਾ ਨੂੰ ਪਰਵਾਣ ਕਰਨ ਦਾ ਯਤਨ ਕਰ ਰਿਹਾ ਹਾਂ ਅਤੇ ਆਸ ਹੈ ਮੈਂ ਸਫਲ ਹੋਵਾਂਗਾ।
>
> ਰੱਬ ਦੇ ਰਾਹ ਸਾਡੇ ਰਾਹਾਂ ਨਾਲੋਂ ਨਿਆਰੇ ਹਨ। ਸਾਨੂੰ ਹੱਕ ਨਹੀਂ ਕਿ ਅਸੀਂ ਉਸ ਦੇ ਕਾਰਣ ਪੁੱਛੀਏ। ਜੇ ਸਾਨੂੰ ਅਜਿਹਾ ਹੱਕ ਹੁੰਦਾ ਤਾਂ ਮੈਨੂੰ ਝਟ ਪਰਵਾਣ ਕਰ ਲੈਣਾ ਚਾਹੀਦਾ ਹੈ ਕਿ ਜੇ ਉਸ ਨੂੰ ਚੰਗਾ ਭਾਉਂਦਾ ਸੀ ਤਾਂ ਉਸ ਕੋਲ ਮੈਨੂੰ ਇਹ ਸਜ਼ਾ ਦੇਣ ਅਤੇ ਤਾੜਨਾ ਕਰਨ ਲਈ ਕਾਫ਼ੀ ਵਜ੍ਹਾ ਸੀ।'

## *ਪਟਿਆਲੇ ਤੋਂ ਜੀਂਦ ਸੰਬੰਧੀ ਭੀ ਸੈਨਤਾਂ*

ਅੰਗਰੇਜ਼ੀ ਇਲਾਕਿਆਂ ਦੇ ਵਿਚਕਾਰ ਆਏ ਹੋਏ ਹਰ ਹਿੰਦੁਸਤਾਨੀ ਰਾਜ ਉੱਤੇ ਹਰ ਸੰਭਵ ਬਹਾਨੇ ਨਾਲ ਕਬਜ਼ਾ ਕਰ ਲੈਣਾ ਲਾਰਡ ਡਲਹੌਜ਼ੀ ਦੀ ਰਾਜ-ਨੀਤੀ ਸੀ। ਉਸ ਨੇ 1848 ਵਿਚ ਲਿਖਿਆ ਸੀ ਕਿ 'ਮੈਂ ਮੁਮਕਿਨ ਨਹੀਂ ਸਮਝਦਾ ਕਿ ਉਨ੍ਹਾਂ ਇਲਾਕਿਆਂ ਉੱਤੇ ਕਬਜ਼ਾ ਕਰ ਕੇ, ਜੋ ਸਾਡੇ ਇਲਾਕਿਆਂ ਦੇ ਵਿਚਕਾਰ ਹਨ, ਆਪਣੇ ਇਲਾਕਿਆਂ ਨੂੰ ਇਕ ਮੁਠ ਕਰਨ ਦੇ ਹਰ ਮੌਕੇ ਦਾ ਫਾਇਦਾ ਉਠਾਉਣ ਦੀ ਸਾਡੀ ਪਾਲਿਸੀ ਨੂੰ ਕੋਈ ਨਿੰਦ ਸਕਦਾ ਹੈ।' ਉਸ ਨੇ ਫੇਰ ਲਿਖਿਆ ਕਿ 'ਮੈਂ ਇਸ ਮੌਕੇ ਉੱਤੇ ਆਪਣੀ ਜ਼ਬਰਦਸਤ ਅਤੇ ਗਿਣੀ ਮਿਥੀ ਰਾਏ ਲਿਖਣੀ ਚਾਹੁੰਦਾ ਹਾਂ ਕਿ ਸਰਕਾਰ ਅੰਗਰੇਜ਼ੀ ਦਾ ਫਰਜ਼ ਹੈ ਕਿ ਓਹ ਠੀਕ ਤੇ ਮਜ਼ਬੂਤ ਨੀਤੀ ਪਰ ਤੁਰਦੇ ਹੋਏ ਹੋਰ ਇਲਾਕੇ ਅਤੇ ਆਮਦਨੀ ਪਰਾਪਤ ਕਰਨ ਦੇ ਕੋਈ ਠੀਕ ਮੌਕੇ ਹਥੋਂ ਨਾ ਗੁਆਵੇ ਜੋ ਉਸ ਨੂੰ ਮਿਲਦੇ ਹੋਣ।' ਇਹ

ਸੀ ਨੀਤੀ ਤੇ ਇਲਾਨ ਜੋ ਲਾਰਡ ਡਲਹੌਜ਼ੀ ਨੇ ਹਿੰਦੁਸਤਾਨ ਵਿਚ ਪੁੱਜਣ ਦੇ ਪਹਿਲੇ ਵਰ੍ਹੇ ਵਿਚ ਕੀਤੇ ਸਨ । ਇਨ੍ਹਾਂ ਤੋਂ ਸ਼ਹਿ ਲੈ ਕੇ ਰੌਬਰਟ ਨੇਪੀਅਰ ਨੇ ਬੜੀ ਚਾਲਾਕੀ ਭਰੀ ਹੁਸ਼ਿਆਰੀ ਨਾਲ ਸੁਝਾਓ ਦਿੱਤਾ ਕਿ ਸਰਕਾਰ ਅੰਗਰੇਜ਼ੀ ਦੀ ਕਬਜ਼ਾ-ਕਰੂ ਪਾਲਿਸੀ ਵਿਚ ਪਟਿਆਲਾ ਆਦਿ ਸਿੱਖ ਰਿਆਸਤਾਂ ਨੂੰ ਭੀ ਸ਼ਾਮਲ ਕਰ ਲਿਆ ਜਾਏ । ਉਸ ਨੇ 6 ਅਕਤੂਬਰ 1848 ਦੀ ਆਪਣੀ ਚਿੱਠੀ ਵਿਚ ਰੈਜ਼ੀਡੰਟ ਨੂੰ ਲਿਖਿਆ :

> 'ਪਟਿਆਲੇ ਅਤੇ ਹੋਰ ਰਾਖੀ ਵਿਚ ਆਈਆਂ ਹੋਈਆਂ ਰਿਆਸਤਾਂ ਵਿਚ ਘਬਰਾਹਟ ਦੀਆਂ ਹਵਾਈਆਂ ਉਡ ਰਹੀਆਂ ਹਨ । ਜਿਵੇਂ ਕਿ ਹਰ ਪੂਰਬੀ ਨੂੰ ਹਰ ਕਿਲੇ ਦਾ ਸਹਾਰਾ ਦਿਸਦਾ ਹੁੰਦਾ ਹੈ, ਸ਼ਾਇਦ ਇਨ੍ਹਾਂ ਨੂੰ ਬਹਾਦੁਰਗੜ੍ਹ ਦੇ ਕਿਲੇ ਦਾ ਸਹਾਰਾ ਦਿਸ ਰਿਹਾ ਹੋਵੇ ।'

ਜੌਨ ਲਡਲੋ ਇਸੇ ਪਰਕਾਰ ਦੇ ਸੁਝਾਓ ਸੰਬੰਧੀ ਇਕ ਲਿਖਤ ਨਕਲ ਕਰਦਾ ਹੈ (ਅ. 156.), ਜਿਸ ਵਿਚ ਦਰਜ ਹੈ :

> 'ਇਸ ਵੇਲੇ ਦੀ ਬਗਾਵਤ ਦੇ ਵਿਚਕਾਰ ਹੀ ਸਾਡੇ ਇਲਾਕੇ ਵਿਚ ਘਿਰੀਆਂ ਹੋਈਆਂ ਪਟਿਆਲਾ ਅਤੇ ਜੀਂਦ ਦੀਆਂ ਛੋਟੀਆਂ ਛੋਟੀਆਂ ਰਿਆਸਤਾਂ ਸਰਕਾਰੀ ਖਜ਼ਾਨੇ ਦੀ ਆਮਦਨੀ ਵਧਾਉਣ ਲਈ ਇਕ ਬੜਾ ਚੰਗਾ ਸਾਧਨ ਹਨ ।'

ਪਰ ਕਿਸੇ ਨਾ ਕਿਸੇ ਤਰ੍ਹਾਂ ਇਹ ਰਿਆਸਤਾਂ ਲਾਰਡ ਡਲਹੌਜ਼ੀ ਦੇ ਧਿਆਨ ਤੋਂ ਬਚ ਰਈਆਂ ।

## *ਮੁਰੈਲ ਲੋਕਾਂ ਨੂੰ ਦਬਾਉਣਾ*

ਪੰਜਾਬ ਦੇ ਵੱਡੇ ਵੱਡੇ ਆਗੂਆਂ ਤੇ ਮੁਰੈਲਾਂ ਨੂੰ ਇਕ ਵੱਢਿਓਂ ਦਬਾ ਦੇਣਾ ਲਾਰਡ ਡਲਹੌਜ਼ੀ ਦੀ ਕਬਜ਼ਾ-ਕਰੂ ਪਾਲਿਸੀ ਦਾ ਇਕ ਅੰਗ ਸੀ ।

3 ਅਕਤੂਬਰ ਸੰਨ 1848 ਨੂੰ ਰੌਬਰਟ ਨੇਪੀਅਰ ਨੇ ਰੈਜ਼ੀਡੰਟ ਸਰ ਫ਼ਰੈਡਰਿਕ ਕਰੀ ਨੂੰ ਲਿਖਿਆ ਸੀ ਕਿ 'ਮੇਰਾ ਵਿਚਾਰ ਹੈ ਕਿ ਜੇ ਅਸੀਂ ਪੰਜਾਬ ਲੈ ਲਈਏ ਤਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਸਰਦਾਰਾਂ ਨੂੰ ਉੱਕਾ ਹੀ ਖਤਮ ਕਰ ਕੇ ਰੱਖ ਦੇਈਏ । ਆਗੂਆਂ ਤੋਂ ਬਿਨਾਂ ਲੋਕ ਕੁਝ ਭੀ ਨਹੀਂ ਹੁੰਦੇ ।' ਲਾਰਡ ਡਲਹੌਜ਼ੀ ਨੇ ਕੋਰਟ ਔਫ਼ ਡਾਇਰੈਕਟਰਜ਼ ਨੂੰ ਲਿਖਿਆ ਸੀ ਕਿ 'ਜਿਤਨੀ ਦੇਰ ਤਕ ਅਸੀਂ ਸਿੱਖ ਜਨਤਾ ਨੂੰ ਪੂਰੀ ਤਰ੍ਹਾਂ ਲਤਾੜ ਨਹੀਂ ਦਿੰਦੇ ਅਤੇ ਇਕ ਆਜ਼ਾਦ ਕੌਮ ਦੀ ਹੈਸੀਅਤ ਵਿਚ ਇਨ੍ਹਾਂ ਦੀ ਤਾਕਤ ਨੂੰ ਬਿਲਕੁਲ ਤਬਾਹ ਨਹੀਂ ਕਰ ਦਿੰਦੇ ਹਿੰਦੁਸਤਾਨ ਵਿਚ ਕਦੀ ਭੀ ਅਮਨ ਦਾ ਸੌਖੇ ਹੀ ਯਕੀਨ ਨਹੀਂ ਹੋ ਸਕਦਾ । ... ਜਦ ਮੈਨੂੰ ਯਕੀਨ ਹੈ ਕਿ ਸਾਡੇ ਆਪਣੇ ਰਾਜ ਦੇ ਬਚਾਓ ਲਈ ਸਿੱਖ ਕੌਮ ਨੂੰ ਦਬਾਉਣਾ ਜ਼ਰੂਰੀ ਹੈ, ਮੈਂ ਓਹ ਜ਼ਰੂਰੀ ਸਾਧਨ ਕੇਵਲ ਇਸ ਕਰ ਕੇ ਨਹੀਂ ਤਿਆਗ ਸਕਦਾ ਕਿਉਂਕਿ ਸਿੱਖ ਕੌਮ ਨੂੰ ਦਬਾਉਣ ਲਈ ਉਨ੍ਹਾਂ ਦੇ ਰਾਜੇ ਨੂੰ ਤਖਤੋਂ ਲਾਹੁਣਾ ਪੈਂਦਾ ਹੈ ਮਹਾਰਾਜਾ ਦਲੀਪ ਸਿੰਘ ਦਾ ਸਰਕਾਰ ਅੰਗਰੇਜ਼ੀ ਦੇ ਨਿਰਦੋਸ਼ ਨਾਬਾਲਗ ਪਾਲਤ ਦੀ ਹੈਸੀਅਤ ਵਿਚ ਜ਼ਿਕਰ ਕਰਨਾ ਲਾਰਡ ਡਲਹੌਜ਼ੀ ਦੀਆਂ ਨਜ਼ਰਾਂ ਵਿਚ 'ਇਕ ਬੱਚੇ ਦੇ ਭਾਗਾਂ ਲਈ ਕੁਥਾਂ ਤੇ ਕੁਵੇਲੇ ਦੀ ਦਯਾ ਦਾ ਭਾਵ ਹੈ ।'

ਸਰ ਵਿਲੀਅਮ ਹੰਟਰ ਲਿਖਦਾ ਹੈ ਕਿ 'ਲਾਰਡ ਡਲਹੌਜ਼ੀ ਲੋਕਾਂ ਨੂੰ ਬੇ-ਹਥਿਆਰੇ ਕਰਨ

ਤਕ ਹੀ ਸੰਤੋਖ ਨਹੀਂ ਸੀ ਕਰਨਾ ਚਾਹੁੰਦਾ । ਉਸ ਨੇ ਪੱਕਾ ਇਰਾਦਾ ਕੀਤਾ ਹੋਇਆ ਸੀ ਕਿ ਪੰਜਾਬ ਦੇ ਸਰਦਾਰਾਂ ਤੇ ਜਾਗੀਰਦਾਰਾਂ ਨੂੰ ਇਤਨਾ ਕਮਜ਼ੋਰ ਕਰ ਦਿੱਤਾ ਜਾਏ ਕਿ ਓਹ ਕੋਈ ਹਾਨੀ ਕਰਨ ਜੋਗੇ ਨਾ ਰਹਿਣ .... ਲਾਰਡ ਡਲਹੌਜ਼ੀ ਨੇ ਪੱਕਾ ਮਨ ਬਣਾਇਆ ਹੋਇਆ ਸੀ ਕਿ ਇਸ (ਸਰਦਾਰਾਂ ਦੀ) ਸ਼੍ਰੇਣੀ ਦਾ ਰੁਤਬਾ ਤਬਾਹ ਕਰ ਦਿੱਤਾ ਜਾਏ । ਇਸ ਲਈ ਉਹ ਸਿੱਖ ਜਥੇਬੰਦੀ ਨੂੰ ਬਿਲਕੁਲ ਖੇਰੂ - ਖੇਰੂ ਕਰ ਦੇਣ ਉੱਤੇ ਜ਼ੋਰ ਦੇ ਰਿਹਾ ਸੀ ।' ਸਰ ਹੈਨਰੀ ਲਾਰੰਸ ਇਸ ਗੱਲੋਂ ਬੜਾ ਹੀ ਨਿਰਾਸ ਸੀ ਕਿ ਉਸ ਦਾ ਭਾਈ ਜਾਨ ਲਾਰੰਸ ਲਾਰਡ ਡਲਹੌਜ਼ੀ ਦੀ ਇਸ ਨੀਤੀ ਨਾਲ ਸਹਿਮਤ ਸੀ । ਇਸੇ ਕਰਕੇ ਹੀ ਡਲਹੌਜ਼ੀ ਨੇ ਜਾਨ ਲਾਰੰਸ ਨੂੰ ਆਪਣੀ ਨੀਤੀ ਸਿਰੇ ਚੜ੍ਹਾਉਣ ਲਈ ਨਿਯਤ ਕੀਤਾ ਸੀ ਅਤੇ ਹੈਨਰੀ ਲਾਰੰਸ ਨੂੰ ਰਾਜਪੂਤਾਨੇ ਵਿਚ ਤਬਦੀਲ ਕਰ ਕੇ ਜਾਨ ਲਾਰੰਸ ਨੂੰ ਪੰਜਾਬ ਦਾ ਚੀਫ਼ ਕਮਿਸ਼ਨਰ ਬਣਾਇਆ ਸੀ । ਇਸ ਦਾ ਨਤੀਜਾ ਇਹ ਨਿਕਲਿਆ ਕਿ ਥੋੜੇ ਚਿਰ ਵਿਚ ਹੀ ਓਹ ਲੋਕ ਜਿਹੜੇ ਪੰਜਾਬ ਉੱਤੇ ਅੰਗਰੇਜ਼ੀ ਕਬਜ਼ੇ ਤੋਂ ਪਹਿਲਾਂ ਹੀ ਸਿੱਖ ਫੌਜਾਂ ਵਿਚ ਜਰਨੈਲ ਕਰਨੈਲ ਸਨ ਜਾਂ ਰਾਜ ਪਰਬੰਧ ਵਿਚ ਵੱਡੇ ਵੱਡੇ ਹੁੱਦਿਆਂ ਤੇ ਰਹੇ ਸਨ, ਬੜੇ ਔਖੇ ਦਿਨ ਕਟੀ ਕਰਦੇ ਦਿਸਣ ਲਗ ਪਏ ।

### *ਅੰਗਰੇਜ਼ਾਂ ਦਾ ਸੁਆਰਥ ਸਿੱਧ ਹੋ ਗਿਆ*

ਜਦ ਕਿ ਇਕ ਪਾਸੇ ਪੰਜਾਬ ਦਾ ਰਾਜ ਭਾਗ ਖੁੱਸ ਗਿਆ ਅਤੇ ਪੰਜਾਬੀ ਹੋਰ ਹਿੰਦੁਸਤਾਨੀਆਂ ਵਾਂਗੂ ਅੰਗਰੇਜ਼ਾਂ ਦੀ ਨਿਹੱਥੀ ਰੱਈਅਤ ਅਤੇ ਭੁੱਖੇ ਭਾੜੇ ਦੇ ਸਿਪਾਹੀ ਬਣ ਗਏ, ਅੰਗਰੇਜ਼ਾਂ ਦੇ ਰਾਜ ਦੀਆਂ ਹੱਦਾਂ ਉੱਤਰ-ਲਹਿੰਦੇ ਵਿਚ ਪਠਾਣੀ ਪਹਾੜਾਂ ਅਤੇ ਉੱਤਰ ਵਲ ਹਿਮਾਲਾ ਦੀਆਂ ਪਰਲੀਆਂ ਟੀਸੀਆਂ ਤਕ ਜਾ ਪੁੱਜੀਆਂ । (ਜਾਰਜ ਕੈਂਬਲ 'ਮੋਡਰਨ ਇੰਡੀਆ' ਵਿਚ ਲਿਖਦਾ ਹੈ ਕਿ ਇਸ (ਪੰਦਰਾਂ ਹਜ਼ਾਰ ਮੁਰੱਬਾ ਮੀਲ) ਇਲਾਕੇ ਦੇ ਵਾਧੇ ਨੇ ਸਾਨੂੰ ਹਿੰਦੁਸਤਾਨ ਦੀ ਕੁਦਰਤੀ ਹਦ ਤੇ ਸਿੰਧ ਪਾਰ ਦੀਆਂ ਪਹਾੜੀਆਂ ਤਕ ਪਹੁੰਚਾ ਦਿੱਤਾ ਹੈ । ਹੁਣ ਸਾਡਾ ਅਗਲਾ ਗੁਆਂਢੀ ਅਫ਼ਗ਼ਾਨਿਸਤਾਨ ਹੈ ਜੋ ਇਕ ਪਹਾੜੀ ਦੇਸ਼ ਹੈ । ਇਹ ਨਾ ਬਹੁਤਾ ਮਾਲਦਾਰ ਹੈ ਅਤੇ ਨਾ ਹੀ ਬਹੁਤੀ ਉਪੱਦਰੀ ਫੌਜੀ ਤਾਕਤ ਵਾਲਾ ਹੈ ।

ਬਿੰਗਮ ਨੇ ਆਪਣੀ ਸਮਕਾਲੀ (ਸੰਨ 1850 ਈ. ਦੀ) ਪੁਸਤਕ 'ਗਿਲਬਰਟਸ ਰੇਡ ਟੂ ਦੀ ਖੈਬਰ' ਵਿਚ ਲਿਖਿਆ ਸੀ ਕਿ 'ਹੁਣ ਸਾਨੂੰ ਇਸ ਪਾਸੇ ਆਪਣੀਆਂ ਹੱਦਾਂ ਠੀਕ ਕਰਨ ਲਈ ਕੇਵਲ ਕਸ਼ਮੀਰ ਅਤੇ ਜੰਮੂ ਦਿਆਂ ਪਹਾੜਾਂ ਦੀ ਲੋੜ ਹੈ ਅਤੇ ਇਹ ਜ਼ਰੂਰ ਸਾਡੇ ਕਬਜ਼ੇ ਵਿਚ ਚਾਹੀਦੇ ਹਨ । ... ਜਦ (ਰਾਜਾ ਗੁਲਾਬ ਸਿੰਘ ਦੇ) ਇਹ ਇਲਾਕੇ ਸਾਡੇ ਪੱਲੇ ਪੈ ਜਾਣਗੇ (ਜੋ ਪੈਣੇ ਜ਼ਰੂਰ ਹਨ) ਤਾਂ ਉੱਤਰ ਅਤੇ ਉੱਤਰ-ਲਹਿੰਦੇ ਵਲ ਸਾਡੀ ਸਰਹੱਦ ਐਸੀ ਸੋਹਣੀ ਹੋ ਜਾਏਗੀ ਜਿਸ ਦੀ ਕੋਈ ਭੀ ਸਮਰਾਟ ਇੱਛਾ ਕਰ ਸਕਦਾ ਹੈ ।' ਜੰਮੂ ਅਤੇ ਕਸ਼ਮੀਰ ਉੱਤੇ ਕਬਜ਼ਾ ਕਰਨ ਦੀ ਵਿਉਂਤ ਕੁਝ ਵਰ੍ਹੇ ਪਿਛੋਂ ਇਸ ਤਰ੍ਹਾਂ ਬਣਾਈ ਗਈ ਸੀ ਕਿ 30 ਲੱਖ ਗੋਰੇ ਇੰਗਲਿਸਤਾਨ ਤੋਂ ਮੰਗਵਾ ਕੇ ਜਾਂ ਐਂਗਲੋ-ਇੰਡੀਅਨ ਹਿੰਦੁਸਤਾਨ ਦੇ ਪੂਰਬੀ ਸੂਬਿਆਂ ਤੋਂ ਲਿਆ ਕੇ ਇੱਥੇ ਬਸਾ ਦਿੱਤੇ ਜਾਣ । ਪਰ ਇਹ ਵਿਉਂਤ ਅੰਗਰੇਜ਼ੀ ਰਾਜ ਅਤੇ ਹਿੰਦੁਸਤਾਨ ਵਿਚ ਅੰਗਰੇਜ਼ੀ ਸਾਮਰਾਜ ਲਈ ਰਾਜਸੀ ਤੌਰ ਤੇ ਖਤਰਨਾਕ ਸਮਝ ਕੇ ਛੱਡ ਦਿੱਤੀ ਗਈ । ਡਰ ਇਹ ਪੈ ਗਿਆ ਕਿ ਅਮਰੀਕਾ ਦੇ ਪਹਿਲੇ ਅੰਗਰੇਜ਼ ਆਬਾਦਕਾਰਾਂ ਦੀ ਤਰ੍ਹਾਂ ਕਿਧਰੇ ਇੱਥੇ ਲਿਆ ਕੇ ਬਸਾਏ ਗੋਰੇ ਭੀ ਇਸ ਮੁਲਕ ਵਿਚ ਅੰਗਰੇਜ਼ੀ

ਵਪਾਰ ਦੇ ਟਾਕਰੇ ਉੱਤੇ ਨਾ ਖੜੇ ਹੋ ਜਾਣ ਅਤੇ ਆਪਣੇ ਇਸ ਨਵੇਂ ਮੁਲਕ ਵਿਚ ਅਮਰੀਕਨਾਂ ਵਾਂਗੂੰ ਇੰਗਲਿਸਤਾਨ ਦੀ ਪੰਜਾਲੀ ਹੇਠੋਂ ਸੁਤੰਤਰ ਹੋਣ ਦੇ ਜਤਨਾਂ ਵਿਚ ਨਾ ਜੁਟ ਜਾਣ ।

ਪੰਜਾਬ ਉੱਤੇ ਕਬਜ਼ੇ ਦਾ ਅੰਗਰੇਜ਼ਾਂ ਨੂੰ ਮਾਲੀ ਤੇ ਵਪਾਰਕ ਫ਼ਾਇਦਾ ਭੀ ਸੀ । ਪੰਜਾਬ ਦੀ ਕਪਾਹ ਅੰਗਰੇਜ਼ਾਂ ਵਾਸਤੇ ਇਕ ਖਾਸ ਖਿੱਚ ਦਾ ਕਾਰਣ ਸੀ ਜਿਨ੍ਹਾਂ ਨੂੰ ਪੰਜ ਦਰਿਆਵਾਂ ਦੀ ਭੂਮੀ ਵਿਚ ਅੰਗਰੇਜ਼ੀ ਮਾਲ ਦੀ ਖਪਤ ਲਈ ਇਕ ਬੜੀ ਲਾਭਦਾਇਕ ਮੰਡੀ ਦਿਸ ਰਹੀ ਸੀ । ਇਕ ਪਾਸੇ ਪੰਜਾਬ ਅਤੇ ਜੰਮੂ ਕਸ਼ਮੀਰ ਲਈ ਅੰਮ੍ਰਿਤਸਰ ਦੀ ਮੰਡੀ ਸੀ ਦੂਸਰੇ ਪਾਸੇ ਅਫ਼ਗ਼ਾਨਿਸਤਾਨ ਅਤੇ ਆਮੂ ਦਰਿਆ ਦੇ ਪਾਰ ਲਈ ਪਸ਼ੌਰ ਤੇ ਮੁਲਤਾਨ ਉਨ੍ਹਾਂ ਦੇ ਵਪਾਰ ਦੇ ਅੱਡੇ ਬਣ ਸਕਦੇ ਸਨ ।

ਪੰਜਾਬ ਬਹੁਤ ਸਾਰੇ ਅੰਗਰੇਜ਼ ਰਾਜ-ਪਰਬੰਧਕਾਂ ਅਤੇ ਨੀਤਕਾਂ ਨੂੰ ਨੌਕਰ ਰੱਖਣ ਲਈ ਇਕ ਬੜਾ ਖੁਲ੍ਹਾ ਮੈਦਾਨ ਸੀ ਜਿੱਥੇ ਕਿ ਉਨ੍ਹਾਂ ਨੂੰ ਵੱਡੀਆਂ ਵੱਡੀਆਂ ਤਨਖਾਹਾਂ, ਅਲਾਉਂਸ ਛੁੱਟੀਆਂ ਅਤੇ ਪਿਨਸ਼ਨਾਂ ਮਿਲਨ ਦਾ ਮੌਕਾ ਸੀ । ਇਸ ਤੋਂ ਬਿਨਾਂ ਅੰਗਰੇਜ਼ੀ ਫੌਜਾਂ ਲਈ ਇੱਥੇ ਬੜੀਆਂ ਖੁਲ੍ਹੀਆਂ ਛਾਉਣੀਆਂ ਅਤੇ ਪਹਾੜੀ ਲੜਾਈ ਦੀ ਸਿੱਖਲਾਈ ਲਈ ਖੁਲ੍ਹੇ ਤੇ ਖੁਸ਼ਕ ਪਹਾੜ ਸਨ ।

ਅੰਗਰੇਜ਼ਾਂ ਨੇ ਸਰਹੱਦੀ ਮੁਸਲਮਾਨ ਕਬਾਇਲੀਆਂ ਨੂੰ ਸਿੱਖਾਂ ਅਤੇ ਸਿੱਖ ਰਾਜ ਦੇ ਵਿਰੁਧ ਭੜਕਾਇਆ ਸੀ । ਉਹ ਇਨ੍ਹਾਂ ਮੁਸਲਮਾਨਾਂ ਦੀ ਹਮਦਰਦੀ ਤੇ ਦੋਸਤੀ ਤਾਂ ਹੀ ਆਪਣੇ ਲਈ ਬਣਾਈ ਰਖ ਸਕਦੇ ਸਨ ਜੇ ਪੰਜਾਬ ਉੱਤੇ ਆਪ ਕਬਜ਼ਾ ਕਰ ਕੇ ਇਨ੍ਹਾਂ ਨੂੰ ਇਨਾਮ ਦੇਣ ਜੋਗ ਹੁੰਦੇ । ਇਕ ਸਦੀ ਤਕ ਲਹਿੰਦੇ ਦੇ ਇਹ ਮੁਸਲਮਾਨ ਮੁਲਕ ਦੀ ਆਜ਼ਾਦੀ ਦੀਆਂ ਲਹਿਰਾਂ ਵਿਚ ਅੰਗਰੇਜ਼ਾਂ ਦੇ ਹੱਥ-ਠੋਕੇ ਬਣੇ ਰਹੇ ਅਤੇ ਉਨ੍ਹਾਂ ਨੇ ਭੀ ਇਨ੍ਹਾਂ ਨਾਲ ਤੋੜ ਨਿਭਾਈ ਅਤੇ ਜਾਂਦੀ ਵਾਰੀ ਹਿੰਦੁਸਤਾਨ ਦੇ ਟੋਟੇ ਕਰ ਕੇ 1947 ਵਿਚ ਇਨ੍ਹਾਂ ਨੂੰ ਇਨਾਮ ਵਿਚ ਪਾਕਿਸਤਾਨ ਬਖ਼ਸ਼ ਗਏ ।

ਸਭ ਤੋਂ ਵਧ ਅੰਗਰੇਜ਼ਾਂ ਦਾ ਇਹ ਸੁਆਰਥ ਸਿੱਧ ਹੋ ਗਿਆ ਕਿ ਪੰਜਾਬ ਵਿੱਚੋਂ ਸਿੱਖਾਂ ਦਾ ਰਾਜ ਉਠ ਜਾਣ ਨਾਲ ਓਹ ਪਠਾਣੀ ਦਰਿਆ ਦੇ ਮੂੰਹਾਂ ਉੱਤੇ ਜਾ ਬੈਠੇ ਜਿੱਥੋਂ ਓਹ ਬੜੇ ਸੌਖ ਨਾਲ ਅਫ਼ਗ਼ਾਨਿਸਤਾਨ ਦੀ ਰਾਜਨੀਤੀ ਦੀ ਤਾੜ ਰਖ ਸਕਦੇ ਸਨ ਅਤੇ ਵੇਲੇ ਸਿਰ ਡਰਾਉਣੇ ਰੂਸੀ ਕਜ਼ਾਕਾਂ ਦੇ ਵਿਰੁਧ ਲਾਮ-ਬੰਦੀ ਕਰ ਸਕਦੇ ਸਨ ।

### *ਅਖੀਰੀ ਵਿਚਾਰ*

ਅੰਤ ਵਿਚ ਇਹ ਗੱਲ ਮੰਨਣੀ ਪਵੇਗੀ ਕਿ ਪੰਜਾਬ ਉੱਤੇ ਕਬਜ਼ਾ ਕਰਨ ਵਿਚ ਅੰਗਰੇਜ਼ ਕੇਵਲ ਇਸ ਕਰਕੇ ਹੀ ਕਾਮਯਾਬ ਨਹੀਂ ਸਨ ਹੋ ਗਏ ਕਿ ਉਹ ਰਾਜਨੀਤੀ ਦੀਆਂ ਚਾਲਾਂ ਵਿਚ ਪੰਜਾਬੀਆਂ ਨਾਲੋਂ ਜ਼ਿਆਦਾ ਹੁਸ਼ਿਆਰ ਸਨ ਬਲਕਿ ਇਸ ਕਰਕੇ ਭੀ ਕਿ ਪੰਜਾਬ ਦੇ ਆਗੂਆਂ ਵਿਚ ਕੌਮੀ ਸਪਿਰਿਟ ਤੇ ਦੇਸ-ਪਿਆਰ ਦਾ ਘਾਟਾ ਸੀ । ਜਦ ਕਿ ਪੰਜਾਬ ਦੇ ਲੋਕ ਅਤੇ ਸਿਪਾਹੀ ਦੇਸ ਦੀ ਆਜ਼ਾਦੀ ਲਈ ਆਪਣਾ ਸਰਬੰਸ ਲਾਉਣ ਅਤੇ ਜਿੰਦਾਂ ਘੋਲ ਘੁਮਾਉਣ ਲਈ ਤਿਆਰ ਬੈਠੇ ਸਨ, ਰਾਜ ਦੇ ਇਹ ਅਖੌਤੀ ਥੰਮ, ਵਜ਼ੀਰ, ਕਮਾਂਡਰ-ਇਨ-ਚੀਫ ਆਦਿ ਨੇ ਆਪਣੀਆਂ ਨਿਜੀ ਗਰਜ਼ਾਂ ਲਈ ਦੇਸ ਦੇ ਲਾਭਾਂ ਨੂੰ ਕੁਰਬਾਨ ਕਰ ਦਿੱਤਾ ਅਤੇ ਅੰਗਰੇਜ਼ਾਂ ਦੇ ਹੱਥ-ਠੋਕੇ ਬਣ ਗਏ । ਪੂਰਬੀਏ ਅਤੇ ਡੋਗਰੇ ਰਾਜਿਆਂ ਨੂੰ ਤਾਂ ਇਕ ਪਾਸੇ ਛੱਡ ਦਿਓ । ਓਹ ਪੰਜਾਬੀ ਨਹੀਂ ਸਨ । ਓਹ ਕੇਵਲ ਟਕਾ-ਪੰਥੀ ਸੁਆਰਥੀ ਸਨ ਜੋ ਨੋਕਰੀਆਂ ਕਰਨ ਲਈ ਇੱਥੇ ਆਏ ਸਨ ਅਤੇ ਜਿਧਰੋਂ ਜ਼ਿਆਦਾ ਲਾਭ

ਦੀ ਆਸ ਹੋਈ ਓਧਰ ਨੂੰ ਹੀ ਲੁੜਕ ਗਏ । ਪਰ ਇਸੇ ਦੇਸ਼ ਪੰਜਾਬ ਦੇ ਜੰਮ-ਪਲ ਅਤੇ ਇਸੇ ਰਾਜ ਦੇ ਵਰਸਾਏ ਹੋਏ ਸੰਧਾਵਾਲੀਆਂ ਨੇ ਰਾਜ ਨੂੰ ਉਲਟਾਉਣ ਲਈ ਕਿਹੜੀ ਕੋਈ ਘੱਟ ਗੁਜ਼ਾਰੀ ਸੀ । ਕਿਤਨੇ ਅਫਸੋਸ ਵਾਲੀ ਗੱਲ ਹੈ ਕਿ ਮੌਕਾ ਆ ਬਣਨ ਤੇ ਵੱਡੇ ਵੱਡੇ ਸਰਦਾਰ - ਅਟਾਰੀ ਵਾਲੇ, ਮਜੀਠੀਏ ਤੇ ਸੰਧਾਵਾਲੀਏ ਵੇਲੇ ਦੀ ਨਜ਼ਾਕਤ ਨੂੰ ਨਾ ਪਛਾਣ ਸਕੇ ਅਤੇ ਆ ਰਹੇ ਅੰਗਰੇਜ਼ੀ ਖਤਰੇ ਤੋਂ ਦੇਸ਼ ਨੂੰ ਬਚਾਉਣ ਲਈ ਦੇਸ਼-ਧਰੋਹੀਆਂ ਦੇ ਵਿਰੁਧ ਇਕ-ਮੁੱਠ ਤੇ ਇਕ-ਜੁਟ ਹੋ ਕੇ ਖੜੇ ਨਾ ਹੋ ਸਕੇ । ਪਰ, ਸ਼ੋਕ ! ਇਹ ਬੀਮਾਰੀ ਤਾਂ ਸਾਰੇ ਭਾਰਤ ਵਿਚ ਹੀ ਪਈ ਹੋਈ ਸੀ ।